ਏਸੇ ਕਲਮ ਤੋਂ :

- *ਮੂਰਤਾਂ (1997)*
- *ਪੰਜਾਬ, ਪੰਜਾਬੀ, ਪੰਜਾਬੀਅਤ (1998)*
- *ਅਹੀਆਪੁਰ ਵਾਲੀ ਪੋਥੀ (1998)*
- *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ (1998)*
- *Bhai Gurdas (1991)*

+

DASWAN GURU NANAK TE HORE LEKH

*by*

PROF. PRITAM SINGH
2, Preet Nagar, Lower Mall,
Patiala - 147 001



ISBN 81-7205-220-0

ਪਹਿਲੀ ਵਾਰ : ਮਾਰਚ 1999

*ਪ੍ਰਕਾਸ਼ਕ :*
ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

*ਟਾਈਪਸੈੱਟਰ :*
ਕੇ.ਜੀ. ਗ੍ਰਾਫ਼ਿਕਸ, 98, ਸਿਟੀ ਸੈਂਟਰ, ਅੰਮ੍ਰਿਤਸਰ

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

**ਮੁੱਲ** : 150-00

# ਤਤਕਰਾ

# *ਪਾਠ-ਆਰੰਭ ਤੋਂ ਪਹਿਲਾਂ*

*ਦਸਵਾਂ ਗੁਰੂ ਨਾਨਕ ਤੇ ਹੋਰ ਲੇਖ* ਵੱਖ ਵੱਖ ਰਿਸਾਲਿਆਂ ਵਿਚ ਅੱਗੇ ਛਪ ਚੁੱਕੀਆਂ ਮੇਰੀਆਂ ਕੁੱਝ ਲਿਖਤਾਂ ਦਾ ਤੀਜਾ ਸੰਗ੍ਰਹਿ ਹੈ।

ਪਹਿਲਾ ਸੰਗ੍ਰਹਿ, *ਮੂਰਤਾਂ* ਸਿਰਲੇਖ ਹੇਠ, ਨਵਯੁਗ ਪਬਲਿਸ਼ਰਜ਼, ਦਿੱਲੀ ਵੱਲੋਂ 1997 ਦੀ ਪਹਿਲੀ ਛਿਮਾਹੀ ਵਿਚ ਛਪਿਆ ਸੀ। ਇਸ ਸੰਗ੍ਰਹਿ ਦੇ ਛਪਣ ਨਾਲ ਮੇਰੇ ਵੱਲੋਂ ਓਦੋਂ ਤਕ ਵਾਹੇ ਹੋਏ ਆਪਣੇ ਕੁੱਝ ਜਾਣੂਆਂ ਦੇ ਸ਼ਾਬਦਿਕ ਚਿਤਰ ਇਕ ਜਿਲਦ ਵਿਚ ਸਾਂਭੇ ਗਏ ਸਨ।

ਦੂਜਾ ਸੰਗ੍ਰਹਿ, *ਪੰਜਾਬ, ਪੰਜਾਬੀ, ਪੰਜਾਬੀਅਤ* ਸਿਰਨਾਵੇਂ ਥੱਲੇ, 1998 ਦੀ ਤੀਸਰੀ ਤਿਮਾਹੀ ਵਿਚ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੇ ਛਾਪਿਆ। ਇਸ ਸੰਗ੍ਰਹਿ ਵਿਚ, ਮੇਰੇ ਅੰਦਰ ਵੱਸਦੇ ਪੰਜਾਬੀ-ਹਿਤੈਸ਼ੀ ਲੇਖਕ ਵੱਲੋਂ ਪੰਜਾਬੀ ਭਾਸ਼ਾ ਤੇ ਸਭਿਆਚਾਰ ਦੇ ਵਰਤਮਾਨ ਤੇ ਭਵਿੱਖ ਉੱਤੇ ਦਿੱਤੇ ਗਏ ਪਹਿਰੇ ਦੇ ਦਸਤਾਵੇਜ਼ੀ ਸਬੂਤ, ਇਕ ਥਾਂ ਇਕੱਤਰ ਕੀਤੇ ਗਏ ਸਨ।

ਇਸੇ ਲੜੀ ਵਿਚ ਹਥਲਾ ਸੰਗ੍ਰਹਿ *ਦਸਵਾਂ ਗੁਰੂ ਨਾਨਕ ਤੇ ਹੋਰ ਲੇਖ*, ਲੇਖਕ ਦੇ ਧਾਰਮਿਕ ਵਿਸ਼ਿਆਂ ਨਾਲ ਸੰਬੰਧ ਰੱਖਣ ਵਾਲੇ ਕੁੱਝ ਨਿਬੰਧਾਂ ਦਾ ਸੰਕਲਨ ਹੈ।

ਇਸ ਪੁਸਤਕ ਦੇ ਲੇਖਾਂ ਵਰਗੀਆਂ ਥਾਂ ਥਾਂ ਖਿੰਡੀਆਂ-ਪੁੰਡੀਆਂ ਲਿਖਤਾਂ ਨੂੰ ਆਪਣੇ ਜੀਉਂਦੇ-ਜੀ ਕਿਤਾਬੀ ਰੂਪ ਦੇਣ ਦੀ ਪ੍ਰੇਰਨਾ ਲਈ ਮੈਂ ਸਭ ਤੋਂ ਵੱਧ ਆਪਣੇ ਸੁਰਗਵਾਸੀ ਮਿੱਤਰ ਡਾ. ਪਿਆਰ ਸਿੰਘ ਦਾ ਰਿਣੀ ਹਾਂ। ਰਿਣ-ਮੁਕਤ ਹੋਣਾ ਤਾਂ ਸੰਭਵ ਨਹੀਂ, ਪਰ ਇਸ ਕਿਤਾਬ ਨੂੰ ਤਰਤੀਬ ਦੇਂਦਿਆਂ ਮੈਂ ਉਸ ਪਰਉਪਕਾਰੀ ਜੀਉੜੇ ਦੀ ਯਾਦ ਨੂੰ ਆਪਣੀ ਚੇਤਨਾ ਵਿਚ ਵਸਾਈ ਰੱਖਿਆ ਹੈ।

ਇਸ ਪੁਸਤਕ ਦੇ ਦੋ ਲੇਖ 'ਉਦਾਸੀ ਸੰਪ੍ਰਦਾਇ ਦਾ ਭੂਤ ਤੇ ਭਵਿੱਖ' (1989) ਤੇ 'ਦਸਵਾਂ ਗੁਰੂ ਨਾਨਕ' (1990) ਸੁਰਗਵਾਸੀ ਡਾ. ਗੁਰਚਰਨ ਸਿੰਘ ਆਨੰਦ ਦੇ ਜ਼ੋਰ ਦੇਣ ਉੱਤੇ ਲਿਖੇ ਗਏ ਸਨ। ਉਦਾਸੀ ਸੰਪ੍ਰਦਾਇ ਵਾਲਾ ਲੇਖ ਸੰਤ ਵਿਰਸਾ ਸਿੰਘ ਜੀ, ਗਦਾਈਪੁਰ, ਦਿੱਲੀ ਵੱਲੋਂ ਮਿਤੀ 15-16 ਸਤੰਬਰ, 1989 ਨੂੰ ਕਰਵਾਏ ਗਏ ਇਕ ਸੈਮੀਨਾਰ ਵਿਚ, ਬੀਜ-ਪੱਤਰ ਵਜੋਂ ਪੜ੍ਹਿਆ ਗਿਆ ਸੀ। 'ਸਿੱਖ ਧਰਮ ਤੇ ਸਿਆਸਤ' ਵਾਲਾ ਲੇਖ ਉੱਤਰੀ ਅਮਰੀਕਾ ਦੀ ਸਿੱਖ ਕਾਉਂਸਿਲ ਦੇ ਸੱਦੇ ਉੱਤੇ, ਸਾਕਾ ਨੀਲਾ-ਤਾਰਾ ਤੋਂ ਹਫ਼ਤਾ ਕੁ ਪਹਿਲਾਂ 26 ਮਈ, 1984 ਨੂੰ, ਲਾਸ ਏਂਜਿਲਸ ਵਿਚ ਹੋਏ ਸਾਲਾਨਾ ਸਮਾਗਮ ਵਿਚ ਪੜ੍ਹਿਆ ਤੇ ਵਿਚਾਰਿਆ ਗਿਆ ਸੀ। 'ਮੱਧ-ਕਾਲੀ ਪੰਜਾਬ ਦੇ ਧਾਰਮਿਕ ਸਾਹਿੱਤਿਕ ਗਠਨ ਵਿਚ ਅੰਮ੍ਰਿਤਸਰ ਦੀ ਦੇਣ' ਵਾਲਾ ਲੇਖ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ, ਅੰਮ੍ਰਿਤਸਰ ਸ਼ਹਿਰ ਦੀ ਚਾਰ ਸੌਵੀਂ ਵਰ੍ਹੇ ਗੰਢ ਦੇ ਸਿਲਸਿਲੇ ਵਿਚ, ਅਕਤੂਬਰ, 1977 ਵਿਚ ਹੋਏ ਇਕ ਸੈਮੀਨਾਰ ਵਿਚ ਪੜ੍ਹਿਆ ਗਿਆ ਸੀ। 'ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਬਾਹਰਲੇ ਤੇ ਅੰਦਰਲੇ ਸੰਸਾਰ ਦਾ ਚਿਤਰ', ਡਾ. ਰਮੇਸ਼ ਕੁੰਤਲ ਮੇਘ, ਮੁਖੀ, ਹਿੰਦੀ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਵੱਲੋਂ ਗੁਰੂ ਸਾਹਿਬ ਦੀ ਤੀਜੀ ਸ਼ਤਾਬਦੀ ਦੇ ਸ਼ੁਭ ਮੌਕੇ ਉੱਤੇ ਸੰਪਾਦਿਤ ਕੀਤੀ ਗਈ ਹਿੰਦੀ ਪੁਸਤਕ *ਨਵਮ ਗੁਰੂ ਪਰ ਬਾਰਹ ਨਿਬੰਧ* (1982) ਵਿਚ 'ਗੁਰੂ ਤੇਗ਼ ਬਹਾਦਰ ਕੀ ਬਾਣੀ ਮੇਂ ਵਾਸਤਵਿਕ ਏਵਮ ਮਨੋਲੋਕ ਕਾ ਚਿਤ੍ਰਣ' ਸਿਰਲੇਖ ਹੇਠ ਛਪਿਆ। ਇਸੇ ਤਰ੍ਹਾਂ 'ਗੁਰੂ ਤੇਗ਼ ਬਹਾਦਰ ਦੀਆਂ ਅਸੀਸਾਂ' ਵਾਲਾ ਲੇਖ, ਇਸੇ ਸ਼ਤਾਬਦੀ ਦੇ ਮੌਕੇ ਉੱਤੇ, ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ ਛਾਪੀ ਗਈ ਪੁਸਤਕ *ਨਉ ਨਿਧਿ* (1976) ਲਈ ਲਿਖਿਆ ਗਿਆ ਸੀ। 'ਭਗਤ ਰਵਿਦਾਸ ਜੀ: ਜੀਵਨ ਤੇ ਸਨੇਹਾ', ਆਲ ਇੰਡੀਆ ਰੇਡੀਓ, ਜਲੰਧਰ ਤੋਂ 1989 ਵਿਚ ਪ੍ਰਸਾਰਿਤ ਹੋਇਆ ਸੀ। 'ਨਿਰਮਲ ਸੰਪ੍ਰਦਾਇ ਦਾ ਭਵਿੱਖ' ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮਿਤੀ 30.3.1976 ਨੂੰ ਕਰਵਾਏ ਗਏ 'ਨਿਰਮਲ ਸੈਮੀਨਾਰ' ਵਿਚ ਵਿਚਾਰਿਆ ਗਿਆ ਤੇ ਯੂਨੀਵਰਸਿਟੀ ਵੱਲੋਂ, ਲੇਖਕ ਦੇ ਸੰਪਾਦਨ ਹੇਠ *ਨਿਰਮਲ ਸੰਪ੍ਰਦਾਇ* (1981) ਸਿਰਲੇਖ ਵਾਲੀ ਪੁਸਤਕ ਵਿਚ ਸ਼ਾਮਿਲ ਹੋਇਆ। 'ਸੇਵਾ ਪੰਥ' ਲੇਖਕ ਵੱਲੋਂ ਸੰਪਾਦਿਤ *ਪਾਰਸ ਭਾਗ* (1952) ਦੀ ਭੂਮਿਕਾ ਦਾ ਭਾਗ ਹੈ ਤੇ ਕਿਉਂਕਿ ਹਥਲੇ ਸੰਕਲਨ ਦੇ ਉਦਾਸੀਆਂ ਤੇ ਨਿਰਮਲਿਆਂ ਬਾਰੇ ਲੇਖਾਂ ਨਾਲ ਇਸ ਵਿਸ਼ੇ ਦਾ ਜੋੜ ਬਣਦਾ ਸੀ, ਇਸ ਲਈ ਇਸ ਨੂੰ ਵੀ ਏਥੇ ਸ਼ਾਮਿਲ ਕਰ ਲਿਆ ਗਿਆ ਹੈ। 'ਜਪੁ ਹਰੀਏ ਜੀ ਕਾ', ਲੇਖਕ ਦੇ ਸੰਪਾਦਨ ਹੇਠ ਛਪਦੇ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਦੇ ਰਿਸਾਲੇ *ਆਲੋਚਨਾ* ਦੇ ਜਨਵਰੀ-ਦਸੰਬਰ 1970 ਦੇ ਗੁਰੂ ਨਾਨਕ ਅੰਕ ਵਿਚ ਛਪਿਆ ਸੀ ਤੇ ਕਿਉਂਕਿ ਹਰੀਆ, 'ਦੀਵਾਨਾ' ਸੰਪ੍ਰਦਾਇ ਦਾ ਮੁਖ ਤੇ ਨੁਮਾਇੰਦਾ ਕਵੀ ਸੀ, ਇਸ ਲਈ ਇਸ ਨੂੰ ਵੀ ਉਦਾਸੀਆਂ, ਨਿਰਮਲਿਆਂ ਤੇ ਸੇਵਾ-ਪੰਥੀਆਂ ਵਾਲੀ ਪੰਗਤ ਵਿਚ ਥਾਂ ਦੇ ਦਿੱਤੀ ਗਈ ਹੈ। 'ਪੰਜਾਬ ਵਿਚ ਸਿੱਖ ਸਾਹਿੱਤ ਦਾ ਪ੍ਰਕਾਸ਼ਨ', ਨੈਸ਼ਨਲ ਬੁਕ ਟ੍ਰਸਟ, ਇੰਡੀਆ, ਨਵੀਂ ਦਿੱਲੀ ਵੱਲੋਂ 1979 ਵਿਚ ਕਰਵਾਏ ਗਏ ਇਕ ਸੈਮੀਨਾਰ ਵਿਚ ਪੇਸ਼ ਕੀਤਾ ਗਿਆ ਪੇਪਰ ਹੈ। 'ਕੀ ਗੁਰਬਾਣੀ ਦੇ ਪਾਣਿਨੀ ਦੇ ਤੇਜ-ਪ੍ਰਤਾਪ ਦਾ ਭੋਗ ਪੈਣ ਵਾਲਾ ਹੈ?' ਲੇਖ 'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ ਵਿਚ 17.2.91 ਨੂੰ ਛਪਿਆ ਸੀ। 'ਇਕ ਸਿੱਖ ਨੌਜਵਾਨ ਦੀ ਬੇਮਿਸਾਲ ਕੁਰਬਾਨੀ' ਸਿੰਗਾਪੁਰ ਦੇ ਇਕ ਗੁਰਦੁਆਰੇ ਵਿਚ ਅਚਾਨਕ ਇਕ ਸਿੱਖ ਨੌਜਵਾਨ ਨਾਲ ਹੋਏ ਮੇਲ ਦਾ ਸਿੱਟਾ ਹੈ, ਜੋ ਸੰਨ 1984 ਵਿਚ ਕਈ ਅਖ਼ਬਾਰਾਂ-ਰਿਸਾਲਿਆਂ ਨੇ ਆਪਣੇ ਪਾਠਕਾਂ ਨਾਲ ਸਾਂਝਾ ਕੀਤਾ ਸੀ। ਲੇਖਕ ਉਪਰੋਕਤ ਸਾਰੇ ਲੇਖਾਂ ਦੇ ਪ੍ਰੇਰਕਾਂ ਤੇ ਪ੍ਰਕਾਸ਼ਕਾਂ ਦਾ ਧੰਨਵਾਦੀ ਹੈ।

ਇਹ ਲੇਖ, ਜਿਸ ਸਮੇਂ ਵਿਚ ਲਿਖੇ ਗਏ ਸਨ, ਉਸੇ ਸਮੇਂ ਦੇ ਹੀ ਰਹਿਣ ਦਿੱਤੇ ਗਏ ਹਨ, ਇਨ੍ਹਾਂ ਨੂੰ ਅਜੋਕਿਆਉਣ ਦਾ ਜਤਨ ਜਾਣ-ਬੁੱਝ ਕੇ ਨਹੀਂ ਕੀਤਾ ਗਿਆ।

ਪੁਸਤਕ ਦੇ ਅੰਤ ਵਿਚ ਦਿੱਤੀਆਂ ਸਹਾਇਕ ਪੁਸਤਕਾਂ ਤੇ ਨਾਵਾਂ ਦੀਆਂ ਸੂਚੀਆਂ ਮੇਰੀ ਸੁਪੁੱਤਰੀ ਡਾ. ਰੁਪਿੰਦਰ ਕੌਰ ਦੀਆਂ ਤਿਆਰ ਕੀਤੀਆਂ ਹੋਈਆਂ ਹਨ, ਜਿਸ ਲਈ ਮੈਂ ਉਸ ਦਾ ਸ਼ੁਕਰਗੁਜ਼ਾਰ ਹਾਂ। ਮੇਰਾ ਸਟੈਨੋ ਸ. ਸਤਪਾਲ ਸਿੰਘ, ਇਸ ਕਿਤਾਬ ਦੀ ਤਿਆਰੀ ਵਿਚ ਦਿੱਤੀ ਮਦਦ ਲਈ ਮੇਰੇ ਧੰਨਵਾਦ ਦਾ ਪਾਤਰ ਹੈ ਤੇ ਅੰਤ ਵਿਚ ਮੈਂ ਆਪਣੇ ਮਿੱਤਰ ਗਿਆਨੀ ਸੇਵਾ ਸਿੰਘ ਦੇ ਸੁਪੁੱਤਰ ਸ. ਸਤਨਾਮ ਸਿੰਘ ਦਾ ਸ਼ੁਕਰੀਆ ਕਰਦਾ ਹਾਂ, ਜਿਨ੍ਹਾਂ ਨੇ ਪੰਜਾਬੀ ਪ੍ਰਕਾਸ਼ਨ ਦੇ ਘੋਰ ਨਿਰਾਸਾਜਨਕ ਦੌਰ ਵਿਚ, ਮੇਰੇ ਇਸ ਸੰਕਲਨ ਨੂੰ ਛਾਪੇ ਦਾ ਜਾਮਾ ਪਵਾਇਆ ਹੈ।

**ਪ੍ਰੀਤਮ ਸਿੰਘ**

2, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ-147001
13 ਅਪ੍ਰੈਲ 1998

# ਦਸਵਾਂ ਗੁਰੂ ਨਾਨਕ

ਗੁਰੂ ਨਾਨਕ ਦੇਵ ਨਾਲ ਆਰੰਭ ਹੋਈ ਗੁਰੂ-ਪੀੜ੍ਹੀ ਦੇ ਆਖ਼ਰੀ ਪ੍ਰਮਾਣਿਕ ਪੀੜ੍ਹੀਦਾਰ ਗੁਰੂ ਗੋਬਿੰਦ ਸਿੰਘ ਜੀ ਸਨ। ਆਦਿ ਗੁਰੂ ਤੇ ਅੰਤਿਮ ਗੁਰੂ ਦੇ ਵਿਚਕਾਰ ਅੱਠ ਹੋਰ ਗੁਰੂ ਸਾਹਿਬਾਨ ਹੋਏ, ਪਰ ਸਿੱਖਾਂ ਦਾ ਵਿਸ਼ਵਾਸ ਹੈ ਕਿ ਗੁਰੂ ਨਾਨਕ ਦੇਵ ਦੇ ਸਾਰੇ ਗੱਦੀਦਾਰ, ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ, ਆਦਿ ਗੁਰੂ ਦੇ ਹੀ ਕੁਦਰਤੀ ਵਿਸਤਾਰ ਸਨ। ਦਿੱਸਣ ਨੂੰ ਕਾਇਆ ਬੇਸ਼ਕ ਹਰ ਇਕ ਦੀ ਵੱਖਰੀ ਸੀ ਪਰ ਮੁਖ ਮਿਸ਼ਨ ਸਭ ਦਾ ਉਹੀ ਰਿਹਾ, ਜੋ ਆਦਿ ਗੁਰੂ ਨੇ ਨਿਸਚਿਤ ਕਰ ਦਿੱਤਾ ਸੀ।

ਕਿਸੇ ਉੱਤਰ-ਅਧਿਕਾਰੀ ਗੁਰੂ ਨੇ ਗੁਰੂ ਨਾਨਕ ਦੇਵ ਦੇ ਪਾਏ ਹੋਏ ਪੂਰਨਿਆਂ ਦਾ ਉਲੰਘਣ ਨਹੀਂ ਕੀਤਾ ਤੇ ਨਾ ਉਨ੍ਹਾਂ ਦੇ ਟਿੱਕੇ ਹੋਏ ਅਧਿਆਤਮਿਕ, ਸਦਾਚਾਰਕ ਜਾਂ ਸਮਾਜਿਕ ਦਿੱਸ-ਹੱਦਿਆਂ ਵਿਚ ਕੋਈ ਬੁਨਿਆਦੀ ਫੇਰ-ਬਦਲ ਕੀਤਾ।

ਗੁਰੂ ਸਾਹਿਬਾਨ ਦੀ ਵਿਚਾਰ-ਧਾਰਾ ਦੀ ਇਸ ਨਿਰੰਤਰ ਤੇ ਜ਼ਾਬਤੇ ਵਿਚ ਬੱਝੀ ਤੋਰ ਉੱਤੇ ਬਲ ਦੇਣ ਲਈ ਹੀ ਸਿੱਖ ਕਹਿੰਦੇ ਹਨ ਕਿ ਸਾਰੇ ਦੇ ਸਾਰੇ ਗੁਰੂ, ਗੁਰੂ ਨਾਨਕ ਦੇਵ ਦਾ ਹੀ ਰੂਪ ਸਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ, 'ਦਸਾਂ ਪਾਤਸ਼ਾਹੀਆਂ ਦਾ ਸਰੂਪ' ਹੈ, ਹਾਲਾਂਕਿ ਉਸ ਵਿਚ ਚਾਰ ਗੁਰੂ ਸਾਹਿਬਾਨ (ਗੁਰੂ ਹਰਿਗੋਬਿੰਦ, ਗੁਰੂ ਹਰਿਰਾਇ, ਗੁਰੂ ਹਰਿਕ੍ਰਿਸ਼ਨ ਤੇ ਗੁਰੂ ਗੋਬਿੰਦ ਸਿੰਘ) ਦੀ ਬਾਣੀ ਪ੍ਰਾਪਤ ਨਹੀਂ ਹੈ।

ਜੋਤ ਜਾਂ ਮੂਲ ਚੇਤਨਤਾ ਦੀ ਨਿਰੰਤਰਤਾ ਦੇ ਸਬੂਤ ਵਜੋਂ ਇਹ ਗੱਲ ਉਚੇਚਾ ਧਿਆਨ ਮੰਗਦੀ ਹੈ ਕਿ ਜਿਨ੍ਹਾਂ ਗੁਰੂ ਸਾਹਿਬਾਨ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ, ਉਨ੍ਹਾਂ ਸਾਰਿਆਂ ਨੇ ਆਪਣੀ ਬਾਣੀ ਵਿਚ ਕੇਵਲ 'ਨਾਨਕ' ਛਾਪ ਹੀ ਵਰਤੀ ਹੈ, ਕਿਸੇ ਨੇ ਆਪਣੇ ਵੱਖਰੇ ਨਾਂ ਜਾਂ ਉਪ-ਨਾਂ ਦੀ ਵਰਤੋਂ ਨਹੀਂ ਕੀਤੀ।

ਸੱਤੇ-ਬਲਵੰਡ ਨੇ, ਜਿਨ੍ਹਾਂ ਦੀ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ, ਇਸ ਸਿੱਧਾਂਤ ਨੂੰ ਆਪਣੀ ਵਾਰ ਦੀ ਦੂਜੀ ਪਉੜੀ ਵਿਚ ਇਨ੍ਹਾਂ ਸ਼ਬਦਾਂ ਰਾਹੀਂ ਖੋਲ੍ਹਿਆ ਹੈ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥੨॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 966)*

ਪ੍ਰੋਫੈਸਰ ਸਾਹਿਬ ਸਿੰਘ ਦੇ ਸ਼ਬਦਾਂ ਵਿਚ ਇਸ ਦੇ ਅਰਥ ਹਨ :

> (ਬਾਬਾ ਲਹਣਾ ਜੀ ਦੇ ਅੰਦਰ) ਉਹੀ (ਗੁਰੂ ਨਾਨਕ ਦੇਵ ਵਾਲੀ) ਜੋਤਿ ਸੀ, ਜੀਵਨ ਦਾ ਢੰਗ ਭੀ ਉਹੀ (ਗੁਰੂ ਨਾਨਕ ਸਾਹਿਬ ਵਾਲਾ) ਸੀ, ਗੁਰੂ (ਨਾਨਕ ਦੇਵ ਜੀ) ਨੇ (ਕੇਵਲ) ਸਰੀਰ ਹੀ ਮੁੜ ਵਟਾਇਆ ਸੀ।[1]

---

1 *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਸੱਤਵੀਂ ਪੋਥੀ, 1964, ਜਲੰਧਰ, ਰਾਜ ਪਬਲਿਸਰਜ, ਸਫਾ 230

ਕੇਵਲ ਕਾਇਆ ਪਲਟਣ ਵਾਲੇ ਨੁਕਤੇ ਨੂੰ ਤੀਜੀ ਪਉੜੀ ਵਿਚ ਇਸ ਨਾਲੋਂ ਵੀ ਸਪਸ਼ਟ ਕਰ ਕੇ ਦੁਹਰਾਇਆ ਹੈ :

**ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥੩॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 967)*

"ਸੈਂਕੜੇ ਸੇਵਕਾਂ ਵਾਲਾ ਗੁਰੂ ਨਾਨਕ ਸਰੀਰ ਵਟਾ ਕੇ (ਭਾਵ, ਗੁਰੂ ਅੰਗਦ ਦੇਵ ਜੀ ਦੇ ਸਰੂਪ ਵਿਚ) ਗੱਦੀ ਸੰਭਾਲ ਕੇ ਬੈਠਾ ਹੋਇਆ ਹੈ (ਗੁਰੂ ਨਾਨਕ ਸਾਹਿਬ ਵਾਲੀ ਹੀ ਜੋਤਿ ਹੈ, ਕੇਵਲ ਸਰੀਰ ਪਲਟਿਆ ਹੈ)।"[2]

ਇਸੇ ਵਾਰ ਦੀ ਸੱਤਵੀਂ ਪਉੜੀ ਵਿਚ ਗੁਰੂ ਰਾਮ ਦਾਸ ਜੀ ਬਾਰੇ ਇਉਂ ਕਿਹਾ ਗਿਆ ਹੈ :

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥੭॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 968)*

"(ਹੇ ਗੁਰੂ ਰਾਮਦਾਸ ਜੀ!) ਤੂੰ ਹੀ ਗੁਰੂ ਨਾਨਕ ਹੈਂ, ਤੂੰ ਹੀ ਬਾਬਾ ਲਹਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰਦਾਸ ਸਮਝਿਆ ਹੈ।"[3]

ਭਾਈ ਗੁਰਦਾਸ ਨੂੰ ਆਪਣੇ ਧਰਮ ਦੇ ਵਿਸ਼ਵਾਸਾਂ ਦੀ ਵਿਆਖਿਆ ਕਰਨ ਦਾ ਬਹੁਤ ਸ਼ੌਕ ਸੀ। ਵੱਖ ਵੱਖ ਗੁਰੂ-ਸਰੀਰਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਹੀ ਜੋਤਿ ਦੇ ਜਾਰੀ ਰਹਿਣ ਵਾਲਾ ਅਹਿਮ ਸਿੱਧਾਂਤ ਉਸ ਦੀ ਨਜ਼ਰ ਤੋਂ ਬਚ ਨਹੀਂ ਸੀ ਸਕਦਾ। ਉਸ ਦੀ ਕਲਮ ਨੇ ਇਸ ਮਸਲੇ ਨੂੰ ਇਕ ਅਧਿਆਤਮਿਕ ਰਹੱਸ ਦੱਸ ਕੇ ਗੁਰੂ ਅੰਗਦ ਦੇਵ ਜੀ ਦੇ ਸੰਬੰਧ ਵਿਚ ਇਉਂ ਸਪਸ਼ਟ ਕੀਤਾ ਹੈ :

**ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।**
**ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।**
**ਕਾਇਆ ਪਲਟਿ ਸਰੂਪੁ ਬਣਾਇਆ ॥੪੫॥** *(ਵਾਰ ਪਹਿਲੀ)*

ਗੁਰੂ ਹਰਿਗੋਬਿੰਦ ਜੀ ਦੀ ਗੁਰਿਆਈ-ਪ੍ਰਾਪਤੀ ਨੂੰ ਵੀ ਸੱਤੇ-ਬਲਵੰਡ ਵਾਲੀ ਵਾਰ ਵਿਚ ਵਰਤੀ ਸ਼ਬਦ-ਜੁਗਤਿ ਰਾਹੀਂ ਪ੍ਰਗਟਾਇਆ ਹੈ :

**ਅਰਜਨੁ ਕਾਇਆ ਪਲਟਿ ਕੈ**
**ਮੂਰਤਿ ਹਰਿਗੋਬਿੰਦ ਸਵਾਰੀ ॥੪੮॥** *(ਵਾਰ ਪਹਿਲੀ)*

ਭਾਈ ਗੁਰਦਾਸ ਨੇ 24ਵੀਂ ਵਾਰ ਵਿਚ ਇਸੇ ਅਸੂਲ ਨੂੰ ਕਈ ਬਿੰਬਾਂ ਰਾਹੀਂ ਰੁਸ਼ਨਾਇਆ ਹੈ।

ਮੁਹਸਿਨ ਫ਼ਾਨੀ ਜਾਂ ਜੋ ਕੋਈ ਵੀ ਫ਼ਾਰਸੀ ਦੀ ਪ੍ਰਸਿੱਧ ਰਚਨਾ *ਦਬਿਸਤਾਨਿ-ਮਜ਼ਾਹਿਬ* ਦਾ ਰਚਿਆਰ ਸੀ, ਆਪਣੇ ਵੇਲੇ ਦੇ ਭਾਰਤ ਵਿਚ ਵਿਆਪ ਰਹੇ ਧਰਮਾਂ ਦਿਆਂ ਵਿਸ਼ਵਾਸਾਂ ਤੇ ਅਸੂਲਾਂ, ਆਦਿ ਦਾ ਬੜੀ ਡੂੰਘਿਆਈ ਨਾਲ ਮੁਤਾਲਿਆ ਕਰਨ ਵਾਲਾ ਵਿਦਵਾਨ ਸੀ।

---

2. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਸੱਤਵੀਂ ਪੋਥੀ, ਸਫ਼ਾ 234.
3. ਉਹੀ, ਸਫ਼ਾ 242.

ਉਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਤੇ ਆਪ ਦੇ ਕੁੱਝ ਸਿੱਖਾਂ ਨਾਲ ਵਿਚਾਰ ਵਟਾਉਣ ਦਾ ਸੁਅਵਸਰ ਮਿਲ ਚੁੱਕਾ ਸੀ, ਇਸ ਸੰਬੰਧੀ ਜੋ ਕੁੱਝ ਉਸ ਨੂੰ ਦੱਸਿਆ ਗਿਆ, ਉਸ ਨੂੰ ਉਹ ਆਪਣੇ ਗ੍ਰੰਥ ਵਿਚ ਇਸ ਤਰ੍ਹਾਂ ਪ੍ਰਗਟਾ ਗਿਆ ਹੈ :

> ਸਿੱਖਾਂ ਦਾ ਕਹਿਣਾ ਹੈ...ਕਿ ਜਦੋਂ ਨਾਨਕ ਨੇ ਚੋਲਾ ਛੱਡਿਆ ਤਾਂ ਉਹ ਗੁਰੂ ਅੰਗਦ ਦੇ ਅੰਦਰ ਰਮ ਗਏ, ਜੋ ਉਨ੍ਹਾਂ ਦੇ ਅੰਤਰੰਗ ਸੇਵਕ ਸਨ। ਸੋ ਗੁਰੂ ਅੰਗਦ ਸੂਚਕ ਹੈ ਗੁਰੂ ਨਾਨਕ ਦਾ। ਉਪਰੰਤ ਗੁਰੂ ਅੰਗਦ ਦਾ ਵਾਸ, ਉਨ੍ਹਾਂ ਦੇ ਦੇਹਾਂਤ ਸਮੇਂ, ਉਪਰੋਕਤ ਤਰੀਕੇ ਨਾਲ, ਅਮਰਦਾਸ ਦੇ ਸਰੀਰ ਵਿਚ ਹੋਇਆ ਤੇ ਏਸੇ ਤਰ੍ਹਾਂ (ਗੁਰੂ ਅਮਰਦਾਸ ਦਾ ਪ੍ਰਵੇਸ਼) ਰਾਮਦਾਸ ਦੇ ਪਿੰਡੇ ਵਿਚ ਹੋਇਆ ਤੇ ਇਵੇਂ ਹੀ ਰਾਮਦਾਸ ਗੁਰੂ ਅਰਜਨ ਦੇ ਵਿਚ ਜਾ ਵੱਸਿਆ।[4] *(ਅਨੁਵਾਦ ਲੇਖਕ ਵੱਲੋਂ)*

ਭਾਈ ਨੰਦ ਲਾਲ ਦੀ ਯਾਦ ਸਿੱਖ ਹਿਰਦਿਆਂ ਨੇ, ਆਪ ਦੀ ਗੁਰੂ-ਭਗਤੀ ਤੇ ਸ਼ਰਧਾਵਾਨ ਸ਼ਾਇਰੀ ਕਰਕੇ, ਬੜੇ ਆਦਰ ਨਾਲ ਸਾਂਭੀ ਹੋਈ ਹੈ। ਉਨ੍ਹਾਂ ਦੀ ਇਕ ਫ਼ਾਰਸੀ ਰਚਨਾ ਹੈ *ਜੋਤ ਵਿਕਾਸ*। ਇਸ ਵਿੱਚੋਂ ਅਸੀਂ ਏਥੇ 23ਵੇਂ ਤੋਂ 28ਵੇਂ ਸ਼ਿਅਰਾਂ ਦਾ ਉਤਾਰਾ, ਸਮੇਤ ਗਿਆਨੀ ਮਹਾਂ ਸਿੰਘ ਦੇ ਉਲਥੇ ਦੇ, ਦੇਣ ਲੱਗੇ ਹਾਂ। ਭਾਈ ਨੰਦ ਲਾਲ ਗੁਰੂ ਗੋਬਿੰਦ ਸਿੰਘ ਜੀ ਤੋਂ ਵਰੋਸਾਏ ਹੋਏ ਸਿੱਖ ਸਨ :

**ਹਮੂੰ ਨਾਨਕ ਅਸਤੋ ਹਮੂੰ ਅੰਗਦ ਅਸਤ।**
**ਹਮੂੰ ਅਮਰਦਾਸ ਅਫ਼ਜ਼ਲੋ-ਅਮਜਦ ਅਸਤ।੨੨।**

(ਗੁਰੂ) ਨਾਨਕ ਵੀ ਓਹੋ ਹੈ ਤੇ ਅੰਗਦ ਵੀ ਓਹੋ ਹੈ। ਓਹੋ ਹੀ (ਅਫ਼ਜ਼ਲ=) ਮਿਹਰਾਂ ਵਾਲੇ (ਅਮਜਦ=) ਪਰਮ ਬ੍ਰਿੱਧ ਗੁਰੂ ਅਮਰਦਾਸ ਜੀ ਹਨ।

**ਹਮੂੰ ਰਾਮਦਾਸੋ ਹਮੂੰ ਅਰਜਨ ਅਸਤ।**
**ਹਮੂੰ ਹਰਿਗੋਬਿੰਦ ਅਕਰਮੁਲ ਅਹਸਨ ਅਸਤ।੨੨।**

ਓਹੋ ਹੀ (ਗੁਰੂ) ਰਾਮਦਾਸ ਤੇ ਓਹੋ (ਗੁਰੂ) ਅਰਜਨ ਦੇਵ ਹੈ। ਅਤੇ ਓਹੋ (ਅਕਰਮ=) ਮਿਹਰ ਪੁੰਜ (ਅਹਸਨ=) ਸਲਾਹੁਣ ਯੋਗ (ਸਾਹਿਬ ਸ੍ਰੀ ਗੁਰੂ) ਹਰਿਗੋਬਿੰਦ ਹੈ।

**ਹਮੂੰ ਹਸਤ ਹਰਿਰਾਇ ਕਰਤਾ ਗੁਰੂ।**
**ਬਦੂ ਆਸ਼ਕਾਰਾ ਹਮਹ ਪੁਸ਼ਤੋ-ਰੂ।੨੪।**

ਓਹੋ ਹੀ ਹੈ ਗੁਰੂ ਕਰਤਾ ਹਰਿਰਾਇ, ਜਿਸ ਨੂੰ ਸਾਰੇ (ਪੁਸ਼ਤੋ-ਰੂ=) ਗੁਪਤ-ਅਗੁਪਤ (ਆਸ਼ਕਾਰਾ=) ਪ੍ਰਗਟ ਹਨ।

**ਹਮੂੰ ਹਰਿ ਕ੍ਰਿਸ਼ਨ ਆਮਦਹ ਸਰ ਬੁਲੰਦ।**
**ਅਜ਼ੋ ਹਾਸਿਲ ਉਮੀਦਿ ਹਰ ਮੁਸਤਮੰਦ।੨੫।**

ਓਹੋ ਹੀ ਹੈ (ਗੁਰੂ) ਹਰਿਕ੍ਰਿਸ਼ਨ (ਜੋ ਮੁੱਢਾਂ ਤੋਂ ਹੀ) ਬਜ਼ੁਰਗੀ ਲੈ ਕੇ ਆਏ। ਉਨ੍ਹਾਂ ਤੋਂ ਹਰ (ਮੁਸਤਮੰਦ=) ਲੋੜਵੰਦ ਦੀ ਆਸ ਪੂਰਨ ਹੋਈ।

---

4. *ਦਬਿਸਤਾਨਿ-ਮਜ਼ਾਹਿਬ* (ਫ਼ਾਰਸੀ), 1904 ਈ., ਕਾਨਪੁਰ, ਨਵਲ ਕਿਸ਼ੋਰ, ਸਫ਼ਾ 225.

**ਹਮੂੰ ਅਸਤ ਤੇਗ਼-ਬਹਾਦਰ ਗੁਰੂ।**
**ਕਿ ਗੋਬਿੰਦ ਸਿੰਘ ਆਮਦ ਅਜ਼ ਨੂਰਿ ਊ।੨੬।**

ਓਹੋ ਹੀ ਹਨ ਗੁਰੂ ਤੇਗ਼ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ, ਓਸੇ (ਗੁਰੂ ਨਾਨਕ) ਦੇ ਨੂਰ ਤੋਂ ਆਏ ਹਨ।

**ਹਮੂੰ ਗੁਰ ਗੋਬਿੰਦੋ ਹਮੂੰ ਨਾਨਕ ਅਸਤ।**
**ਹਮਹ ਸ਼ਬਦੇ ਊ ਜੌਹਰੋ ਮਾਣਕ ਅਸਤ।੨੭।**

(ਹਾਂ) ਓਹੋ ਹੈ ਗੁਰੂ ਗੋਬਿੰਦ ਸਿੰਘ ਤੇ ਓਹੋ ਗੁਰੂ ਨਾਨਕ (ਇੱਕੋ ਸਰੂਪ ਹਨ ਤੇ ਉਨ੍ਹਾਂ ਦੇ ਸਾਰੇ ਉਪਦੇਸ਼ (ਸ਼ਬਦ) ਜੌਹਰ ਤੇ ਮਾਣਕ ਹਨ।[5]

ਸਪਸ਼ਟ ਹੈ ਕਿ ਸਾਰੇ ਗੁਰੂ-ਵਿਅਕਤੀਆਂ ਵਿਚ ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਸੰਚਾਰ ਦਾ ਸਿੱਧਾਂਤ ਸਿੱਖ ਧਾਰਮਿਕ ਵਿਚਾਰਾਵਲੀ ਦਾ ਇਕ ਬੁਨਿਆਦੀ ਅੰਗ ਹੈ, ਪਰ ਇਸ ਸਿੱਧਾਂਤ ਦੇ ਬੁਨਿਆਦੀ ਹੋਣ ਦੇ ਬਾਵਜੂਦ, ਗੁਰੂ ਗੋਬਿੰਦ ਸਿੰਘ ਜੀ ਦੀ ਚੁੰਬਕੀ ਸ਼ਖ਼ਸੀਅਤ ਨੇ ਸਿੱਖਾਂ ਦੀ ਸਮੂਹਿਕ ਮਾਨਸਿਕਤਾ ਉੱਤੇ ਜਿਸ ਤਰ੍ਹਾਂ ਦਾ ਡੂੰਘਾ ਪ੍ਰਭਾਵ ਛੱਡਿਆ ਹੈ, ਉਸ ਦਾ ਸੁਭਾ ਜੁਝਾਰ ਵਧੇਰੇ ਤੇ ਨਿੱਠ ਕੇ ਬੈਠਣ ਵਾਲਾ ਘੱਟ ਹੈ।

ਇਸ ਦ੍ਰਿਸ਼ ਤੋਂ ਪ੍ਰਭਾਵਿਤ ਹੋ ਕੇ ਅਨੇਕ ਸਿੱਖ ਤੇ ਗ਼ੈਰ-ਸਿੱਖ ਵਿਦਵਾਨ ਇਕ ਇਸ ਤਰ੍ਹਾਂ ਦੀ ਮਨੋਬਿਰਤੀ ਬਣਾਉਂਦੇ ਦਿੱਸਦੇ ਹਨ ਕਿ ਦਸਮੇਸ਼ ਜੀ ਆਪਣੀ ਬਾਬਾਣੀ ਰੂੜ੍ਹੀ ਤੋਂ ਕੁੱਝ ਹਟਵੀਂ, ਬਲਕਿ ਅਸਲੋਂ ਵੱਖਰੀ ਤਰ੍ਹਾਂ ਦੀ ਚਿਤਵਨ ਵਾਲੇ ਗੁਰੂ ਸਨ।

ਖੁੱਲ੍ਹ ਕੇ ਜਾਂ ਇਸ਼ਾਰੇ ਨਾਲ ਦੱਸਿਆ ਜਾਂਦਾ ਹੈ ਕਿ ਪਟਕੇ ਦੀ ਥਾਂ ਗਾਤਰਾ ਪਹਿਨ ਤੇ ਪਹਿਨਾ ਕੇ ਗੁਰੂ ਸਾਹਿਬ ਆਪਣੇ ਵੱਡੇ ਵਡੇਰਿਆਂ ਦੇ ਰਾਹ ਤੋਂ ਕੁੱਝ ਥਿੜਕ ਗਏ ਸਨ ਤੇ ਆਪਣੇ ਸੁਤੰਤਰ ਮਾਰਗ ਦੀ ਨਿਸ਼ਾਨਦਿਹੀ ਕਰਨ ਲੱਗ ਪਏ ਸਨ। ਮਹਾਤਮਾ ਗਾਂਧੀ ਤਾਂ ਇਸੇ ਸੋਚ ਦੇ ਨਤੀਜੇ ਵਜੋਂ ਗੁਰੂ ਜੀ ਨੂੰ 'ਕੁਰਾਹੀਆ ਦੇਸ਼ ਭਗਤ' (misguided patriot) ਦੱਸਣ ਤਕ ਚਲੇ ਗਏ ਸਨ।[6]

ਗੁਰੂ-ਲੜੀ ਦੇ ਇਤਿਹਾਸਿਕ ਵਿਕਾਸ ਬਾਰੇ ਇਸ ਤਰ੍ਹਾਂ ਦੀ ਅੰਤਰ-ਦ੍ਰਿਸ਼ਟੀ, ਦਸਾਂ ਗੁਰੂਆਂ ਦੇ ਇਕ-ਜੋਤ ਹੋਣ ਵਾਲੇ ਸਿੱਖ ਸਿਧਾਂਤ ਨੂੰ ਪੂਰੀ ਤਰ੍ਹਾਂ ਨਕਾਰਦੀ ਹੈ।

---

5. ਭਾਈ ਨੰਦ ਲਾਲ ਗੋਇਆ, *ਜੋਤ ਵਿਕਾਸ,* ਉਲਥਾਕਾਰ ਮਹਾਂ ਸਿੰਘ ਗਿਆਨੀ, 1966, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, ਸਫ਼ੇ 15-16.
6. (ੳ) The Collected Works of Mahatma Gandhi, Vol. xxvi, 1967. New Delhi, Publication Division, Ministry of Information and Broadcasting, Govt. of India, p. 263 :
   ".....All that I have said is that believing every statement made about the heroes mentioned including Guru Gobind Singh to be true, had I lived as their contemporary I would have called everyone of them a misguided patriot..."
   (ਅ) ਉਹੀ, Vol. xxviii, 1968, p. 491 :
   ".....I have bosed my opposition to the revolutionaries on the sole ground of expedience. Therefore, to compare the-

ਮੈਨੂੰ ਲੱਗਦਾ ਹੈ ਕਿ ਵੱਖ ਵੱਖ ਸਰੀਰਾਂ ਵਿਚ ਇੱਕੋ ਜੋਤ ਦੀ ਯਾਤਰਾ ਵਾਲੇ ਜਿਸ ਸਿੱਖ ਸਿੱਧਾਂਤ ਦੀ ਗੱਲ ਸੱਤੇ ਬਲਵੰਡ, ਭਾਈ ਗੁਰਦਾਸ, ਮੁਹਸਿਨ ਫ਼ਾਨੀ ਤੇ ਭਾਈ ਨੰਦ ਲਾਲ ਵਰਗੇ ਅਧਿਕਾਰੀ ਵਿਅਕਤੀਆਂ ਨੇ ਕੀਤੀ ਹੈ, ਉਸ ਦੇ ਸਹੀ ਅਰਥਾਂ ਤਕ ਪਹੁੰਚਣ ਦਾ ਜਤਨ ਨਹੀਂ ਕੀਤਾ ਗਿਆ, ਵਰਨਾ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ-ਲੜੀ ਤੋਂ ਤੋੜ ਕੇ ਵੱਖਰਿਆਉਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੋਣਾ।

ਜਿਸ ਤਰ੍ਹਾਂ ਰੱਸਾ ਸੌ ਹੱਥ ਵੀ ਕਿਉਂ ਨਾ ਹੋਵੇ, ਉਸ ਦੇ ਸਿਰੇ ਉੱਤੇ ਪਈ ਗੰਢ ਰੱਸੇ ਦਾ ਅਟੁੱਟ ਭਾਗ ਹੁੰਦੀ ਹੈ, ਉਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਆਪਣੇ ਪ੍ਰਭਾਵ ਦੀ ਵਿਲੱਖਣ ਦਿੱਖ ਦੇ ਬਾਵਜੂਦ, ਗੁਰੂ-ਲੜੀ ਦੀ ਹੀ ਇਕ ਅਨਿੱਖੜ ਕੜੀ ਸਨ।

ਸਮਝਣ ਵਾਲਾ ਨੁਕਤਾ ਸਿਰਫ਼ ਇੱਕ ਹੈ : ਕੀ ਇੱਕੋ ਜੋਤ ਦੇ ਵੱਖ ਵੱਖ ਸਰੀਰਾਂ ਵਿਚ ਪ੍ਰਕਾਸ਼ਮਾਨ ਹੋਣ ਵਾਲੇ ਸਿੱਧਾਂਤ ਦੇ ਅਰਥ ਇਹ ਲਏ ਜਾਣੇ ਹਨ ਕਿ ਗੁਰੂ ਨਾਨਕ ਦੇ ਕਿਸੇ ਵੀ ਉੱਤਰ-ਅਧਿਕਾਰੀ ਨੂੰ ਆਦਿ ਗੁਰੂ ਦੀ ਕਾਰਬਨ-ਕਾਪੀ ਬਣਨ ਤੋਂ ਸਿਵਾ ਹੋਰ ਕੁੱਝ ਵੀ ਕਰਨ ਦੀ ਖੁੱਲ੍ਹ ਨਹੀਂ ਸੀ ? ਕੀ ਕੋਈ ਗੁਰੂ, ਸਿੱਖ ਲਹਿਰ ਵਿਚ, ਜਿਸ ਉੱਤੇ ਉਸ ਦੇ ਸਮੇਂ ਵਿਚ ਉਸ ਦਾ ਪੂਰਾ ਅਧਿਕਾਰ ਹੁੰਦਾ ਸੀ, ਆਪਣੇ ਵੱਲੋਂ ਕਿਸੇ ਤਰ੍ਹਾਂ ਦਾ ਲੋੜੀਂਦਾ ਯੋਗਦਾਨ ਨਹੀਂ ਸੀ ਪਾ ਸਕਦਾ ?

ਘੱਟੋ-ਘੱਟ ਮੈਨੂੰ ਸਾਫ਼ ਪਿਆ ਦਿੱਸਦਾ ਹੈ ਕਿ ਉਪਰੋਕਤ ਸਿੱਧਾਂਤ ਦੇ ਇਹ ਅਰਥ ਨਹੀਂ ਹੋ ਸਕਦੇ ਕਿਉਂਕਿ ਹਰ ਗੁਰੂ ਨੇ ਆਪਣੇ ਸਮੇਂ ਵਿਚ, ਗੁਰੂ ਨਾਨਕ ਦੀ ਤੋਰੀ ਲਹਿਰ ਨੂੰ, ਸਮੇਂ ਦੀ ਮੰਗ ਅਨੁਸਾਰ, ਕਿਸੇ ਨਾ ਕਿਸੇ ਪੱਖੋਂ ਵਿਸ਼ਾਲਤਰ ਤੇ ਬਲਵਾਨਤਰ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ਤੇ ਇਸ ਤਰ੍ਹਾਂ ਇਸ ਨੂੰ ਖੜੋਤ ਦੀ ਮਾਰ ਤੋਂ ਬਚਾਉਣ ਲਈ ਇਸ ਦੇ ਵਿਕਾਸ ਦੇ ਵੇਗ ਨੂੰ ਤਿਖੇਰਾ ਕਰਨ ਵਿਚ ਯਥਾਯੋਗ ਹਿੱਸਾ ਪਾਇਆ।

ਇਹੀ ਕਾਰਨ ਹੈ ਕਿ ਮੈਂ ਉਨ੍ਹਾਂ ਵਿਦਵਾਨਾਂ ਨਾਲ ਸਹਿਮਤ ਹਾਂ ਜੋ ਗੁਰੂ ਗੋਬਿੰਦ ਸਿੰਘ ਨੂੰ ਇਕ ਨਿਰੰਤਰ ਪ੍ਰਵਾਹ ਦਾ ਭਾਗ ਮੰਨਦੇ ਹਨ ਤੇ ਉਨ੍ਹਾਂ ਦੇ ਜੁਝਾਰ ਰੰਗ ਨੂੰ ਵੀ, ਗੁਰੂ ਨਾਨਕ ਦੇਵ ਦੀ ਸਮਾਜਿਕ ਪ੍ਰਤਿਬੱਧਤਾ ਦਾ ਇਕ ਕੁਦਰਤੀ, ਬਲਕਿ ਲਾਜ਼ਮੀ ਨਤੀਜਾ ਸਮਝਦੇ ਹਨ।

ਮੇਰਾ ਮਨ ਉਨ੍ਹਾਂ ਨੂੰ ਉੱਕਾ ਪਰਵਾਨ ਨਹੀਂ ਕਰਦਾ, ਜੋ ਦਸਵੇਂ ਗੁਰੂ ਨੂੰ ਗੁਰੂ-ਲਹਿਰ ਦੀ ਇਕ ਅਨੋਖੀ, ਆਪ-ਹੁਦਰੀ ਜਾਂ ਵਿਪ੍ਰੀਤ ਉਪਜ ਮੰਨਦੇ ਹਨ।

ਗੁਰੂ ਗੋਬਿੰਦ ਸਿੰਘ, ਨਿਰਸੰਦੇਹ, ਗੁਰੂ ਨਾਨਕ ਦੇਵ ਜੀ ਦੇ ਦਸਵੇਂ ਰੂਪ ਸਨ। ਉਨ੍ਹਾਂ ਨੇ ਗੁਰੂ ਨਾਨਕ ਵਾਲੀਆਂ ਕਦਰਾਂ ਨੂੰ ਹੀ ਪੱਕੇ ਪੈਰੀਂ ਕਰਨ ਲਈ ਸਿਰਤੋੜ ਜਤਨ ਕੀਤੇ। ਉਹ ਗੁਰੂ ਨਾਨਕ ਵਾਂਗ ਹੀ ਇਕ ਰੂਹਾਨੀ ਰਾਹਨੁਮਾ ਸਨ। ਉਨ੍ਹਾਂ ਅਨੇਕ ਸ਼ਰਧਾਲੂਆਂ ਦਿਆਂ ਮਨਾਂ ਦੀ ਮੈਲ ਲਾਹੀ; ਅਨੇਕ ਵਿਅਕਤੀਆਂ ਦੀਆਂ ਅਧਿਆਤਮਿਕ ਗੁੰਝਲਾਂ ਨੂੰ ਸਵਾਹਰਾ ਕੀਤਾ; ਅਨੇਕ ਬੰਦਿਆਂ ਦੀਆਂ ਮਾਨਸਿਕ ਤੇ ਰੂਹਾਨੀ ਉਲਝਣਾਂ ਦੂਰ ਕੀਤੀਆਂ; ਉਹ ਧਰਮ

---

☛ activities with those of Guru Gobind Singh or Washington or Garibaldi or Lenin would be most misleading and dangerous. But by test of the theory of non-violence, I do not hesitate to say that it is highly likely that had I lived as their contemporary and in the respective countries, I would have called everyone of them a misguided patriot, even though a successful and brave warrior."

ਦੇ ਥੰਮ੍ਹ ਸਨ; ਦਇਆ, ਕਰੁਣਾ ਤੇ ਉਦਾਰਤਾ ਦੇ ਪੁੰਜ ਸਨ; ਪਰਉਪਕਾਰ ਤੇ ਕੁਰਬਾਨੀ ਦੇ ਪੁਤਲੇ ਸਨ; ਅਧਿਆਤਮਿਕ ਵਿਦਿਆ ਦੇ ਮਾਰਤੰਡ ਸਨ; ਕਈ ਭਾਸ਼ਾਵਾਂ ਦੇ ਗਿਆਨੀ ਸਨ; ਸਾਹਿੱਤ ਦੇ ਰਸੀਏ, ਰਚਣਹਾਰ ਤੇ ਸਰਪ੍ਰਸਤ ਸਨ; ਮਨੋਵਿਗਿਆਨ ਦੇ, ਖ਼ਾਸ ਕਰਕੇ ਉਸ ਦੇ ਅਮਲੀ ਪੱਖ ਦੇ, ਚੋਟੀ ਦੇ ਵਿਸ਼ੇਸ਼ੱਗ ਸਨ; ਮਾਨਸਿਕ ਤਬਦੀਲੀ ਲਈ ਨਾਟਕੀ ਜੁਗਤਾਂ ਦੀ ਪ੍ਰਭਾਵਕਾਰੀ ਸ਼ਕਤੀ ਦੀ ਵਰਤੋਂ ਵਿਚ ਪ੍ਰਬੀਨ ਸਨ; ਸਮਕਾਲੀ ਸਿਆਸੀ ਚੌਪੜ ਦੀਆਂ ਚਾਲਾਂ ਤੋਂ ਖ਼ਬਰਦਾਰ ਸਨ; ਆਜ਼ਾਦੀ ਦੇ ਪਰਵਾਨੇ ਸਨ; ਕੌਮ-ਉਸਾਰੀ ਦੀ ਕਲਾ ਦੇ ਮਾਹਰ ਸਨ ਤੇ ਮਾਨਵ-ਕਲਿਆਣ ਲਈ ਨਵੇਂ ਰਾਹ ਖੋਲ੍ਹਣ ਵਾਲੇ ਜੁਗ-ਪੁਰਸ਼ ਸਨ।

## 2

ਜੇ ਇਸ ਤਰ੍ਹਾਂ ਦੇ ਅਨੇਕ ਸਾਤਵਿਕ ਗੁਣਾਂ ਦੇ ਹੁੰਦਿਆਂ ਸਮੇਂ ਨੇ ਗੁਰੂ ਗੋਬਿੰਦ ਸਿੰਘ ਦਾ ਕੇਵਲ ਤਾਮਸਿਕ ਪੱਖ ਹੀ ਬਹੁਤ ਉਜਾਗਰ ਕੀਤਾ ਹੈ ਤਾਂ ਇਹ ਮੰਨ ਲੈਣਾ ਚਾਹੀਦਾ ਹੈ ਕਿ ਭਾਰਤ ਦੇ ਖ਼ਮੀਰ ਵਿਚ ਜੁਝਾਰ ਤੱਤ ਦੀ ਬੜੀ ਭਾਰੀ ਘਾਟ ਸੀ, ਜਿਸ ਨੂੰ ਪੂਰਾ ਕਰਨ ਲਈ ਗੁਰੂ ਸਾਹਿਬ ਨੇ ਜ਼ੋਰਦਾਰ ਕਦਮ ਪੁੱਟੇ।

ਪਰ ਇਉਂ ਕਰਨ ਨਾਲ ਉਨ੍ਹਾਂ ਦਾ ਨਾਤਾ ਗੁਰੂ ਨਾਨਕ ਦੇਵ ਦੀ ਪਰੰਪਰਾ ਨਾਲੋਂ ਟੁੱਟਦਾ ਨਹੀਂ, ਜਾਰੀ ਰਹਿੰਦਾ ਹੈ, ਕਿਉਂਕਿ ਇਸ ਸਭ ਕੁੱਝ ਦੇ ਬੀਜ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮੌਜੂਦ ਸਨ ਤੇ ਗੁਰੂ-ਗੱਦੀ ਦੇ ਸਾਰੇ ਵਾਰਿਸ ਗੁਰੂ, ਕਿਸੇ ਨਾ ਕਿਸੇ ਰੂਪ ਵਿਚ, ਸਿੱਖ ਲਹਿਰ ਨੂੰ ਇਸੇ ਪਾਸੇ ਵੱਲ ਅੱਗੇ ਤੋਂ ਅਗੇਰੇ ਤੋਰਦੇ ਆਏ ਸਨ।

ਹੋਰ ਤਾਂ ਹੋਰ, ਗੁਰੂ ਅਰਜਨ ਦੇਵ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀਆਂ ਸ਼ਹੀਦੀਆਂ ਵੀ, ਇਕ ਤਰ੍ਹਾਂ, ਭਖੀ ਹੋਈ ਜੰਗ ਵਿਚ ਗੁਰੂ-ਦਲ ਵੱਲੋਂ ਵਰਤੇ ਸ਼ਸਤਰ ਹੀ ਸਨ। ਪਿੱਛਲ-ਝਾਤ ਨਾਲ ਵੇਖਿਆ ਜਾਏ ਤਾਂ ਇਹ ਸ਼ਹੀਦੀਆਂ ਨਿਰੰਤਰ ਸੰਗਰਾਮ ਦੇ ਇਕ ਬਹੁਤ ਬਲਵਾਨ ਪੈਂਤੜੇ ਦੇ ਰੂਪ ਵਿਚ ਸਾਹਮਣੇ ਆਉਣਗੀਆਂ।

ਜੇ ਮਹਾਤਮਾ ਗਾਂਧੀ ਵਰਗੇ ਆਗੂਆਂ ਨੂੰ ਇਸ ਵਿਕਾਸ ਦੀ ਸਮਝ ਨਹੀਂ ਪਈ ਤਾਂ ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜਾਂ ਹੋਰ ਕਿਸੇ ਦਾ ਕੀ ਕਸੂਰ ਹੈ?

"ਗੁਰੂ ਸਾਹਿਬ ਸ਼ੇਰਾਂ ਦਾ ਸ਼ਿਕਾਰ ਕਰਦੇ ਰਹੇ।"—ਬਿਲਕੁਲ ਕਰਦੇ ਰਹੇ।

"ਉਨ੍ਹਾਂ ਨੇ ਹਥਿਆਰ ਉਠਾਏ।"—ਬੇਸ਼ੱਕ ਉਠਾਏ।

"ਉਨ੍ਹਾਂ ਨੇ ਜੰਗ ਕੀਤੇ।"—ਜ਼ਰੂਰ ਕੀਤੇ।

ਇਨ੍ਹਾਂ ਘਟਨਾਵਾਂ ਤੋਂ ਸਿੱਖ ਕਦੀ ਮੁੱਕਰੇ ਨਹੀਂ, ਕਿਉਂਕਿ ਇਹ ਸੱਚੀਆਂ ਹਨ, ਤੇ ਉਨ੍ਹਾਂ ਦਾ ਅੰਦਰਲਾ ਹਮੇਸ਼ਾ ਹੁੰਗਾਰਾ ਭਰਦਾ ਰਿਹਾ ਹੈ ਕਿ ਗੁਰੂ ਸਾਹਿਬ ਨੇ ਜੋ ਕੁੱਝ ਕੀਤਾ, ਉਸ ਦੀ ਲੋੜ ਸੀ ਤੇ ਉਹ ਪੰਜਾਬ ਲਈ, ਭਾਰਤ ਲਈ ਤੇ ਮਨੁੱਖ-ਮਾਤਰ ਲਈ ਕਲਿਆਣਕਾਰੀ ਸੀ ਅਤੇ ਆਦਿ ਗੁਰੂ ਦੀ ਨੀਤੀ ਤੇ ਮਨਸ਼ਾ ਦੇ ਅਨੁਕੂਲ ਤੇ ਕੁਦਰਤੀ ਵਿਕਾਸ ਦਾ ਸਿੱਟਾ ਸੀ।

ਗੁਰੂ ਸਾਹਿਬ ਨੇ ਜੋ ਕੁੱਝ ਕੀਤਾ, ਉਹ ਇਕ ਗਿਣੇ-ਮਿੱਥੇ ਤੇ ਪਹਿਲਾਂ ਨਿਸਚਿਤ ਪ੍ਰੋਗਰਾਮ ਅਨੁਸਾਰ ਕੀਤਾ। ਉਨ੍ਹਾਂ ਦੇ ਸਾਰੇ ਕਾਰਜ ਇਕ ਵੱਡੇ ਕ੍ਰਮ ਦਾ ਹਿੱਸਾ ਸਨ।

ਸਮੇਂ ਨੂੰ, ਆਪਣੀ ਲੋੜ ਪੂਰੀ ਕਰਨ ਲਈ, ਗੁਰੂ ਸਾਹਿਬ ਦੇ ਕਿਹੋ ਜਿਹੇ ਬਿੰਬ ਦੀ ਲੋੜ ਸੀ? ਇਸ ਸੰਬੰਧ ਵਿਚ ਆਪ ਦੀ ਸੋਭਾ ਕਰਨ ਵਾਲੇ ਲੇਖਕਾਂ ਦੀਆਂ ਲਿਖਤਾਂ ਮੂੰਹੋਂ ਬੋਲਦੀਆਂ ਹਨ। ਉਨ੍ਹਾਂ ਤੋਂ ਹੀ ਲੋੜ ਦਾ ਵੀ ਪਤਾ ਲੱਗ ਜਾਂਦਾ ਹੈ। ਅਣੀ ਰਾਏ,

*ਜੰਗ ਨਾਮਾ ਗੁਰੂ ਗੋਬਿੰਦ ਸਿੰਘ ਕਾ* ਵਿਚ ਕਹਿੰਦਾ ਹੈ :

ਸ੍ਰੀ ਗੋਬਿੰਦ ਸਿੰਘ ਜਗ ਮੈਂ ਬਲੀ...[7]

... ... ... ...

ਗੁਰੂ ਗੋਬਿੰਦ ਸਿੰਘ ਕੀ ਕ੍ਰਿਪਾਨ ਕੇ ਸਮਾਨ ਕੋ ?[8]

ਅਣੀ ਰਾਏ ਗੁਰੂ ਸਾਹਿਬ ਦਾ ਸਮਕਾਲੀ ਸੀ।

ਭਾਈ ਗੁਰਦਾਸ (ਦੂਜਾ), ਜੋ ਗੁਰੂ ਸਾਹਿਬ ਤੋਂ ਕੁੱਝ ਚਿਰ ਪਿੱਛੋਂ ਹੋਇਆ ਮੰਨਿਆ ਜਾਂਦਾ ਹੈ, ਗੁਰੂ ਸਾਹਿਬ ਦੇ ਪ੍ਰਵੇਸ਼ ਨੂੰ ਇਉਂ ਬਿਆਨ ਕਰਦਾ ਹੈ :

**ਵਹ ਪ੍ਰਗਟਿਓ ਮਰਦ ਅਗੰਮੜਾ, ਵਰੀਆਮ ਇਕੇਲਾ।**

ਅਰਥਾਤ, ਗੁਰੂ ਗੋਬਿੰਦ ਸਿੰਘ ਵਰਗਾ ਜੋਧਾ ਹੋਰ ਕਿਸ ਮਾਂ ਨੇ ਜੰਮਣਾ ਹੈ ? ਉਸ ਵਰਗਾ ਦਲੇਰ ਤਾਂ ਉਹ ਆਪ ਹੀ ਸੀ।

ਗੁਰੂ ਸਾਹਿਬ ਦੇ ਹੋਰ ਬਿੰਬ ਵੀ ਸਨ, ਪਰ ਇਹੋ ਹੈ ਸਭ ਤੋਂ ਉੱਭਰਵਾਂ ਬਿੰਬ, ਜੋ ਸਮੇਂ ਨੇ ਸਭ ਤੋਂ ਵੱਧ ਸੁਰੱਖਿਅਤ ਕੀਤਾ ਹੈ—ਉਹ ਜੋਧਾ, ਜਿਸ ਦੀ ਕੋਈ ਰੀਸ ਨਹੀਂ ਕਿਉਂਕਿ ਉਹ ਇਕੱਲਾ ਹੀ ਹਰ ਤਰ੍ਹਾਂ ਦੇ ਵਿਰੋਧ ਨੂੰ ਪਛਾੜਨ ਦੇ ਸਮਰੱਥ ਸੀ।

ਜਦ ਗੁਰੂ ਨਾਨਕ ਦੇਵ ਦੀ ਗੱਦੀ ਉੱਤੇ ਬੈਠਾ ਤੇ ਨਾਨਕ-ਪੰਥੀਆਂ ਦੇ ਭਲੇ-ਬੁਰੇ ਬਾਰੇ ਅੰਤਿਮ ਨਿਰਣਾ ਕਰਨ ਵਾਲਾ ਅਧਿਕਾਰੀ ਗੁਰੂ, ਇਸ ਨਤੀਜੇ ਉੱਤੇ ਪਹੁੰਚਿਆ ਕਿ ਹੁਣ ਮੇਰੇ ਲਈ ਦਾਦੇ-ਗੁਰੂ, ਗੁਰੂ ਹਰਿਗੋਬਿੰਦ ਦੇ ਗਾਹੇ ਹੋਏ ਰਾਹ ਉੱਤੇ ਤੁਰਨ ਤੋਂ ਸਿਵਾ, ਹੋਰ ਕਿਸੇ ਤਰੀਕੇ ਨਾਲ ਬਚਾਉ ਸੰਭਵ ਨਹੀਂ, ਤਾਂ ਸਿੱਖਾਂ ਵਿਚ, ਸੁਰੱਖਿਆ ਦੀ ਸੋਝੀ ਜਗਾਉਣ ਵਾਸਤੇ ਤੇ ਹਰ ਵੇਲੇ ਤਿਆਰ-ਬਰ-ਤਿਆਰ ਰਹਿਣ ਦੀ ਬਿਰਤੀ ਪੈਦਾ ਕਰਨ ਲਈ, ਉਸ ਨੇ ਸਾਰੇ ਉਹ ਨਿਕਟ-ਪ੍ਰਭਾਵੀ ਤੇ ਦੂਰ-ਪ੍ਰਭਾਵੀ ਜਾਇਜ਼ ਕਦਮ ਚੁੱਕਣੇ ਸ਼ੁਰੂ ਕੀਤੇ, ਜਿਨ੍ਹਾਂ ਦੀ ਉਸ ਨੇ ਲੋੜ ਮਹਿਸੂਸ ਕੀਤੀ।

## 3

ਆਪਣੀ ਨਵੀਂ ਕਾਰਜ-ਵਿਧੀ ਨੂੰ ਗੁਰੂ ਨਾਨਕ ਦੇਵ ਜੀ ਦੇ ਸੂਤਰ ਵਿਚ ਪਰੋ ਕੇ ਆਪਣੇ ਸਿੱਖਾਂ ਦੇ ਸਾਹਮਣੇ ਪੇਸ਼ ਕਰਨਾ ਤੇ ਉਨ੍ਹਾਂ ਦਾ ਉਤਸਾਹੀ ਸਹਿਯੋਗ ਪ੍ਰਾਪਤ ਕਰਨਾ ਕੋਈ ਸੌਖਾ ਕੰਮ ਨਹੀਂ ਸੀ।

ਜਿਵੇਂ ਅੱਜ ਸਾਡੇ ਕਈ ਵਿਦਵਾਨਾਂ ਨੂੰ ਨੌਵੇਂ ਗੁਰੂ ਤੋਂ ਦਸਵੇਂ ਗੁਰੂ ਤਕ ਪਹੁੰਚਣ ਵਿਚ ਇਕ ਜ਼ਬਰਦਸਤ ਵਿਚਾਰਧਾਰਕ ਝਟਕਾ ਲੱਗਦਾ ਹੈ, ਉਸ ਵੇਲੇ ਵੀ ਬਥੇਰੇ ਸਿੱਖ ਮੌਜੂਦ ਸਨ, ਜੋ ਗੁਰੂ ਸਾਹਿਬ ਦੀ ਕਾਰਜ-ਵਿਧੀ ਨੂੰ ਸਿੱਖਾਂ ਦੇ ਗਾਡੀ-ਰਾਹ ਤੋਂ ਕੁੱਝ ਥਿੜਕੀ ਹੋਈ ਕਾਰਵਾਈ ਸਮਝਦੇ ਸਨ।[9]

---

7. ਦੇਵਿੰਦਰ ਸਿੰਘ ਵਿਦਿਆਰਥੀ (ਸੰਪਾਦਕ), *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ*, 1983, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸਫ਼ਾ 63.
8. ਉਹੀ, ਸਫ਼ਾ 66.
9. ਕਵਿ ਸੈਨਾਪਤਿ, *ਸ੍ਰੀ ਗੁਰ ਸੋਭਾ*, (ਸੰਪਾਦਕ) ਸ਼ਮਸ਼ੇਰ ਸਿੰਘ ਅਸ਼ੋਕ, 1967, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੱਤਵਾਂ ਅਧਿਆਇ।

ਪੁਰਾਣੇ ਸ਼ਾਬਦਿਕ ਮੁਹਾਵਰੇ ਦੇ ਹਿਲੇ ਹੋਏ ਕਈ ਸਿੱਖ, ਆਪਣੀ ਸਮਝ-ਬੂਝ ਨੂੰ, ਗੁਰੂ ਸਾਹਿਬ ਦੇ ਨਵੇਂ ਸ਼ਾਬਦਿਕ ਚੌਖਟੇ ਵਿਚ ਸਵਾਹਰਾ ਕਰਨ ਤੋਂ ਅਸਮਰੱਥ ਰਹੇ ਸਨ, ਪਰ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਤੇ ਸਿੱਖਿਆ-ਵਿਧੀ ਦਾ ਕਮਾਲ ਏਥੋਂ ਸਾਬਤ ਹੁੰਦਾ ਹੈ ਕਿ ਉਹ ਨਾ ਕੇਵਲ ਆਪਣੇ ਸਿੱਖਾਂ ਦੀ ਪੁਰਾਣੀ ਪੋਚ ਦੀ ਬਹੁ-ਗਿਣਤੀ ਨੂੰ ਆਪਣੀ ਨੀਤੀ ਦੀ ਸਾਮਿਅਕ ਸਾਰਥਿਕਤਾ ਬਾਰੇ ਸੰਤੁਸ਼ਟ ਕਰਨ ਵਿਚ ਸਫਲ ਹੋਏ, ਬਲਕਿ ਉਨ੍ਹਾਂ ਨੂੰ ਆਪਣੇ ਨਾਲ ਪੂਰੀ ਤਰ੍ਹਾਂ ਜੋੜਨ ਵਿਚ ਵੀ ਕਾਮਯਾਬ ਹੋਏ।

ਆਪ ਦੀ ਜ਼ਾਤੀ ਸੂਰਬੀਰਤਾ ਤੇ ਨਿਡਰਤਾ, ਪ੍ਰਬੰਧਕੀ ਕੁਸ਼ਲਤਾ ਤੇ ਧਾਰਮਿਕ ਅਗਵਾਈ ਨੇ ਰਲ-ਮਿਲ ਕੇ, ਜਿਸ ਤਰ੍ਹਾਂ ਉਨ੍ਹਾਂ ਦੇ ਸਿੱਖਾਂ ਦੀ ਮਾਨਸਿਕਤਾ ਵਿਚ ਇਕ ਪ੍ਰਤੱਖ ਪਰਿਵਰਤਨ ਲਿਆਂਦਾ, ਉਸ ਦਾ ਡੂੰਘਾ ਅਧਿਐਨ ਸਾਡੇ ਅੱਜ ਦੇ ਮਨੋਵਿਗਿਆਨੀਆਂ ਲਈ ਕਈ ਬੰਦ ਖਿੜਕੀਆਂ ਖੋਲ੍ਹ ਸਕਦਾ ਹੈ।

ਕਾਇਆ-ਕਲਪ ਤੇ ਮਨੋ-ਕਲਪ ਦੀ ਇਸ ਦਿਲਚਸਪ ਦਾਸਤਾਨ ਦੀ ਇਕ ਇਕ ਪਰਤ ਨੂੰ ਪਲਟ-ਪਲਟ ਕੇ ਵੇਖਣਾ, ਇਕ ਕਰਾਮਾਤ ਦੀ ਰੀਲ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਚੱਲਦੀ ਵੇਖਣ ਦੇ ਤੁੱਲ ਹੈ।

ਆਪਣਿਆਂ ਸਿੱਖਾਂ ਨੂੰ ਸਾਂਭਣ ਤੇ ਆਪਣੇ ਮਿਸ਼ਨ ਨੂੰ ਸਿਰੇ ਚਾੜ੍ਹਨ ਲਈ ਗੁਰੂ ਸਾਹਿਬ ਨੂੰ ਕਿੰਨੀਆਂ ਨਿੱਕੀਆਂ-ਵੱਡੀਆਂ ਜੁਗਤਾਂ ਵਰਤਣੀਆਂ ਪਈਆਂ ਹੋਣਗੀਆਂ ? ਕਿੰਨੇ ਉਨੀਂਦਰੇ ਝਾਗਣੇ ਪਏ ਹੋਣਗੇ ? ਕਿੰਨੀ ਭੁੱਖ ਕੱਟਣੀ ਪਈ ਹੋਵੇਗੀ ? ਕਿੰਨੇ ਵਣ-ਕੰਡੇ ਮੋੜਨੇ ਪਏ ਹੋਣਗੇ ?

ਰਿਸ਼ਤਿਆਂ ਦੀ ਕਿਹੜੀ ਆਂਦਰ ਸੀ ਜਿਹੜੀ ਕੱਟ ਕੇ ਸੁੱਟਣੀ ਨਹੀਂ ਸੀ ਪਈ, ਗੁਰੂ ਗੋਬਿੰਦ ਸਿੰਘ ਨੂੰ ? ਉਨ੍ਹਾਂ ਦੀ ਮਾਤਾ, ਪਿਤਾ ਤੇ ਬੱਚਿਆਂ ਅਤੇ ਬੜੇ ਬੜੇ ਪਿਆਰੇ ਸੰਗੀਆਂ-ਸਾਥੀਆਂ ਨੂੰ, ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੀ ਖੇਤੀ ਦੀ ਖਾਦ ਬਣਨਾ ਪਿਆ।

ਗੁਰੂ ਨਾਨਕ ਦੇਵ ਨੇ ਕਾਗਾਂ ਤੋਂ ਹੰਸ ਬਣਾਏ ਸਨ। ਕਿਸੇ ਵੀ ਬੱਝੇ ਨਿਜ਼ਾਮ ਦੇ ਵਿਰੁੱਧ ਖੜੀ ਹੋਣ ਵਾਲੀ ਬਾ-ਅਸੂਲ ਤੇ ਜਨ-ਕਲਿਆਣੀ ਤਨਜ਼ੀਮ ਦੇ ਮੈਂਬਰਾਂ ਦੀ ਜੀਵਨ-ਜਾਚ ਵਿਚ ਇਸ ਤਰ੍ਹਾਂ ਦੀ ਬਿਬੇਕੀ ਤੇ ਸਦਾਚਾਰਕ ਜ਼ਾਬਤੇ ਵਾਲੀ ਤਬਦੀਲੀ ਜ਼ਰੂਰੀ ਹੁੰਦੀ ਹੈ।

ਇਨ੍ਹਾਂ ਹੰਸਾਂ ਦੀ ਮਾਨਸਿਕਤਾ ਵਿਚ ਉਕਾਬੀ ਉਡਾਰੀਆਂ ਦੇ ਸੁਫ਼ਨੇ ਲਟਕਾ ਦੇਣ ਦਾ ਤਜਰਬਾ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਤਾ।

ਗੁਰੂ ਗੋਬਿੰਦ ਸਿੰਘ ਨੇ ਆਪਣੇ ਸਾਹਮਣੇ ਇਸ ਤੋਂ ਵੀ ਔਖਾ ਕੰਮ ਟਿੱਕ ਲਿਆ। ਇਹ ਸੀ ਹੰਸਾਂ ਦੇ ਨਾਲ ਨਾਲ ਚਿੜੀਆਂ ਨੂੰ ਵੀ ਬਾਜ਼ ਬਣਾਉਣ ਦਾ। ਇਹੀ ਨਹੀਂ, ਉਨ੍ਹਾਂ ਨੇ ਤਾਂ ਇਨ੍ਹਾਂ ਚਿੜੀਆਂ ਤੋਂ ਬਾਜ਼ਾਂ ਦੇ ਤੁੜਵਾਉਣ ਦਾ ਪ੍ਰਣ ਵੀ ਲੈ ਲਿਆ ਤੇ ਆਪਣੇ ਪ੍ਰਣ ਨੂੰ ਸਫਲਤਾ ਨਾਲ ਪੂਰਾ ਵੀ ਕੀਤਾ।

ਮਨੁੱਖੀ ਖ਼ਸਲਤ ਨੂੰ ਬਦਲਣ ਦੇ ਇਹ ਤਜਰਬੇ, ਜਿਨ੍ਹਾਂ ਨੇ ਸਮੂਹ ਦੇ ਮਨੋ-ਕਲਪ ਦੇ ਇਤਿਹਾਸ ਦੀ ਧਰਤੀ ਉੱਤੇ ਕਈ ਨਵੇਂ ਪਦ-ਚਿੰਨ੍ਹ ਛੱਡੇ, ਭਾਰਤ ਵਿਚ, ਪੰਜਾਬ ਦੇ ਲੋਕਾਂ ਉੱਤੇ, ਖ਼ਾਸ ਕਰ ਕੇ ਸਿੱਖਾਂ ਉੱਤੇ, ਵਾਪਰੇ ਸਨ। ਇਨ੍ਹਾਂ ਤਜਰਬਿਆਂ ਦੇ ਪ੍ਰਭਾਵ ਕਿੰਨੇ ਡੂੰਘੇ ਸਾਬਤ ਹੋਏ ਹਨ, ਇਸ ਦਾ ਜੀਉਂਦਾ ਸਬੂਤ ਇਹ ਹੈ ਕਿ ਸਿੱਖ ਦੁਨੀਆ ਵਿਚ ਜਿੱਥੇ ਕਿਤੇ ਵੀ ਬੈਠੇ ਹਨ, ਉਹ ਅੱਜ ਵੀ ਗੁਰੂ-ਚਾੜ੍ਹੇ ਰੰਗ ਤੋਂ ਕੋਰੇ ਨਹੀਂ ਹਨ।

ਜਾਣਕਾਰ ਸੈਨਿਕ ਆਗੂ, ਆਪਣੇ ਜ਼ਾਤੀ ਤਜਰਬਿਆਂ ਦੇ ਆਧਾਰ ਉੱਤੇ ਤਸਦੀਕ ਕਰ ਚੁੱਕੇ ਹਨ ਕਿ ਸਿੱਖ ਸਿਪਾਹੀ ਦੁਨੀਆ ਭਰ ਦੇ ਸਿਪਾਹੀਆਂ ਨਾਲੋਂ ਵਧੇਰੇ ਤੁੰਦ ਤੇ ਸਾਬਤ-ਕਦਮ ਹੁੰਦਾ ਹੈ। ਵੈਰੀ ਦੀ ਬਹੁ-ਗਿਣਤੀ ਨੂੰ ਵੇਖ ਕੇ ਉਸ ਨੂੰ ਆਪਣੀ ਜਾਨ ਬਚਾਉਣ ਦੀ ਕਾਹਲ ਨਹੀਂ ਹੁੰਦੀ। ਪਿਛਾਂਹ ਪਰਤਣ ਵੇਲੇ ਵੀ ਸਿੱਖਾਂ ਦੇ ਫ਼ੌਜੀ ਦਸਤਿਆਂ ਵਿਚ ਭਗਦੜ ਨਹੀਂ ਮੱਚਦੀ ਅਤੇ, ਆਮ ਤੌਰ ਉੱਤੇ, ਜ਼ਖ਼ਮ ਸਿੱਖਾਂ ਦੀ ਪਿੱਠ ਉੱਤੇ ਨਹੀਂ, ਛਾਤੀ ਉੱਤੇ ਲੱਗਦੇ ਹਨ।

ਸਿੱਖ ਸਿਪਾਹੀਆਂ ਨੂੰ ਪੁੱਛਿਆ ਜਾਵੇ ਤਾਂ ਉਹ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਤੋਂ ਵਰੋਸਾਇਆ ਹੋਇਆ ਦੱਸਦੇ ਹਨ ਤੇ ਉਨ੍ਹਾਂ ਦੇ ਹੀ ਚਾਲੂ ਕੀਤੇ ਜੈਕਾਰੇ ਛੱਡਦੇ ਹਨ।

ਗੁਰੂ ਸਾਹਿਬ ਦੀ ਆਪਣੀ ਮਿਸਾਲ ਤੇ ਉਨ੍ਹਾਂ ਵੱਲੋਂ ਦਿੱਤੀ ਗਈ ਸਿਖਲਾਈ ਨੇ ਉਨ੍ਹਾਂ ਦੇ ਨਾਮ-ਲੇਵਿਆਂ ਵਿਚ ਆਤਮ-ਵਿਸ਼ਵਾਸ ਤੇ ਆਤਮ-ਬਲ ਦੇ ਅਮੋਲਕ ਗੁਣ ਭਰ ਦਿੱਤੇ ਹਨ।

ਸਿੱਖ ਇਤਿਹਾਸ ਦੇ ਕਿਸੇ ਵੀ ਪੱਤਰੇ ਤੋਂ ਵਾਕ ਲੈ ਲਿਆ ਜਾਵੇ, ਇਨ੍ਹਾਂ ਗੁਣਾਂ ਦੇ ਅਮਲੀ ਪ੍ਰਮਾਣ ਮੌਜੂਦ ਮਿਲਣਗੇ। ਨਮੂਨੇ-ਮਾਤਰ ਦੋ ਤਿੰਨ ਮਿਸਾਲਾਂ ਹੀ ਕਾਫ਼ੀ ਹੋਣੀਆਂ ਚਾਹੀਦੀਆਂ ਹਨ :

(ੳ) ਬਾਬਾ ਬੰਦਾ ਬਹਾਦਰ ਨੂੰ ਉਸ ਦੇ ਸੈਂਕੜੇ ਸਾਥੀਆਂ ਸਮੇਤ, ਗੁਰਦਾਸਪੁਰੋਂ ਪਿੰਜਰਿਆਂ ਵਿਚ ਪਾ ਕੇ ਦਿੱਲੀ ਪਹੁੰਚਾਇਆ ਗਿਆ। ਓਥੇ, ਚਾਂਦਨੀ ਚੌਕ ਵਿਚ ਹਰ ਰੋਜ਼ ਕੁੱਝ ਸਿੱਖ ਪਿੰਜਰਿਆਂ ਵਿਚੋਂ ਕੱਢ ਕੱਢ ਕੇ, ਖੁੱਲ੍ਹੇ ਮੈਦਾਨ ਵਿਚ, ਤਲਵਾਰ ਦੇ ਘਾਟ ਉਤਾਰੇ ਜਾਂਦੇ ਸਨ। ਜਾਨ-ਬਖ਼ਸ਼ੀ ਦੀ ਪੇਸ਼ਕਸ਼ ਸਭ ਲਈ ਸਾਂਝੀ ਹੁੰਦੀ ਸੀ, ਪਰ ਸ਼ਰਤ ਇਹ ਹੁੰਦੀ ਸੀ ਕਿ ਗੁਰੂ ਗੋਬਿੰਦ ਸਿੰਘ ਦਾ ਰਾਹ ਛੱਡਣਾ ਪਵੇਗਾ। ਸਿੱਖ ਇਸ ਕਾਣੀ ਰਿਹਾਈ ਨੂੰ ਮਨਜ਼ੂਰ ਨਹੀਂ ਸਨ ਕਰਦੇ। ਉਹ ਪਿੰਜਰੇ ਵਿਚ ਜੀਉਣ ਨਾਲੋਂ ਜਾਂ ਧਰਮ ਬਦਲ ਕੇ ਜਾਨ-ਬਖ਼ਸ਼ੀ ਕਰਾਉਣ ਨਾਲੋਂ ਮਰਨ ਨੂੰ ਵਧੇਰੇ ਚੰਗਾ ਸਮਝਦੇ ਸਨ। ਕੈਦੀਆਂ ਵਿਚ ਇਕ ਲਵੀ ਦਾੜ੍ਹੀ ਵਾਲਾ ਮੁੰਡਾ ਵੀ ਸੀ। ਉਸ ਦੀ ਮਾਂ ਦੀ ਆਂਦਰ ਏਨੇ ਜ਼ੋਰ ਦੀ ਫੜਕੀ ਕਿ ਪੁੱਤਰ ਨੂੰ ਬਚਾਉਣ ਦੀ ਖ਼ਾਤਰ ਉਸ ਨੂੰ ਅਸਿੱਖ ਦੱਸਣ ਲੱਗ ਪਈ। ਉਸ ਦੇ ਮੁੰਡੇ ਨੂੰ ਛੱਡ ਦਿੱਤਾ ਗਿਆ, ਪਰ ਮੁੰਡਾ ਹਾਲ-ਪਾਹਰਿਆ ਮਚਾਉਣ ਲੱਗ ਪਿਆ। ਉਹ ਦੁਹਾਈਆਂ ਪਾਵੇ ਕਿ ਮੈਂ ਸਿੱਖ ਹਾਂ ਤੇ ਕਤਲਗਾਹ ਵੱਲ ਮੁੜ-ਮੁੜ ਧਾਈ ਕਰੇ।[10]

---

10 (ੳ) ਖ਼ਾਫ਼ੀ ਖ਼ਾਨ ਇਕ ਇਤਿਹਾਸਕਾਰ ਹੋਇਆ ਹੈ, ਜਿਸ ਨੇ ਫ਼ਾਰਸੀ ਵਿਚ ਇਕ ਕਿਤਾਬ *ਮੁੰਤਖ਼ਿਬੁਲ-ਲੁਬਾਬ* 1722 ਈ. ਵਿਚ ਲਿਖੀ। ਇਹ ਕਿਤਾਬ 1874 ਈ. ਵਿਚ ਕਲਕੱਤੇ ਵਿਚ ਛਪੀ। ਇਸ ਦੀ ਦੂਜੀ ਜਿਲਦ ਦੇ ਸਫ਼ਾ 766 ਉੱਤੇ ਇਕ ਸਿੱਖ ਗੱਭਰੂ ਦੇ ਮੂੰਹ ਤੋਂ ਇਹ ਲਫ਼ਜ਼ ਅਖਵਾਏ ਗਏ ਹਨ :

ਮਾਦਰਮ ਦਰੋਗ਼ ਮੀ ਗੋਯਦ। ਮਨ ਬ ਦਿਲੋ-ਜਾਨ ਅਜ ਮੁਅਤਕਿਦਾਨ-ਵ-ਫ਼ਿਦਵੀਯਾਨਿ-ਜਾਨਿਸਾਰਿ-ਮੁਰਸ਼ਦਿ-ਖ਼ੁਦਮ। ਮਰਾ ਜ਼ੂਦ ਬ-ਰਫ਼ੀਕਾਨਿ-ਮਨ ਰਸਾਨੇਦ।

(ਮੇਰੀ ਮਾਂ ਝੂਠ ਬੋਲ ਰਹੀ ਹੈ। ਮੈਂ ਹਿਤੋਂ-ਚਿਤੋਂ ਆਪਣੇ ਗੁਰੂ ਦੇ ਸ਼ਰਧਾਲੂਆਂ ਵਿੱਚੋਂ ਇਕ ਹਾਂ ਤੇ ਉਸ ਦਾ ਇਕ ਸਦਕੇ ਜਾਣ ਵਾਲਾ ਚਰਨ-ਸੇਵਕ ਹਾਂ। ਮੈਨੂੰ ਆਪਣੇ ਸੰਗੀਆਂ ਕੋਲ ਛੇਤੀ ਪੁਚਾਓ।)

(ਅ) ਭਾਈ ਬੋਤਾ ਸਿੰਘ ਇਕ ਆਮ ਕਿਰਸਾਣ ਸੀ। ਬੰਨੇ ਉੱਤੇ ਤੁਰਦਿਆਂ ਇਹ ਸਰਕਾਰੀ ਬੋਲ ਉਸ ਦੇ ਕੰਨੀਂ ਪਏ ਕਿ ਸਿੱਖਾਂ ਦਾ ਬੀ ਨਾਸ ਕੀਤਾ ਜਾ ਚੁੱਕਾ ਹੈ। ਸਰਕਾਰੀ ਦਾਅਵੇ ਅਨੁਸਾਰ ਤਾਂ ਸਿੱਖ ਮਰ ਚੁੱਕੇ ਸਨ, ਪਰ ਬੋਤਾ ਸਿੰਘ ਪੈਲੀ ਵਿਚ ਖੜਾ ਸੋਚ ਰਿਹਾ ਸੀ ਕਿ ਜਿੰਨੀ ਦੇਰ ਮੇਰਾ ਸਰੀਰ ਕਾਇਮ ਹੈ, ਓਨੀ ਦੇਰ ਸਰਕਾਰ ਨੂੰ ਸਿੱਖਾਂ ਦੇ ਬੀ ਨਾਸ ਹੋਣ ਵਾਲਾ ਦਾਅਵਾ ਕਰਨ ਦਾ ਹੌਂਸਲਾ ਕਿਵੇਂ ਪਿਆ ? ਇਹ ਠੀਕ ਹੈ ਕਿ ਮੈਂ ਨਿਰਸਾਧਨ ਹਾਂ, ਪਰ ਹਾਂ ਤਾਂ ਸਹੀ। ਇਹ ਵੀ ਠੀਕ ਹੈ ਕਿ ਮੈਂ ਇਕੱਲਾ ਹਾਂ, ਪਰ ਉਹ ਵੀ ਤਾਂ ਸਿੱਖ ਹੀ ਹੁੰਦੇ ਨੇ ਨਾ, ਜੋ ਇਕੱਲੇ ਸਵਾ ਸਵਾ ਲੱਖ ਦੇ ਬਰਾਬਰ ਹੁੰਦੇ ਹਨ। ਉਸ ਨੂੰ ਗੁਰੂ ਗੋਬਿੰਦ ਸਿੰਘ ਦੀ ਲਲਕਾਰ ਯਾਦ ਆਈ :

**ਸਵਾ ਲਾਖ ਸੇ ਏਕ ਲਰਾਊਂ।**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ।**

ਤੇ ਉਹ ਲਾਹੌਰ ਜਾਣ ਵਾਲੀ ਸੜਕ ਉੱਤੇ ਡਾਂਗ ਫੜ ਕੇ ਜਾ ਖੜਾ ਹੋਇਆ। ਖੋਤੇ ਵਾਲਾ ਲੰਘੇ ਤਾਂ ਟਕਾ ਦੇ ਕੇ ਜਾਵੇ ਤੇ ਗੱਡੇ ਵਾਲਾ ਲੰਘੇ ਤਾਂ ਆਨਾ ਦੇਵੇ। ਹੈਰਾਨ ਲੋਕਾਂ ਨੇ ਪੁੱਛਿਆ, "ਇਹ ਕਰ (ਟੈਕਸ) ਕਾਹਦਾ ਹੈ ?" ਬੋਤਾ ਸਿੰਘ ਬੋਲਿਆ, "ਭਲਿਓ ਲੋਕੋ ! ਤੁਹਾਨੂੰ ਏਨਾ ਵੀ ਨਹੀਂ ਪਤਾ ਕਿ ਖ਼ਾਲਸੇ ਦਾ ਰਾਜ ਕਾਇਮ ਹੋ ਚੁੱਕਾ ਹੈ ਤੇ ਕਰ ਦੀ ਉਗਰਾਹੀ ਖ਼ਾਲਸਾ ਰਾਜ ਦੇ ਅਧਿਕਾਰ ਦੀ ਨਿਸ਼ਾਨੀ ਵਜੋਂ ਹੈ ?" ਤੇ ਸਿੱਖ ਰਾਜ ਦਾ ਪਹਿਲਾ ਬਾਨੀ, ਇਹ ਸਵਾ ਲੱਖ ਵਰਗਾ ਇਕ ਬਾਂਕਾ ਸਿੱਖ, ਬੋਤਾ ਸਿੰਘ, ਲਾਹੌਰੋਂ ਆਈ ਮੁਗ਼ਲਈ ਸੈਨਾ ਦਾ ਮੁਕਾਬਲਾ ਕਰਦਾ ਹੋਇਆ ਸ਼ਹੀਦ ਹੋ ਗਿਆ।[11]

(ੲ) ਉੱਨੀਵੀਂ ਸਦੀ ਦੇ ਇਕ ਅੰਗਰੇਜ਼ ਇਤਿਹਾਸਕਾਰ ਕਪਤਾਨ ਜੋਜ਼ਫ਼ ਡੇਵੀ ਕਨਿੰਘਮ ਨੂੰ, ਇਕ ਸਿੰਘ ਦੇ ਦਰਸ਼ਨ-ਮੇਲੇ ਹੋਏ, ਜੋ ਸਤਲੁਜ ਦੀ ਬੇਟ ਤੋਂ ਕੀਰਤਪੁਰ ਤਕ ਲੱਕ ਬੰਨ੍ਹ ਕੇ ਇਕੱਲਾ ਹੀ ਪਿੰਡ ਦੀ ਸੜਕ ਤਿਆਰ ਕਰਨ ਵਿਚ

---

☛ (ਅ) ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਿਚ ਖ਼ੁਸ਼ਹਾਲ ਚੰਦ ਰਚਿਤ *ਤਾਰਿਖ਼-ਮੁਹੰਮਦਸ਼ਾਹੀ,* ਜੋ 1152-53 ਹਿਜਰੀ ਵਿਚ ਲਿਖੀ ਗਈ ਸੀ, ਦੇ ਸਫ਼ਾ 247 ਉੱਤੇ ਇਸੇ ਘਟਨਾ ਵਿਚ, ਜਿਸ ਵਿਚ ਦੱਸਿਆ ਹੈ ਕਿ ਮਾਂ ਮੁੰਡੇ ਦੀ ਨਵੀਂ ਵਿਆਹੀ ਲਾੜੀ ਨੂੰ ਵੀ ਨਾਲ ਲਿਆਈ ਸੀ, ਗੱਭਰੂ ਇਉਂ ਬੋਲਦਾ ਦੱਸਿਆ ਗਿਆ ਹੈ :
ਮਨ ਨਮੀ ਦਾਨਮ ਕਿ ਈਂ ਮਾਦਰਿ-ਕੀਸ੍ਤ ਵ ਈਂ ਅਰੂਸ ਅਜ਼ ਕੁਜਾ ਆਵੁਰਦਹ ਅਸ੍ਤ ਵ ਈਂ ਚਿਗੂਨਾ ਸੁਖ਼ਨਹਾ ਮੀ ਗੋਯਦ। ਰਫ਼ੀਕਾਨਿ-ਮਨ ਗੁਜ਼ਸ਼ਤੰਦ ਵ ਅਕਨੂੰ ਵਕਤਿ-ਮਾ ਅਜ਼ ਦਸ੍ਤ ਮੀ ਰਵਦ। ਈਂ ਮੁਹਲਤ ਬਾਇਸਿ-ਆਜ਼ਾਰਿ ਮਾਸ੍ਤ।
(ਮੈਂ ਨਹੀਂ ਜਾਣਦਾ, ਇਹ ਕਿਸ ਦੀ ਮਾਂ ਹੈ ਤੇ ਇਸ ਲਾੜੀ ਨੂੰ ਕਿੱਥੋਂ ਚੁੱਕ ਲਿਆਈ ਹੈ ਅਤੇ ਐਵੇਂ ਬਕੜਵਾਹ ਕਰੀ ਜਾਂਦੀ ਹੈ। ਮੇਰੇ ਸਾਥੀ ਚੱਲ ਚੁੱਕੇ ਨੇ ਤੇ ਮੇਰੀ ਵਾਰੀ ਐਵੇਂ ਖੁੰਝਦੀ ਜਾ ਰਹੀ ਹੈ। ਇਹ ਵਕਫ਼ਾ ਮੇਰੇ ਲਈ ਸਖ਼ਤ ਦੁਖਦਾਈ ਹੈ।)

*(ਉਪਰੋਕਤ ਹਵਾਲਿਆਂ ਲਈ ਲੇਖਕ ਆਪਣੇ ਇਤਿਹਾਸਕਾਰ ਮਿੱਤਰ ਡਾ. ਭਗਤ ਸਿੰਘ ਦਾ ਸ਼ੁਕਰ-ਗੁਜ਼ਾਰ ਹੈ)*

11. ਭੰਗੂ, ਰਤਨ ਸਿੰਘ ਸ਼ਹੀਦ, *ਪ੍ਰਾਚੀਨ ਪੰਥ ਪ੍ਰਕਾਸ਼,* 1964, ਚੌਥੀ ਛਾਪ, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, ਸਫ਼ਾ 243 ਤੋਂ 246.

ਲੱਗਾ ਹੋਇਆ ਸੀ।[12] ਇਸ ਸਮਾਜ-ਸੇਵਕ ਨੂੰ ਨਾ ਤਨਖ਼ਾਹ ਦੀ ਝਾਕ ਸੀ, ਨਾ ਇਨਾਮ ਦੀ ਤੇ ਨਾ ਉਸ ਨੂੰ ਆਪਣੇ ਪਿੱਛੋਂ ਆਪਣਾ ਨਾਮ ਜੀਉਂਦਾ ਰੱਖਣ ਦਾ ਲਾਲਚ ਸੀ। ਉਸ ਨੇ ਕਿਸੇ ਹੋਰ ਪਾਸੋਂ ਕਿਸੇ ਸਹਾਇਤਾ ਦੀ ਆਸ ਵੀ ਨਹੀਂ ਸੀ ਰੱਖੀ ਹੋਈ। ਉਹ ਉਨ੍ਹਾਂ ਲੋਕਾਂ ਦੀ ਵੀ ਪਰਵਾਹ ਨਹੀਂ ਸੀ ਕਰ ਰਿਹਾ, ਜੋ ਉਸ ਨੂੰ ਝੱਲਾ ਸਮਝਦੇ ਸਨ। ਉਸ ਨੂੰ ਜੇ ਪਰਵਾਹ ਸੀ ਤਾਂ ਕੇਵਲ ਇਸ ਗੱਲ ਦੀ ਕਿ ਕਿਸੇ ਤਰ੍ਹਾਂ ਮੇਰੀ ਸੇਵਾ ਥਾਇੰ ਪਵੇ ਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਹੋਣ।

(ਸ) ਕੋਹਾਟ (ਸੂਬਾ ਸਰਹੱਦ, ਹੁਣ ਪਾਕਿਸਤਾਨ) ਦੇ ਇਕ ਸਰਹੱਦੀ ਪਿੰਡ ਸਾਰਾਗੜ੍ਹੀ ਵਿਚ ਭਾਰਤ ਸਰਕਾਰ ਦੀ ਇਕ ਫ਼ੌਜੀ ਗੜ੍ਹੀ ਹੁੰਦੀ ਸੀ। 12 ਸਤੰਬਰ, 1897 ਦਾ ਵਾਕਿਆ ਹੈ। ਪਹਿਰੇ ਉੱਤੇ ਕੇਵਲ 21 ਸਿੱਖ ਫ਼ੌਜੀ ਸਨ। ਕੁਮਕ ਪਹੁੰਚਣ ਦੇ ਸਾਰੇ ਰਸਤੇ ਬੰਦ ਸਨ। ਫੁੰਕਾਰਦੇ-ਲਲਕਾਰਦੇ ਹਥਿਆਰਬੰਦ ਪਠਾਣ ਮੁਲਖਈਏ ਦਾ ਗੜ੍ਹੀ ਦੇ ਚੁਫੇਰੇ ਘੇਰਾ ਸੀ। ਹੱਲੇ ਉੱਤੇ ਹੱਲਾ ਹੋ ਰਿਹਾ ਸੀ। ਜਿੰਨਾ ਚਿਰ ਸਿੱਖਾਂ ਪਾਸ ਬਾਰੂਦ ਰਿਹਾ, ਓਨਾ ਚਿਰ ਉਨ੍ਹਾਂ ਨੇ ਕਿਸੇ ਵੈਰੀ ਨੂੰ ਆਪਣੇ ਨੇੜੇ ਨਾ ਫਟਕਣ ਦਿੱਤਾ। ਚੁਪਾਸਿਓਂ ਘਿਰੇ ਹੋਏ ਬਹਾਦਰ, ਵੈਰੀਆਂ ਦੇ ਆਹੂ ਲਾਹੁੰਦੇ ਰਹੇ ਤੇ ਆਪ ਵੀ ਇਕ ਇਕ ਕਰ ਕੇ ਵੈਰੀਆਂ ਦੀਆਂ ਗੋਲੀਆਂ ਦਾ ਨਿਸ਼ਾਨਾ ਬਣਦੇ ਗਏ। ਜਦੋਂ ਵੈਰੀ ਗੜ੍ਹੀ ਦੇ ਅੰਦਰ ਹੀ ਆ ਵੜੇ ਤਾਂ ਆਖ਼ਰੀ ਜ਼ਖ਼ਮੀ ਜੋਧੇ ਨੇ, ਆਪਣੇ ਦੋ ਹੱਥ ਵਿਖਾ ਕੇ ਹੀ ਜਾਨ ਦਿੱਤੀ।[13]

ਇਸ ਤਰ੍ਹਾਂ ਦੀਆਂ ਬੇਮਿਸਾਲ ਬਹਾਦਰੀਆਂ ਦੇ ਕਾਰਨਾਮੇ ਹਰ ਸਿੱਖ ਘਰ ਦੇ ਇਤਿਹਾਸ ਵਿੱਚੋਂ ਮਿਲ ਜਾਂਦੇ ਹਨ। ਬੰਸ ਵਿੱਚੋਂ ਕੋਈ ਨਾ ਕੋਈ ਅਜਿਹਾ ਜੋਧਾ ਜ਼ਰੂਰ ਨਿਕਲ ਆਉਂਦਾ ਹੈ, ਜਿਸ ਨੇ ਦੇਸ, ਪੰਥ, ਧਰਮ ਜਾਂ ਕਿਸੇ ਦੀ ਜਾਨ, ਮਾਲ ਜਾਂ ਪੱਤ ਦੀ ਰੱਖਿਆ ਦੀ ਖ਼ਾਤਰ ਆਪਣੀ ਜਾਨ ਹੂਲ ਦਿੱਤੀ ਸੀ ਜਾਂ ਕੇਵਲ 'ਭਾਰੀ ਭੁਜਾਨ ਕੋ ਭਾਰੀ ਭਰੋਸੋ'[14] ਦੇ ਆਸਰੇ ਜਾਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਦੀ ਹਲਾਸ਼ੇਰੀ ਕਰਕੇ, ਕਿਸੇ ਭਿਆਨਕ ਜੋਖਮ ਨੂੰ ਜਾ ਵੰਗਾਰਿਆ ਸੀ।

ਜੇ ਇਉਂ ਨਾ ਹੋਇਆ ਹੁੰਦਾ ਤਾਂ ਗੁਰੂ ਸਾਹਿਬ ਦੀ ਦਿੱਤੀ ਗੁੜ੍ਹਤੀ ਨੂੰ ਮਿਹਣੇ ਦਾ ਸਾਹਮਣਾ ਕਰਨਾ ਪੈਂਦਾ। *ਸ੍ਰੀ ਗੁਰ ਸੋਭਾ* ਦਾ ਕਰਤਾ, ਸੈਨਾਪਤਿ, ਗੁਰੂ ਸਾਹਿਬ ਦਾ ਸਮਕਾਲੀ, ਇਸ ਦੀ ਗਵਾਹੀ ਇਸ ਤਰ੍ਹਾਂ ਦੇਂਦਾ ਹੈ:

**ਅਸੁਰ ਸੰਘਾਰਬੇ ਕੋ, ਦੁਰਜਨ ਕੇ ਮਾਰਬੇ ਕੋ,**
**ਸੰਕਟ ਨਿਵਾਰਬੇ ਕੋ, ਖ਼ਾਲਸਾ ਬਨਾਯੋ ਹੈ।**[15]

ਗੁਰੂ ਦੇ ਸਿੱਖਾਂ ਵਿਚ ਨਿਰਭੈਤਾ ਤੇ ਆਪਣੇ ਆਪ ਉੱਤੇ ਭਰੋਸੇ ਦੇ ਗੁਣ ਇਸ ਹੱਦ

---

12. *A History of the Sikhs*, 1955, Delhi, S. Chand & Co., ਸਫ਼ਾ 100, ਫੁਟਨੋਟ ਨੰਬਰ 2.
13. ਕਾਨ੍ਹ ਸਿੰਘ ਨਾਭਾ, *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼*, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ਾ 140.
14. ***ਦਸਮ ਪਾਤਸ਼ਾਹੀ ਕਾ ਗੁਰੂ ਗ੍ਰੰਥ ਸਾਹਿਬ***, ਪਹਿਲਾ ਪਖਿਆਨ ਚਰਿਤ੍ਰ, ਸੰਮਤ 1952 (1895 ਈ.), ਲਾਹੌਰ, ਐਂਗਲੋ ਸੰਸਕ੍ਰਿਤ ਛਾਪਾਖ਼ਾਨਾ, ਸਫ਼ਾ 41.
15. ***ਸ੍ਰੀ ਗੁਰ ਸੋਭਾ***, ਸਫ਼ਾ 30.

ਤਕ ਕੁੱਟ ਕੁੱਟ ਕੇ ਭਰੇ ਗਏ ਕਿ ਹੁਣ ਇਹ ਇਨ੍ਹਾਂ ਦੇ ਜਮਾਂਦਰੂ ਲੱਛਣ ਲੱਗਦੇ ਹਨ।

ਇਸ ਤਰ੍ਹਾਂ ਵੀ ਹੋਇਆ ਹੈ ਕਿ ਚਤਰ ਸਿਆਸੀ ਧੜਵੈਲਾਂ ਨੇ ਗੁਰੂ ਗੋਬਿੰਦ ਸਿੰਘ ਦਾ ਮਿਹਣਾ ਮਾਰ ਕੇ ਜਾਂ ਵਾਸਤਾ ਪਾ ਕੇ ਜਾਂ ਕੇਵਲ ਨਾਂਅਰਾ ਮਾਰ ਕੇ ਹੀ ਸਿੱਖਾਂ ਪਾਸੋਂ ਇਨ੍ਹਾਂ ਲੱਛਣਾਂ ਦੀ ਦੁਰਵਰਤੋਂ ਕਰਵਾ ਲਈ, ਪਰ ਸੁਵਰਤੋਂ ਦਾ ਪੱਲੜਾ ਦੁਰਵਰਤੋਂ ਉੱਤੇ ਬਹੁਤ ਭਾਰੂ ਹੈ।

## 4

ਸੋਚਣ ਦੀ ਲੋੜ ਹੈ ਕਿ ਪੰਜਾਬ ਦੇ ਖ਼ਮੀਰ ਵਿਚ, ਜਿੱਥੇ ਗਿੱਦੜਾਂ ਨੂੰ ਸ਼ੇਰ ਬਣਾਉਣ ਤੇ ਚਿੜੀਆਂ ਪਾਸੋਂ ਬਾਜ਼ ਤੁੜਾਉਣ ਦੀ ਪ੍ਰਤੱਖ ਕਰਾਮਾਤ ਵਾਪਰੀ, ਬਾਕੀ ਸਾਰੇ ਭਾਰਤ ਨਾਲੋਂ ਕਿਹੜਾ ਵੱਖਰਾ ਰਸਾਇਣਿਕ ਤੱਤ ਮੌਜੂਦ ਸੀ ?

ਮੁਗ਼ਲ ਰਾਜ ਦਾ ਕੁੰਡਾ ਜਿਹੋ ਜਿਹਾ ਸਾਰੇ ਭਾਰਤ ਉੱਤੇ ਸੀ, ਉਹੋ ਜਿਹਾ ਹੀ ਪੰਜਾਬ ਉੱਤੇ ਵੀ ਸੀ; ਉੱਤਰੀ ਭਾਰਤ ਦੇ ਤਕਰੀਬਨ ਸਾਰੇ ਪ੍ਰਦੇਸ਼ਾਂ ਦੇ ਨਸਲੀ ਜ਼ਖ਼ੀਰੇ ਵਿਚ ਕੋਈ ਬਹੁਤਾ ਭੇਦ ਨਹੀਂ ਸੀ; ਕਾਫ਼ੀ ਧਾਰਮਿਕ ਤੇ ਲੌਕਿਕ ਸਾਹਿੱਤ, ਸਾਂਝਾ ਸੀ; ਰਾਜ ਤੇ ਸਮਾਜ ਦੇ ਪ੍ਰਬੰਧ ਵਿਚ ਵੀ ਕੋਈ ਖ਼ਾਸ ਫ਼ਰਕ ਨਹੀਂ ਸੀ। ਫੇਰ ਪੰਜਾਬ ਦੀ ਮਨੁੱਖੀ ਉਪਜ ਉੱਤੇ ਬਾਕੀ ਦੀ ਸਾਰੀ ਭਾਰਤੀ ਵੱਸੋਂ ਨਾਲੋਂ ਕੁੱਝ ਵਿਲੱਖਣ ਮੁਹਰ ਕਿਵੇਂ ਲੱਗ ਸਕੀ ? ਏਥੋਂ ਦੇ ਖ਼ਮੀਰ ਵਿਚ ਬੁਨਿਆਦੀ ਫ਼ਰਕ ਕਿਵੇਂ ਪੈ ਗਿਆ ?

ਇਨ੍ਹਾਂ ਪ੍ਰਸ਼ਨਾਂ ਦਾ ਪੂਰਾ ਉੱਤਰ ਤਾਂ ਪੰਜਾਬ ਦੇ ਭੂਗੋਲ ਤੇ ਇਤਿਹਾਸ, ਖ਼ਾਸ ਕਰ ਕੇ ਗੁਰੂ-ਪਰੰਪਰਾ ਦੀ ਵਿਸਤ੍ਰਿਤ ਪਰਖ-ਪੜਚੋਲ ਵਿੱਚੋਂ ਹੀ ਲੱਭਿਆ ਜਾ ਸਕਦਾ ਹੈ, ਪਰ ਜੇ ਕੋਈ ਇਕੱਲੇ ਗੁਰੂ ਗੋਬਿੰਦ ਸਿੰਘ ਉੱਤੇ ਹੀ ਉਂਗਲੀ ਟਿਕਾ ਦੇਵੇ ਤਾਂ ਵੀ ਉਹ ਮੂਲੋਂ ਗ਼ਲਤ ਨਹੀਂ ਹੋਵੇਗਾ। ਆਖ਼ਰ, ਗੁਰੂ ਸਾਹਿਬ ਵੱਲੋਂ ਕਾਇਆ-ਕਲਪ ਦੇ ਤੇ ਮਨੋ-ਕਲਪ ਦੇ ਬਹੁਤ ਤਜਰਬੇ ਇਸੇ ਧਰਤੀ ਉੱਤੇ ਵੱਸਦੇ ਲੋਕਾਂ ਉੱਤੇ ਹੀ ਤਾਂ ਕੀਤੇ ਗਏ ਸਨ।

ਗੁਰੂ ਸਾਹਿਬ ਨੇ ਸਿੱਖ ਵਿਅਕਤਿਤ੍ਵ, ਉਸ ਦੀ ਕਾਇਕ, ਮਾਨਸਿਕ ਤੇ ਭਾਵੁਕ ਹੋਂਦ, ਉਸ ਦੀਆਂ ਮੂਲ ਬਿਰਤੀਆਂ ਤੇ ਪ੍ਰਵਿਰਤੀਆਂ—ਗੱਲ ਕੀ, ਉਸ ਦੀ ਸਾਰੀ ਪ੍ਰਕਿਰਤੀ ਨੂੰ, ਜਿਨ੍ਹਾਂ ਵਿਆਪਕ ਜੁਗਤਾਂ ਨਾਲ, ਆਪਣੇ ਜੀਉਂਦੇ-ਜੀ, ਇਕ ਨਵੇਂ ਮਜੀਠੀ ਰੰਗ ਵਿਚ ਸਫਲਤਾ ਨਾਲ ਰੰਗਿਆ, ਉਹ ਇਸ ਜਗਤ ਦਾ ਇਕ ਪਰਮ ਮਹਾਨ ਮਾਨਵੀ ਤਜਰਬਾ ਸੀ।

ਮਨੁੱਖ ਦਾ ਆਤਮ ਵੀ ਲੋਹੇ ਦੀ ਤਰ੍ਹਾਂ ਚੰਡਿਆ ਜਾ ਸਕਦਾ ਹੈ; ਉਸ ਦੇ ਹੱਡ-ਮਾਸ ਨੂੰ ਅਸਪਾਤ ਦੀ ਪਿਉਂਦ ਲੱਗ ਸਕਦੀ ਹੈ; ਜਾਨ ਭਾਵੇਂ ਇਕੱਲੀ ਹੋਵੇ, ਦੁਨੀਆ ਦੀ ਵੱਡੀ ਤੋਂ ਵੱਡੀ ਸਲਤਨਤ ਨੂੰ ਟਿੱਚ ਸਮਝ ਕੇ ਵੰਗਾਰ ਸਕਦੀ ਹੈ—ਇਹ ਅਜੂਬੇ ਸਾਰੀ ਦੁਨੀਆ ਦੇ ਸਾਹਮਣੇ ਉਨ੍ਹਾਂ ਲੋਕਾਂ ਨੇ ਕਰ ਵਿਖਾਏ, ਜਿਨ੍ਹਾਂ ਵਿੱਚੋਂ ਬਹੁਤਿਆਂ ਦੇ ਪਿੱਛੇ, ਇਹੋ ਜਿਹੀਆਂ ਰਵਾਇਤਾਂ ਤੋਂ ਸੱਖਣੇ ਸਨ। ਭਾਈ ਰਤਨ ਸਿੰਘ ਸ਼ਹੀਦ ਗੁਰੂ ਸਾਹਿਬ ਵੱਲੋਂ 'ਉਠਾਏ ਗ਼ਰੀਬਾਂ' ਦੀ ਜਿਹੜੀ ਸੂਚੀ ਦੇਂਦਾ ਹੈ, ਉਹ ਸੁਆਦਲੀ ਵੀ ਹੈ ਤੇ ਪ੍ਰਸੰਗਯੁਕਤ ਵੀ :

**ਚੌਪਈ : ਸਭ ਸਨਾਤਿ ਔ ਬਾਰਹ ਜਾਤ।**
**ਜਾਨਨ ਨਹਿ ਰਾਜਨੀਤ ਕੀ ਬਾਤ।**

**ਜੱਟ-ਬੂਟ ਕਹਿੰ ਜਿਹ ਜਗ ਮਾਹੀਂ।**
**ਬਾਣੀਏ ਬਕਾਲ ਕਿਰਾੜ ਖਤ੍ਰੀ ਸਦਾਈਂ।੨੦।**
**ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ।**
**ਛੀਪੇ ਕਲਾਲ ਨੀਚਨ ਪੈ ਕ੍ਰਿਪਾ ਕੀਨੀ।**
**ਗੁੱਜਰ ਗ੍ਵਾਰ ਹੀਰ ਕਮਜਾਤ।**
**ਕੰਬੋਇ ਸੂਦਨ ਕੋਇ ਪੁਛੈ ਨ ਬਾਤ।੨੧।**
**ਝੀਵਰ ਨਾਈ ਰੋੜੇ ਘੁਮਿਆਰ।**
**ਸਾਇਣੀ ਸੁਨਿਆਰੇ ਚੂੜ੍ਹੇ ਚਮਿਆਰ।**
**ਭੱਟ ਔ ਬਾਹਮਣ ਹੁਤੇ ਮੰਗਵਾਰ।**
**ਬਹੁਰੂਪੀਏ ਲੁਬਾਣੇ ਔ ਘੁਮਿਆਰ।੨੨।**
**'ਇਨ ਗ੍ਰੀਬ ਸਿੰਘਨ ਕੋ ਦਯੇ ਪਤਿਸ਼ਾਹੀ।**
**ਏ ਯਾਦ ਰਖੈਂ ਹਮਰੀ ਗੁਰਿਆਈ।'**[16]

ਉਪਰੋਕਤ ਸਾਰੀ ਭੰਨ-ਘੜ ਨੂੰ ਇਕ ਸੰਗਠਿਤ ਕੌਮ ਦੀ ਸ਼ਕਲ ਦੇਣ ਵਾਲਾ ਅਜੂਬਾ ਇਕ ਵਾਰੀ ਵਾਪਰ ਕੇ ਠੁੱਸ ਨਹੀਂ ਹੋ ਗਿਆ, ਅੱਜ ਤਕ ਕਾਇਮ ਹੈ ਤੇ ਵਧ ਰਿਹਾ ਹੈ।

ਗੁਰੂ ਸਾਹਿਬ ਦੇ ਤਜਰਬਿਆਂ ਦੀ ਭੂਮੀ ਅਸੀਂ ਆਪ ਹਾਂ ਤੇ ਇਸ ਭੂਮੀ ਵਿਚ ਅੱਜ ਵੀ ਗੁਰੂ ਗੋਬਿੰਦ ਸਿੰਘ ਦੀ ਕਰਾਮਾਤ ਦੇ ਪ੍ਰਤੱਖ ਦਰਸ਼ਨ ਹੁੰਦੇ ਰਹਿੰਦੇ ਹਨ ਪਰ ਅਫ਼ਸੋਸ! ਭਾਰਤ ਦੀ ਭਾਰੀ ਬਹੁ-ਗਿਣਤੀ ਨੇ ਗੁਰੂ ਸਾਹਿਬ ਦੇ ਇਸ ਲਾਜਵਾਬ ਤਜਰਬੇ ਤੋਂ ਲਾਭ ਤਾਂ ਕੀ ਉਠਾਉਣਾ ਸੀ, ਆਪਣੀ ਸਾਰੀ ਵਾਹ, ਕੇਵਲ ਭੁਲੇਖੇ ਤੇ ਅਗਿਆਨ ਦੇ ਕਾਰਨ, ਇਸ ਦੀ ਵਿਲੱਖਣ ਜੋਤ ਨੂੰ ਬੁਝਾਉਣ ਵਾਲੇ ਪਾਸੇ ਲਾਉਣੀ ਸ਼ੁਰੂ ਕੀਤੀ ਹੋਈ ਹੈ!

ਗੁਰੂ ਸਾਹਿਬ ਦੇ ਅਨੂਪਮ ਤਜਰਬੇ ਦੀ ਉਪਜ, ਅਰਥਾਤ ਸਿੱਖ ਮਾਨਸਿਕਤਾ ਨੂੰ, ਮੁੜ ਕੇ ਹੋਰਨਾਂ ਵਰਗਾ ਬਣਾਉਣ ਉੱਤੇ, ਹਕੂਮਤ ਸਣੇ, ਸਭ ਦਾ ਜ਼ੋਰ ਲੱਗ ਰਿਹਾ ਦਿੱਸਦਾ ਹੈ।

ਸਿੱਖ ਦੀ ਪੱਤ-ਰੱਖਿਆ ਦੀ ਭਾਵਨਾ ਨੂੰ ਕੁਚਲਿਆ ਜਾ ਰਿਹਾ ਹੈ ਅਤੇ ਜਿਸ ਅਯੋਗ ਭੈ ਤੇ ਆਤੰਕ ਦੇ ਰੁਅਬ ਦੀ ਮਾਨਤਾ ਨੂੰ ਉਹ ਪਿੱਛੇ ਛੱਡ ਆਇਆ ਸੀ, ਉਸ ਨਾਲ ਉਸ ਦੀ ਮੁੜ ਕੇ ਜਾਣ-ਪਛਾਣ ਕਰਾਈ ਜਾ ਰਹੀ ਹੈ।

'ਰਾਸ਼ਟਰੀ ਏਕਤਾ' ਦਾ ਨਾਅਰਾ ਬੁਲੰਦ ਕਰਨ ਵਾਲੇ, ਆਪਣੇ ਚਿਤ ਵਿਚ 'ਰਾਸ਼ਟਰੀ ਇਕਰੂਪਤਾ' ਦਾ ਨਿਸ਼ਾਨਾ ਧਾਰ ਕੇ, ਸਿੱਖ ਮਾਨਸਿਕਤਾ ਨੂੰ, ਗੁਰੂ-ਪੰਥ ਦੀ ਮੌਲਿਕ ਭਿੰਨਤਾ ਤੇ ਸਾਰਥਿਕਤਾ ਦੀ ਚੇਤਨਾ ਭੁਲਾ ਛੱਡਣ ਵਾਲੇ ਰਾਹ ਉੱਤੇ ਤੋਰਨ ਲਈ, ਪੂਰਾ ਟਿੱਲ ਲਾ ਰਹੇ ਦਿੱਸਦੇ ਹਨ।

ਗੁਰੂ ਗੋਬਿੰਦ ਸਿੰਘ ਨੂੰ ਇਸ ਤਰ੍ਹਾਂ ਬੇਦਖ਼ਲ ਕਰ ਕੇ ਸਾਡੇ ਦੇਸ਼ ਨੂੰ ਕਿੰਨੇ ਭਾਰੇ ਨੁਕਸਾਨ ਦਾ ਸਾਹਮਣਾ ਕਰਨਾ ਪਵੇਗਾ, ਇਸ ਵੇਲੇ ਇਸ ਦੀ ਪਰਵਾਹ ਕੋਈ ਨਹੀਂ ਕਰ ਰਿਹਾ।

ਜਿੱਥੇ ਕਿਤੇ ਵੀ ਚੁੰਨ੍ਹੀ ਸਿਆਸਤ ਨੇਤਾਗਿਰੀ ਦੀ ਨਕੇਲ ਸਾਂਭ ਲੈਣ ਵਿਚ ਸਫਲ ਹੋ ਜਾਂਦੀ ਹੈ, ਓਥੇ ਹੀ ਦੂਰ-ਦ੍ਰਿਸ਼ਟਤਾ ਨੂੰ ਭਾਜੜ ਪੈ ਜਾਂਦੀ ਹੈ। ਪਰ ਮੈਨੂੰ ਯਕੀਨ ਹੈ, ਇਸ ਕਮਾਸ਼ ਦੇ ਆਗੂ, ਗੁਰੂ-ਬਖ਼ਸ਼ੇ ਚਾਨਣ ਦੀ ਥਾਂ, ਅੰਧਕਾਰ ਕਦੀ ਨਹੀਂ ਵਰਤਾ ਸਕਣਗੇ।

---

16. *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ 41.

ਜਿਸ ਸੰਕਟ ਵਿਚ ਸਾਡਾ ਦੇਸ ਅੱਜ ਫਸਿਆ ਦਿੱਸਦਾ ਹੈ, ਉਸ ਦਾ ਇਕ ਬੜਾ ਵੱਡਾ ਕਾਰਨ ਏਥੋਂ ਦਿਆਂ ਆਗੂਆਂ ਦੀਆਂ ਡੰਗ-ਟਪਾਊ ਨੀਤੀਆਂ ਹਨ, ਜਿਨ੍ਹਾਂ ਦੇ ਨਤੀਜੇ ਵਜੋਂ ਕਿਸੇ ਵੀ ਅਨੁਸ਼ਾਸਨ ਵਿਚ ਨਾ ਬੱਝੀ ਹੋਈ ਦਿਸ਼ਾਹੀਨ ਮਾਨਸਿਕਤਾ ਪੈਦਾ ਹੁੰਦੀ ਹੈ।

ਦੇਸ ਵਿਚ ਉਸ ਚਾਨਣ-ਭਰੇ ਜ਼ਬਤ, ਆਸਾਂ-ਮੱਲੀ ਦ੍ਰਿੜ੍ਹਤਾ ਤੇ ਉੱਜਲ ਟੀਚਿਆਂ ਦੀ ਘਾਟ ਸਾਫ਼ ਪਈ ਦਿੱਸਦੀ ਹੈ, ਜਿਸ ਉੱਤੇ ਗੁਰੂ ਗੋਬਿੰਦ ਸਿੰਘ ਦੇ ਕਾਪੀ-ਰਾਈਟ ਦੀ ਮੁਹਰ ਲੱਗੀ ਹੋਈ ਹੈ।

## 5

ਸਾਡੇ ਦੇਸ ਵਿਚ ਵੀ ਜ਼ਬਤ ਆ ਸਕਦਾ ਹੈ।

ਲੋਕ-ਸੱਤਾ, ਜੋ ਸਾਡੀ ਸਭ ਤੋਂ ਵੱਡੀ ਤੇ ਮੁੱਲਵਾਨ ਕੁਦਰਤੀ ਸਾਮੱਗਰੀ ਹੈ, ਢਾਹੂ ਨਿਵਾਣ ਵੱਲ ਨਿੱਘਰਨ ਦੀ ਥਾਂ ਅੱਗੇਮੁਖੀ ਹੋ ਸਕਦੀ ਹੈ, ਪਰ ਸ਼ਰਤ ਇਹ ਹੈ ਕਿ ਜੋ ਜੁਗਤਾਂ ਗੁਰੂ ਗੋਬਿੰਦ ਸਿੰਘ ਨੇ ਲੋਕਾਂ ਨੂੰ ਇਕਮੁੱਠ ਤੇ ਉਤਸਾਹਿਤ ਕਰਨ ਲਈ ਵਰਤੀਆਂ ਸਨ ਤੇ ਜਿਸ ਤਰ੍ਹਾਂ ਵਰਤੀਆਂ ਸਨ, ਉਨ੍ਹਾਂ ਦਾ ਡੂੰਘਾ ਮੁਤਾਲਿਆ ਕਰ ਕੇ ਉਨ੍ਹਾਂ ਉੱਤੇ ਅਮਲ ਦਾ ਰਾਹ ਤਿਆਰ ਕੀਤਾ ਜਾਵੇ। ਪਰ ਇਸ ਦੀ ਸਫਲਤਾ ਦੀ ਜ਼ਮਾਨਤ ਓਦੋਂ ਹੀ ਦਿੱਤੀ ਜਾ ਸਕੇਗੀ, ਜਦੋਂ ਆਗੂ ਆਪ ਪੂਰਨ ਕੁਰਬਾਨੀ ਵਾਲੇ ਕੰਡਿਆਲੇ ਰਾਹ ਉੱਤੇ ਤੁਰਨ ਲਈ ਤਿਆਰ ਹੋਣਗੇ!

ਭਾਰਤ ਦੀ ਚੀਨ ਨਾਲ ਜੰਗ ਸ਼ੁਰੂ ਹੋਈ ਤਾਂ ਪੰਡਿਤ ਨਹਿਰੂ ਹਰ ਰੋਜ਼ ਨੌਜਵਾਨਾਂ ਨੂੰ ਮੈਦਾਨ ਵਿਚ ਨਿੱਤਰਨ ਲਈ ਵੰਗਾਰਾਂ ਪਾਇਆ ਕਰਦੇ ਸਨ, ਪਰ ਉਨ੍ਹਾਂ ਨੂੰ ਇਹ ਖ਼ਿਆਲ ਕਦੀ ਨਹੀਂ ਸੀ ਫੁਰਿਆ ਕਿ ਮੈਨੂੰ ਆਪਣੇ ਦੋ ਨੌਜਵਾਨ ਦੋਹਤਰਿਆਂ ਨੂੰ ਵੀ, ਜੋ ਮੇਰੇ ਹੀ ਘਰ ਵਿਚ ਐਸ਼ ਕਰਦੇ ਫਿਰਦੇ ਹਨ, ਫ਼ਰੰਟ ਉੱਤੇ ਭੇਜਣ ਵਿਚ ਪਹਿਲ ਕਰਨੀ ਚਾਹੀਦੀ ਹੈ। ਜੇ ਕਿਤੇ ਉਹ ਇਉਂ ਕਰ ਦੇਂਦੇ ਤਾਂ ਦੇਸ ਦੇ ਨੌਜਵਾਨਾਂ ਵਿਚ ਕੁਰਬਾਨੀ ਲਈ ਕਿੰਨਾ ਬਲਵੰਤ ਉਭਾਰ ਪੈਦਾ ਹੋਣਾ ਸੀ, ਇਸ ਦਾ ਅਨੁਮਾਨ ਲਾਉਣਾ ਔਖਾ ਨਹੀਂ।

ਗੁਰੂ ਸਾਹਿਬ ਨੇ ਗਿੱਦੜਾਂ ਤੋਂ ਸ਼ੇਰ ਬਣਾਉਣ ਲਈ ਮਨੁੱਖੀ ਮਨ ਉੱਤੇ ਟੂਣਾ ਕਰ ਸਕਣ ਵਾਲੇ ਅਨੇਕ ਸਾਧਨਾਂ—ਧਰਮ, ਰਾਜਨੀਤੀ, ਮਨੋਵਿਗਿਆਨ, ਸਾਹਿੱਤ, ਦਰਸ਼ਨ, ਪੁਰਾਣ, ਲੋਕ-ਕਥਾਵਾਂ, ਚਿੰਨ੍ਹਾਂ, ਰਸਮਾਂ-ਰਿਵਾਜਾਂ ਅਤੇ ਨਾਟਕੀ ਜੁਗਤਾਂ, ਆਦਿ ਦੀ ਬੜੀ ਸੂਝ ਤੇ ਦੂਰ-ਅੰਦੇਸ਼ੀ ਨਾਲ ਵਰਤੋਂ ਕੀਤੀ ਸੀ।

ਗੁਰੂ ਸਾਹਿਬ ਦੇ ਜੁਗਤ-ਬਿਉਰੇ ਵਿੱਚੋਂ ਕੁੱਝ ਵਿੱਕੋਲਿੱਤਰੇ ਨਮੂਨੇ ਪੇਸ਼ ਕਰ ਦਿੱਤੇ ਜਾਣ ਤਾਂ ਉਨ੍ਹਾਂ ਦੀ ਬਹੁਵਿਧਾਈ ਕੁਸ਼ਲਤਾ ਦਾ ਥੋੜਾ-ਬਹੁਤ ਸਿੱਧਾ ਅਨੁਭਵ ਹੋ ਸਕਦਾ ਹੈ:

* ਅੰਨ੍ਹੀ ਸ਼ਰਧਾ ਵਿਚ ਉਨ੍ਹਾਂ ਨੂੰ ਪਰਮੇਸ਼ਰ ਮੰਨਣ ਵਾਲਿਆਂ ਨੂੰ ਆਪ ਨੇ ਨਰਕ-ਕੁੰਡ ਵਿਚ ਵਾਸ ਦੇ ਡਰਾਵਿਆਂ ਨਾਲ ਹਟਕਿਆ।[17]

---

17. *ਦਸਮ ਗ੍ਰੰਥ*, ਸਫ਼ਾ 51.

ਇਹ ਤਾੜਨਾ 'ਸਾਹਿਬ ਦੇ ਸੇਵਣ' ਵਿਚ ਅਕਲ ਵਰਤਣ[18] ਨੂੰ ਹਲਾਸ਼ੇਰੀ ਦੇਣ ਲਈ ਕੀਤੀ ਗਈ ਤੇ ਇਸ ਲਈ ਵੀ ਕਿ ਸਰੀਰ ਨਾਸਮਾਨ ਹੁੰਦਾ ਹੈ, ਕੇਵਲ ਸਿੱਖਿਆ ਗਤੀਮਾਨ ਰਹਿੰਦੀ ਹੈ।

* ਆਪ ਨੇ ਦੇਸੀ ਲੋਕ-ਸਭਿਆਚਾਰ ਦੇ ਨਾਇਕ-ਨਾਇਕਾਵਾਂ, ਜਿਵੇਂ ਰਾਮ, ਕ੍ਰਿਸ਼ਣ ਤੇ ਚੰਡੀ, ਆਦਿ ਦੇ ਚਰਿੱਤਰ ਲਿਖੇ,[19] ਪਰ ਨਾਲੋ-ਨਾਲ ਸਪਸ਼ਟ ਕੀਤਾ ਕਿ ਮੈਂ ਇਨ੍ਹਾਂ ਵਿੱਚੋਂ ਕਿਸੇ ਦਾ ਵੀ ਪੁਜਾਰੀ ਨਹੀਂ ਹਾਂ।[20]

ਇਸ ਤਰ੍ਹਾਂ ਦਾ ਜਤਨ, ਦੇਸ ਦੇ ਸਾਹਿੱਤਿਕ ਤੇ ਸਭਿਆਚਾਰਕ ਵਿਰਸੇ ਨੂੰ ਉਸ ਦੇ ਧਾਰਮਿਕ ਲੱਗ-ਲਬੇੜ ਤੋਂ ਵੱਖਰਿਆਂ ਕਰਨ ਦਾ, ਭਾਰਤ ਵਿਚ ਸ਼ਾਇਦ ਗੁਰੂ ਸਾਹਿਬ ਵੱਲੋਂ ਹੀ ਪਹਿਲੀ ਵਾਰ ਹੋਇਆ।

* ਹੰਸ ਰਾਮ ਨੇ ਮਹਾਭਾਰਤ ਦੇ 'ਕਰਣ ਪਰਬ' ਦਾ ਅਨੁਵਾਦ ਮੁਕਾਇਆ ਤਾਂ ਗੁਰੂ ਸਾਹਿਬ ਨੇ 60,000 ਟਕੇ ਇਨਾਮ ਵਜੋਂ ਬਖ਼ਸ਼ੇ। ਹੰਸ ਰਾਮ ਦਾ ਕਥਨ ਹੈ :

**ਪ੍ਰਿਥਮ ਕ੍ਰਿਪਾ ਕਰਿ ਰਾਮ ਮੋਹਿ, ਗੁਰ ਗੋਬਿੰਦ ਉਦਾਰ।**
**ਟਕਾ ਕਰੇ ਬਖਸੀਸ ਤਬ ਮੋ ਕਉ ਸਾਠ ਹਜਾਰ।**[21]

ਗੁਰੂ ਸਾਹਿਬ ਜਾਣਦੇ ਸਨ ਕਿ ਸਾਹਿੱਤ ਤੋਂ ਬਿਨਾਂ ਕੋਈ ਕੌਮ ਜ਼ਿੰਦਾ ਨਹੀਂ ਰਹਿ ਸਕਦੀ। ਜਦੋਂ ਮੌਲਿਕ ਸਰੋਤ ਘੱਟ ਕੰਮ ਕਰ ਰਹੇ ਹੋਣ ਜਾਂ ਕਿਸੇ ਵਿਸ਼ੇ ਉੱਤੇ ਸਾਹਿੱਤ ਦੀ ਘਾਟ ਹੋਵੇ ਤਾਂ ਅਨੁਵਾਦਾਂ ਨਾਲ ਘਰ ਭਰਨ ਦੀ ਲੋੜ ਹੁੰਦੀ ਹੈ। ਸਾਹਿੱਤ ਦੀ ਸਰਪ੍ਰਸਤੀ ਲਈ ਗੁਰੂ ਸਾਹਿਬ ਦਾ ਬਟੂਆ ਹਮੇਸ਼ਾ ਖੁੱਲ੍ਹਾ ਰਹਿੰਦਾ ਸੀ।

* ਕਲਮਾਂ ਘੜਵਾ-ਘੜਵਾ ਕੇ ਦਮਦਮੇ (ਤਲਵੰਡੀ ਸਾਬੋ) ਦੇ ਆਲੇ-ਦੁਆਲੇ ਖਿਲਾਰਨ ਦਾ ਚੋਜ ਕੀਤਾ—ਅਖੇ ਲੇਖਕ ਪੈਦਾ ਕਰਨੇ ਹਨ ਤਾਂ ਕਲਮਾਂ ਤਾਂ ਬੀਜਣੀਆਂ ਹੀ ਪੈਣਗੀਆਂ। ਏਥੇ 'ਗੁਰੂ ਕੀ ਕਾਸ਼ੀ' ਬਣੇਗੀ।[22]

ਮਾਲਵੇ ਦੀ ਧਰਤੀ ਉੱਤੇ ਭਵਿੱਖ ਵਿਚ ਜਨਮ ਲੈਣ ਵਾਲੇ ਸਾਹਿੱਤਕਾਰਾਂ ਤੇ ਵਿਦਵਾਨਾਂ ਦਾ ਕਿੰਨਾ ਹਿਰਦੇ-ਸਪਰਸ਼ੀ ਸੁਆਗਤ ਹੈ, ਇਸ ਚੋਜ ਵਿਚ।

---

18. ਅਕਲੀ ਸਾਹਿਬੁ ਸੇਵੀਐ... *(ਸ੍ਰੀ ਗੁ.ਗ੍ਰੰ.ਸਾ., ਪੰਨਾ 1245)*
19. *ਦਸਮ ਗ੍ਰੰਥ*, (ਚਉਬੀਸ ਅਉਤਾਰ)
20. (ੳ) ਪਾਂਇ ਗਏ (ਗਹੇ) ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੈ ਨਹੀ ਆਨਿਯੋ॥
ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਿਯੋ॥
ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈਂ ਹਮ ਏਕ ਨ ਜਾਨਿਯੋ॥
ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ ਮੈ ਨ ਕਹਯੋ ਸਭ ਤੋਹਿ ਬਖਾਨਿਯੋ॥੮੬੩॥
*(ਰਾਮ ਅਵਤਾਰ)*
(ਅ) ਮੈ ਨ ਗਨੇਸਹਿ ਪ੍ਰਿਥਮ ਮਨਾਊ॥ ਕਿਸਨ ਬਿਸਨ ਕਬਹੂ ਨ ਧਿਆਊ॥
*(ਸ੍ਰੀ ਕ੍ਰਿਸ਼ਣ ਅਵਤਾਰ)*
21. ਪਿਆਰਾ ਸਿੰਘ ਪਦਮ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*, 1976, ਪਟਿਆਲਾ, ਸਫ਼ਾ 29.
22. ਦੋਹਰਾ—ਸਤਿਗੁਰ ਬੈਠ ਸੁ ਦਮਦਮੈ ਲਿੱਖਨ ਘੜ ਸੁਟ ਦੇਂ।
ਹਮਰੀ ਕਾਂਸ਼ੀ ਯਹ ਵਈ ਆਇ ਮੂਰਖ ਈਹਾਂ ਪੜ੍ਹੇਂ।੨੩। *(ਪ੍ਰਾਚੀਨ ਪੰਥ ਪ੍ਰਕਾਸ਼, ਸਫਾ 72)*

* ਦਾਦੂ-ਦੁਆਰੇ ਨੂੰ ਤੀਰ ਨਾਲ ਸਲਾਮ ਕਰ ਕੇ, ਆਪਣੇ ਹੀ ਸਿੱਖਾਂ ਪਾਸੋਂ ਜੁਰਮਾਨਾ ਲਵਾਇਆ।[23]

ਜੇ ਨਾਨਕ-ਪੱਧਤੀ ਦੇ ਗੁਰੂ ਸਾਹਿਬਾਨ ਆਪਣਿਆਂ ਹੀ ਸਿੱਖਾਂ ਨੂੰ ਗੁਰੂ-ਪਦਵੀ ਬਖ਼ਸ਼ ਕੇ ਆਪ ਉਨ੍ਹਾਂ ਦੇ ਸਾਹਮਣੇ ਮੱਥਾ ਟੇਕਦੇ ਆਏ ਸਨ ਤਾਂ ਆਪਣੇ ਸਿੱਖਾਂ ਵਿਚ, ਸਿੱਖੀ ਅਸੂਲਾਂ ਉੱਤੇ ਪਹਿਰਾ ਦੇਣ ਅਤੇ ਕਥਨੀ ਤੇ ਕਰਨੀ ਵਿਚ ਇਕਸੁਰਤਾ ਦੀ ਸੋਝੀ ਨੂੰ ਪੱਕੇ ਪੈਰੀਂ ਖੜਾ ਕਰਨ ਵਾਸਤੇ, ਆਪਣੇ ਆਪ ਨੂੰ ਲੋਕ-ਕਚਹਿਰੀ ਵਿਚ ਪੇਸ਼ ਕਰਨਾ, ਸੁਭਾਵਿਕ ਕਦਮ ਸੀ। ਆਖ਼ਰ,

**ਇਨ ਹੀ ਕੀ ਕ੍ਰਪਾ (ਕ੍ਰਿਪਾ) ਕੇ ਸਜੇ ਹਮ ਹੈ,**
**ਨਹੀ ਮੋ ਸੇ ਗਰੀਬ ਕਰੋਰ ਪਰੇ ॥੨॥**[24]

ਕਹਿਣ ਵਾਲੇ ਗੁਰੂ ਗੋਬਿੰਦ ਜੀ ਹੀ ਤਾਂ ਸਨ।

* ਪਰਮਾਤਮਾ ਨੂੰ ਲੋਹੇ ਦੀ ਭਗਉਤੀ ਦੇ ਰੂਪ ਵਿਚ ਕਲਪਿਆ।[25]

ਗੁਰੂ ਨਾਨਕ ਨੇ ਮਨਮੁਖਾਂ ਤੋਂ ਗੁਰਮੁਖ ਬਣਾਏ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮੁਖਾਂ ਤੋਂ ਸਿਪਾਹੀ—ਬਲਕਿ ਗੁਰਮੁਖ-ਸਿਪਾਹੀ ਜਾਂ ਸੰਤ-ਸਿਪਾਹੀ ਬਣਾਉਣੇ ਸਨ, ਇਸ ਲਈ ਇਸ਼ਟ ਵਿਚ ਲੋਹ-ਗੁਣ ਤਾਂ ਭਰਨਾ ਹੀ ਪੈਣਾ ਸੀ।

* ਸ਼ਾਹੀ ਫ਼ੌਜਾਂ ਤੇ ਰਾਜਪੂਤ ਰਾਜਿਆਂ ਦੇ ਜੋਧਿਆਂ ਨਾਲ ਸਿੱਧੀਆਂ ਟੱਕਰਾਂ ਲਈਆਂ।

ਇਉਂ ਕਰਵਾ ਕੇ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਜਤਾ ਦਿੱਤਾ ਕਿ ਜਿੱਤ ਲਈ ਸਾਜ਼-ਸਮਾਨ ਤੇ ਲਾਉ-ਲਸ਼ਕਰ ਨਾਲੋਂ ਮਨ ਦੀ ਤਗੜਾਈ ਤੇ ਨਿਸਚੇ ਦੀ ਵਧੇਰੇ ਲੋੜ ਹੁੰਦੀ ਹੈ। ਜਿਨ੍ਹਾਂ ਦੇ ਸਾਹਮਣੇ ਹਰ ਵੇਲੇ ਸਿਰ ਨਿਹੁੜਾ ਕੇ ਤੇ ਹੱਥ ਬੰਨ੍ਹ ਕੇ ਖੜੇ ਹੋਣਾ ਪੈਂਦਾ ਸੀ, ਜਿਨ੍ਹਾਂ ਪਾਸੋਂ ਹਰ ਤਰ੍ਹਾਂ ਦੀ ਬੇਇੱਜ਼ਤੀ ਚੁੱਪ-ਚਾਪ ਸਹਿਣੀ ਪੈਂਦੀ ਸੀ, ਜਿਨ੍ਹਾਂ ਨਾਲ ਕੇਵਲ ਖਿਮਾ-ਜਾਚਨਾ ਦੀ ਭਾਸ਼ਾ ਵਿਚ ਹੀ ਗੱਲ ਹੋ ਸਕਦੀ ਸੀ, ਉਨ੍ਹਾਂ ਦੀਆਂ ਅੱਖਾਂ ਵਿਚ ਅੱਖਾਂ ਗੱਡ ਕੇ, ਬਰਾਬਰੀ ਦੀ ਜ਼ਮੀਨ ਉੱਤੇ ਖੜੇ ਹੋ ਕੇ, ਲੜਨ ਦੇ ਮੌਕਿਆਂ ਨੇ, ਸਿੱਖਾਂ ਵਿਚ ਨਵੀਂ ਜਾਨ ਫੂਕ ਦਿੱਤੀ।

* ਰਾਤ ਨੂੰ ਅਨੰਦਪੁਰੋਂ ਨਿਕਲੇ। ਸਰਸਾ ਨਦੀ ਟੱਪਦਿਆਂ-ਕਰਦਿਆਂ ਨੂੰ ਪਹੁ ਫੁੱਟ ਪਈ। ਪਤਾ ਸੀ ਕਿ ਵੈਰੀ ਖੁਰੀ ਨੱਪਦਾ ਆ ਰਿਹਾ ਹੈ, ਪਰ ਖ਼ਿਆਲ ਆਇਆ ਕਿ ਅਨੰਦਪੁਰ ਵਿਚ ਤਾਂ ਇਹ ਸੁਹਾਵਣਾ ਸਮਾਂ 'ਆਸਾ ਦੀ ਵਾਰ' ਦੇ ਕੀਰਤਨ ਲਈ ਰਾਖਵਾਂ ਹੁੰਦਾ ਸੀ। ਗੁਰੂ ਸਾਹਿਬ ਨੇ ਝੱਟ ਓਥੇ ਹੀ, ਨਦੀ ਦੇ ਕੰਢੇ ਉੱਤੇ ਦੀਵਾਨ ਸਜਾਣ ਦਾ ਹੁਕਮ ਦਿੱਤਾ ਤੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰਵਾ ਦਿੱਤਾ।[26]

---

23. ਭਾਈ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਚੌਧਵੀਂ, 1992, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ੇ 6150-6154.
24. *ਦਸਮ ਗ੍ਰੰਥ*, ਸਫ਼ਾ 645.
25. ਖੜਗ ਪਾਣ ਖਲ ਦਲ ਬਲ ਹਰਣੰ ॥ ਮਹਾਂ ਬਾਹੁ ਬਿਸ੍ੰਭਰ ਭਰਣੰ ॥9॥29॥
(*ਦਸਮ ਗ੍ਰੰਥ : ਗਿਆਨ ਪ੍ਰਬੋਧ, ਸਫ਼ਾ 117*)
26. Teja Singh & Ganda Singh, *A Short History of the Sikhs*, vol. I, 1950, Bombay, Oriental Longmans Ltd., ਸਫ਼ਾ 73.

ਜੇ ਆਪ ਇਹੋ ਜਿਹੇ ਹੁਕਮ ਜਾਰੀ ਨਾ ਕਰਦੇ ਤਾਂ ਆਪ ਦੇ ਸਿਪਾਹੀ, ਸੰਤ ਕਿਵੇਂ ਬਣਦੇ ? ਏਥੋਂ ਹੀ ਪਤਾ ਲੱਗਦਾ ਹੈ ਕਿ ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੇਵ ਦੇ ਆਸਣ ਉੱਤੇ ਬਿਰਾਜਮਾਨ ਸਨ।

* ਆਪਣੇ ਸਿੱਖਾਂ ਦੇ ਸਿਦਕ ਦੀ ਪਛਾਣ ਕਰਨ ਲਈ ਆਪ ਨੇ ਲਹੂ-ਭਰੀ ਤਲਵਾਰ ਲੈ ਕੇ ਸੰਗਤ ਪਾਸੋਂ ਸਿਰ ਮੰਗਣੇ ਸ਼ੁਰੂ ਕਰ ਦਿੱਤੇ।[27]

ਮਨੁੱਖਤਾ ਦੀ ਹਰ ਪੀੜ੍ਹੀ ਨੂੰ ਇਕ ਵੱਖਰੇ ਇਮਤਿਹਾਨ ਵਿੱਚੋਂ ਲੰਘਣਾ ਪੈਂਦਾ ਹੈ। ਏਥੇ ਸਨ ਗੁਰੂ ਸਾਹਿਬ ਇਮਤਿਹਾਨ ਲੈਣ ਵਾਲੇ। ਉਨ੍ਹਾਂ ਨੇ ਵੀ ਇਮਤਿਹਾਨ ਲਿਆ, ਪਰ ਲਿਆ ਅਜਿਹੇ ਨਾਟਕੀ ਢੰਗ ਨਾਲ ਕਿ ਉਹ ਸਿੱਖਾਂ ਦੇ ਦਿਲਾਂ-ਦਿਮਾਗ਼ਾਂ ਉੱਤੇ ਸਦਾ ਲਈ ਉੱਕਰਿਆ ਗਿਆ।

* ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਤੇ ਫੇਰ ਉਨ੍ਹਾਂ ਹੀ ਪਿਆਰਿਆਂ ਪਾਸੋਂ ਆਪ ਅੰਮ੍ਰਿਤ ਛਕਣ ਲਈ ਕਤਾਰ ਵਿਚ ਜਾ ਖੜੇ ਹੋਏ। (ਆਪੇ ਗੁਰ ਚੇਲਾ)[28]

ਇਹੋ ਜਿਹੀ ਨਿਮਰਤਾ ਉਸੇ ਸਿਪਾਹੀ ਵਿਚ ਆ ਸਕਦੀ ਹੈ, ਜੋ ਬੁਨਿਆਦੀ ਤੌਰ ਉੱਤੇ ਸੰਤ ਹੋਵੇ। ਜਿਹੜਾ ਜਰਨੈਲ ਜਾਂ ਆਗੂ ਕੋਈ ਜ਼ਾਬਤਾ ਆਪਣੇ ਦਲਾਂ ਉੱਤੇ ਸਖ਼ਤੀ ਨਾਲ ਲਾਗੂ ਕਰਨਾ ਲੋੜਦਾ ਹੈ, ਉਸ ਨੂੰ ਉਹੀ ਜ਼ਾਬਤਾ ਪਹਿਲਾਂ ਆਪਣੇ ਆਪ ਉੱਤੇ ਲਾਗੂ ਕਰਨਾ ਚਾਹੀਦਾ ਹੈ, ਵਰਨਾ ਜਰਨੈਲ ਦੀ ਜਰਨੈਲੀ ਤੇ ਆਗੂ ਦੀ ਅਗਵਾਈ ਪੱਕੇ ਪੈਰੀਂ ਖੜੀ ਨਹੀਂ ਰਹਿ ਸਕਦੀ।

* ਕੁਰਹਿਤਾਂ ਤੇ ਸੁਰਹਿਤਾਂ ਸਥਾਪਿਤ ਕੀਤੀਆਂ।[29]

ਚੰਗਾ ਕੀਤਾ, ਕਿਉਂਕਿ ਇਨ੍ਹਾਂ ਨੇ ਅਧਿਆਤਮਿਕ ਖੇਤਰ ਲਈ ਬੰਨਿਆਂ ਦਾ ਕੰਮ ਦੇਣਾ ਹੁੰਦਾ ਹੈ। ਨਿਰੋਲਤਾ, ਸੁੱਚਮ, ਮਜ਼ਬੂਤ ਪਕੜ ਤੇ ਸੌਖੀ ਪਛਾਣ ਲਈ ਵੀ ਇਨ੍ਹਾਂ ਦੀ ਲੋੜ ਪੈਂਦੀ ਹੈ।

* ਸਾਰੇ ਸਿੱਖ ਨਾਵਾਂ ਨਾਲ 'ਸਿੰਘ' ਤੇ 'ਕੌਰ' ਲਾ ਦਿੱਤੇ ਤੇ ਹਰ ਸਿੰਘ-ਸਿੰਘਣੀ ਲਈ ਕਕਾਰਾਂ ਦੀ ਸਮਾਨ ਵਰਤੋਂ ਲਾਜ਼ਮੀ ਬਣਾ ਦਿੱਤੀ।

ਇਉਂ ਕਰ ਕੇ ਗੁਰੂ ਸਾਹਿਬ ਨੇ ਪੰਥਕ ਸਾਂਝ ਤੇ ਪਛਾਣ ਨਿਰਸੰਦੇਹ ਬਣਾ ਦਿੱਤੀ। ਕੌਮ-ਉਸਾਰੀ ਵਿਚ ਇਸ ਜੁਗਤ ਤੋਂ ਸੀਮੈਂਟ ਦਾ ਕੰਮ ਲਿਆ ਗਿਆ।

* ਔਰੰਗਜ਼ੇਬ ਨਾਲ ਲਗਾਤਾਰ ਜੁੱਧ ਕਰਨ ਵਾਲੇ ਗੁਰੂ ਨੇ, ਉਸ ਦੀ ਮੌਤ ਪਿੱਛੋਂ, ਉਸ ਦੇ ਉੱਤਰ-ਅਧਿਕਾਰੀ, ਬਹਾਦਰ ਸ਼ਾਹ ਦਾ ਦੋਸਤੀ ਦਾ ਸੱਦਾ ਮਨਜ਼ੂਰ ਕਰ ਲਿਆ।[30]

ਇਸ ਤਰ੍ਹਾਂ ਕਰ ਕੇ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ, ਆਪਣੇ ਜੀਵਨ-ਕਾਲ ਦੇ ਵਿਚ ਹੀ, ਇਹ ਦ੍ਰਿੜ੍ਹਾਉਣ ਦਾ ਜਤਨ ਕੀਤਾ ਕਿ ਸਿੱਖਾਂ ਲਈ ਲੋਹ-ਪੁਰਸ਼ ਹੋਣਾ ਜ਼ਰੂਰੀ ਹੈ, ਪਰ ਇਸ ਦਾ ਇਹ ਮਤਲਬ ਨਹੀਂ ਹੋਣਾ ਚਾਹੀਦਾ ਕਿ ਉਹ ਅਮਨ ਤੇ ਸ਼ਾਂਤੀ ਦੀ ਜ਼ਿੰਦਗੀ ਦੇ ਕਾਬਿਲ ਹੀ ਨਾ ਰਹਿਣ। ਸਿੱਖਾਂ ਨੇ ਲੜਨਾ ਹੈ, ਸੁਖ ਤੇ ਸ਼ਾਂਤੀ ਵਰਤਾਉਣ ਲਈ; ਕੇਵਲ

27. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਬਾਰ੍ਹਵੀਂ, ਸਫ਼ੇ 5049-53.
28. *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ 44.
29. *ਸ੍ਰੀ ਗੁਰ ਸੋਭਾ*, ਪੰਜਵਾਂ ਅਧਿਆਇ।
30. ਇਸ ਸੰਬੰਧ ਵਿਚ ਵੇਖੋ *A Short History of the Sikhs*, ਸਫ਼ਾ 97 ਦਾ ਦੂਜਾ ਫ਼ੁਟ ਨੋਟ।

ਲੜਾਈ ਦੀ ਖ਼ਾਤਰ ਕੋਈ ਲੜਾਈ ਨਹੀਂ ਲੜੀ ਜਾਣੀ। ਸਿੱਖ ਤਲਵਾਰਧਾਰੀ ਹੋਵੇ, ਬੰਦੂਕਧਾਰੀ ਹੋਵੇ, ਸ਼ਸਤਰ ਚਲਾ ਸਕਦਾ ਹੋਵੇ—ਬਹੁਤ ਚੰਗੀ ਗੱਲ ਹੈ, ਪਰ ਹਰ ਵੇਲੇ-ਕੁਵੇਲੇ ਹਥਿਆਰ ਦੀ ਵਰਤੋਂ ਦੀ ਆਗਿਆ ਬਿਲਕੁਲ ਨਹੀਂ ਹੈ, ਕਿਉਂਕਿ ਸਿੱਖ ਧਾੜਵੀ ਨਹੀਂ ਹੁੰਦਾ, ਹਤਿਆਰਾ ਨਹੀਂ ਹੁੰਦਾ ਤੇ ਨਾ ਭੈ ਦਾ ਵਣਜਾਰਾ ਹੁੰਦਾ ਹੈ।

ਸਿੱਖ ਅਨਿਆਂ ਤੇ ਅੱਤਿਆਚਾਰ ਤੇ ਹੱਕਮਾਰੀ ਤੇ ਬੇਪਤੀ ਵਿਰੁੱਧ, ਆਪਣੇ ਸੰਗਠਨ ਦੇ ਹੁਕਮ ਅਨੁਸਾਰ ਲੜਦਾ ਹੈ, ਪਰ ਨਿਆਂ, ਸਦਾਚਾਰ, ਹੱਕ ਤੇ ਪੱਤ ਦੀ ਬਹਾਲੀ ਉਪਰੰਤ ਉਹ ਖਿਮਾ ਦਾ ਪੁੰਜ ਬਣ ਕੇ ਦੁਨੀਆ ਦਾ ਨਮੂਨੇ ਦਾ ਸ਼ਹਿਰੀ ਤੇ ਵਧੀਆ ਫ਼ੌਜੀ, ਕਿਰਸਾਣ, ਖਿਡਾਰੀ, ਕਾਮਾ, ਰਚਿਆਰ ਤੇ ਪ੍ਰੇਮੀ ਬਣਨ ਦਾ ਚਾਹਵਾਨ ਹੁੰਦਾ ਹੈ।

ਗੁਰੂ ਸਾਹਿਬ ਨੇ ਵਿਅਕਤੀ ਦੀ ਉਸਾਰੀ ਤੇ ਸਮੂਹ ਦੇ ਸੰਗਠਨ ਲਈ ਹੋਰ ਵੀ ਨਿੱਕੇ-ਮੋਟੇ ਬਥੇਰੇ ਢੰਗ ਵਰਤੇ, ਪਰ ਇਸ ਲੇਖ ਦੀ ਝੋਲੀ ਵਿਚ ਬੁਹਲ ਵਿੱਚੋਂ ਏਨੇ ਦਾਣੇ ਹੀ ਕਾਫ਼ੀ ਹਨ।

ਸਵਾਲ ਕੀਤਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਇਹ ਸਭ ਕੁੱਝ ਕਿਸ ਲਈ ਕਰ ਰਹੇ ਸਨ ?

ਆਪਣੀ ਗ਼ਰਜ਼ ਦੀ ਪੂਰਤੀ ਲਈ ?

ਨਹੀਂ।

ਆਪਣੇ ਪਿਤਾ ਦਾ ਬਦਲਾ ਲੈਣ ਲਈ ?

ਨਹੀਂ।

ਰਾਜ ਪਾਸੋਂ ਕੋਈ ਰਿਆਇਤਾਂ ਲੈਣ ਲਈ ?

ਨਹੀਂ।

ਕੋਈ ਇਲਾਕਾ ਮੱਲਣ ਲਈ ?

ਨਹੀਂ।

ਤਖ਼ਤ ਹਥਿਆਉਣ ਲਈ ?

ਨਹੀਂ।

ਫਿਰ ਆਪ ਵੀ ਔਖੇ ਹੋਣਾ ਅਤੇ ਹੋਰਨਾਂ ਨੂੰ ਵੀ ਔਖੇ ਕਰਨਾ—ਆਖ਼ਰ ਕਿਸ ਲਈ ?

ਗੁਰੂ ਸਾਹਿਬ ਦਾ ਉੱਤਰ ਦੋ-ਹਰਫ਼ੀ ਹੈ: "ਧਰਮ ਜੁੱਧ ਕੇ ਚਾਉ"।

ਇਸ ਦਾ ਮਤਲਬ ਇਹ ਹੋਇਆ ਕਿ ਉਹ ਮਨੁੱਖ ਦੇ ਮਨ ਤੇ ਉਸ ਦੇ ਬਣਾਏ ਭਾਈਚਾਰੇ ਵਿਚ ਸਹਿਜ ਤੇ ਸਾਵਾਂਪਨ ਲਿਆਉਣਾ ਚਾਹੁੰਦੇ ਸਨ। ਉਹ ਰਾਜਕੀ ਤੇ ਸਮਾਜੀ ਵਿਉਂਤਬੰਦੀ ਵਿੱਚੋਂ ਅੱਤਿਆਚਾਰ ਤੇ ਅਨਿਆਂ ਤੇ ਤਅੱਸੁਬ ਦੂਰ ਕਰਨ ਦੇ ਇੱਛਕ ਸਨ।

ਨੀਲੇ ਘੋੜੇ ਤੇ ਬਾਂਕੇ ਜੋੜੇ ਵਾਲਾ ਸੂਰਮਾ ਆਪਣੀ ਕਲਗੀ ਸਜਾ ਕੇ, ਆਪਣਾ ਬਾਜ਼ ਆਪਣੇ ਹੱਥ ਉੱਤੇ ਬਿਠਾ ਕੇ ਤੇ ਸਾਰੇ ਹਥਿਆਰਾਂ ਨਾਲ ਲੈਸ ਹੋ ਕੇ ਜਦੋਂ ਮੈਦਾਨ ਵਿਚ ਉਤਰਦਾ ਸੀ ਤਾਂ ਧਰਮ ਦੀ ਕਿਹੋ ਜਿਹੀ ਧਜਾ ਖੜੀ ਕਰਦਾ ਸੀ ?

ਇਸ ਦੀ ਰੂਪ-ਰੇਖਾ ਗੁਰੂ ਸਾਹਿਬ ਨੇ ਇਸ ਤਰ੍ਹਾਂ ਉਲੀਕੀ ਹੈ:

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ**
**ਕੋਈ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥**
**ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸਾਫ਼ੀ**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**

ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥੧੫॥੮੫॥
ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਪ੍ਰਭਾਉ ਹੈ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ॥
ਅਲਹ ਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥੧੬॥੮੬॥
ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
ਨਿਆਰੇ ਨਿਆਰੇ ਹੁਇ ਕੈ ਫੇਰ ਆਗ ਮੈ ਮਿਲਾਹਿੰਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ
ਧੂਰ ਕੇ ਕਨੂਕਾ ਫੇਰ, ਧੂਰ ਹੀ ਸਮਾਹਿੰਗੇ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ॥
ਤੈਸੇ ਬਿਸ਼੍ਵਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥੧੭॥੮੭॥[31]

ਇਹ ਹੈ ਉਹ ਧਾਰਮਿਕ ਦ੍ਰਿਸ਼ ਜਿਸ ਦੀ ਪ੍ਰਾਪਤੀ ਲਈ ਗੁਰੂ ਸਾਹਿਬ ਨੇ ਸਾਰੀ ਉਮਰ ਸੰਗ੍ਰਾਮ ਕੀਤਾ। ਇਸ ਦ੍ਰਿਸ਼ ਦੇ ਹੁੰਦਿਆਂ ਸਮਝ ਆ ਜਾਣੀ ਚਾਹੀਦੀ ਹੈ ਕਿ ਲੋਕ ਉਨ੍ਹਾਂ ਦੇ ਜੀਉਂਦੇ-ਜੀ ਹੀ ਨਹੀਂ, ਪਿੱਛੋਂ ਵੀ ਕਿਉਂ ਉਨ੍ਹਾਂ ਦੇ ਪਰਵਾਨੇ ਬਣੇ ਦਿੱਸਦੇ ਹਨ।

ਜੇ ਇਹ ਸਾਰੀ ਖੇਚਲ ਆਪ ਆਪਣੀ ਜਾਇਦਾਦ ਬਣਾਉਣ ਜਾਂ ਆਪਣਾ ਰਾਜ ਸਥਾਪਿਤ ਕਰਨ ਲਈ ਕਰਦੇ ਤਾਂ ਉਨ੍ਹਾਂ ਦਾ ਜਾਦੂ ਇਸ ਤਰ੍ਹਾਂ ਸਿਰ ਉੱਤੇ ਚੜ੍ਹ ਕੇ ਕਦੀ ਵੀ ਨਾ ਬੋਲਦਾ।

ਗੁਰੂ ਸਾਹਿਬ ਵਾਂਗ, ਜਦ ਵੀ ਤੇ ਜੋ ਕੋਈ ਵੀ, ਲੋਕ-ਹਿਤ ਖ਼ਾਤਰ, ਮੁਰਦਾ ਰੂਹਾਂ ਵਿਚ ਜਾਨ ਫੂਕਣ ਦਾ ਮਨ ਬਣਾਉਂਦਾ ਰਿਹਾ ਹੈ, ਉਸ ਨੂੰ ਆਪਣੀ ਸੁੱਖ-ਸੰਪਤੀ ਦਾ ਖ਼ਿਆਲ ਛਿੱਕੇ ਉੱਤੇ ਟੰਗਣਾ ਹੀ ਪਿਆ ਹੈ। ਅੱਗੋਂ ਲਈ ਵੀ ਇਸ ਅਸੂਲ ਤੋਂ ਕਿਸੇ ਤਰ੍ਹਾਂ ਦੀ ਛੋਟ ਨਹੀਂ ਹੈ:

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥[32]

---

31. *ਦਸਮ ਗ੍ਰੰਥ*, 'ਅਕਾਲ ਉਸਤਤ', ਸਫ਼ੇ 17-18.
32. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1412.

*ਸਾਖੀਆਂ ਪਾਤਸ਼ਾਹੀਆਂ ਦਸਾਂ ਕੀਆਂ* ਦਾ ਕਰਤਾ, ਸੇਵਾ ਦਾਸ ਉਦਾਸੀ, ਗੁਰੂ ਸਾਹਿਬ ਦੇ ਸਾਰੇ ਸੰਗ੍ਰਾਮ ਦਾ ਮੂਲ-ਮੁੱਦਾ, 'ਤੁਰਕਾਂ', ਅਰਥਾਤ ਵੇਲੇ ਦੀ ਹਾਕਮ ਜਮਾਤ ਦੀ 'ਅਨੀਤ' ਤੇ 'ਤੱਦੀ' ਜਾਂ ਇਉਂ ਕਹਿ ਲਈਏ ਕਿ ਰਾਜ ਸਰਕਾਰ ਵੱਲੋਂ ਮਾਨਵੀ ਹੱਕਾਂ ਉੱਤੇ ਛਾਪਾ ਤੇ ਸਮਾਜਿਕ ਸਦਾਚਾਰ ਦੀਆਂ ਪਰਵਾਨ ਕਦਰਾਂ ਦੀ ਹੱਤਿਆ ਮੰਨਦਾ ਹੈ, ਕੋਈ ਜ਼ਾਤੀ ਫ਼ਾਇਦਾ ਨਹੀਂ।

13ਵੀਂ ਸਾਖੀ ਦੇ ਆਰੰਭਿਕ ਸ਼ਬਦ ਹਨ:

> .....ਗੁਰੂ ਤੇਗ ਬਹਾਦਰ ਜੀ ਕਾ ਕਾਰਨ ਹੋਆ ਦੇਖਿ ਕਰ ਸਿਖ ਲਗੇ ਰੁਦਨ ਕਰਣ। ਹੁਕਮ ਹੋਆ ਭਾਈ ਸਿਖੋ ਗੁਰੂ ਜੀ ਕਉ ਤਉ ਸੰਸਾਰ ਕਾ ਜੀਵਣ ਮਰਣ ਸਮਾਨ ਥਾ। ਜੀਵਦਿਆ ਭੀ ਉਹ ਨਿਰੰਕਾਰ ਸਰੂਪ ਥੇ ਅਰ ਸਰੀਰ ਕੇ ਛੁਟਿਆ ਭੀ ਉਹ ਨਿਰੰਕਾਰ ਸਰੂਪ ਹਹਿ। ਉਨ ਕਉ ਕੋਊ ਮੂਆ ਜਾਨ ਕਰਿ ਰੋਵੈਗਾ ਸੋ ਭੂਲੈਗਾ। ਤਾ ਸਿਖਾ ਗੁਰੂ ਕੇ ਬਚਨ ਪਾਇ ਰੁਦਨ ਛਡਿ ਦਿਤਾ। ਫਿਰਿ ਹੁਕਮੁ ਹੋਆ ਤੁਰਕਾ ਕਉ ਕੂੜਾ ਕਰਿ ਮਾਰਣਾ ਥਾ। ਸੋ ਅਬ ਤੁਰਕ ਕੂੜੇ ਹੋਇ ਚੁਕੇ ਹਹਿ। ਤੁਰਕੋਂ ਕੋ ਮਾਰਨੇ ਕੀ ਵਾਰੀ ਹਮਾਰੀ ਆਈ ਹੈ। ਗੁਰੂ ਤੇਗ ਬਹਾਦਰ ਸਾਥ ਜੋ ਉਨਹੁ ਨੇ ਜੋ ਤਾਦੀ ਕੀਨੀ ਹੈ, ਗੁਰੂ ਉਹਨਾ ਕਾ ਕੋਈ ਦੋਸੁ ਨ ਮਾਰਿਆ ਥਾ, ਕੋਊ ਉਨ ਕਾ ਖੂਨ ਨਹੀ ਕੀਆ ਥਾ। ਅਪਨੇ ਪੰਥ ਕੇ ਪਖ ਕਰ ਕੇ ਉਨਹੁ ਨੇ ਤਾਦੀ ਕੀਨੀ ਹੈ ਸੋ ਉਨਹੁ ਨੇ ਇਹ ਅਨੀਤ ਕੀਨੀ ਹੈ। ਇਸੀ ਤੇ ਤੁਰਕ ਕੂੜੇ ਹੋਇ ਚੁਕੇ ਹੈਨਿ। ਐਸੇ ਗਿਆਨੀਅਹੁ ਪੁਰਖਹੁ ਸਾਥ ਤਾਦੀ ਕਰਨੀ। ਉਨਹੁ ਨੇ ਆਪਣਾ ਹੀ ਘਾਤ ਕੀਨਾ ਹੈ। ਤੁਰਕਾ ਕਉ ਕੂੜਾ ਗੁਰੂ ਤੇਗ ਬਹਾਦਰ ਕੀਆ ਹੈ। ਅਰ ਮਾਰਉਗਾ ਮੈਂ ਇਨ ਕਉ। ਬਹੁੜਿ ਕਛੂ ਕਾਲ ਬੀਤਾ। ਤਬ ਖਾਲਸੇ ਕਉ ਹੁਕਮੁ ਹੋਆ ਚਲੋ ਖਾਲਸਾ ਜੀ ਤੁਰਕ ਸਾਥ ਜੁਧ ਕਰੀਏ ਅਰ ਤੁਰਕ ਕਉ ਮਾਰੀਐ।[33]

ਇਸ ਆਪ-ਸਹੇੜੀ ਅਗਵਾਈ ਦੀ ਕੁੱਖ ਵਿਚ ਮੁਸੀਬਤਾਂ ਹੀ ਮੁਸੀਬਤਾਂ, ਦੁੱਖ ਹੀ ਦੁੱਖ, ਕੰਡੇ ਹੀ ਕੰਡੇ ਸਨ। ਦੁਖੜੇ ਵੇਖ ਕੇ ਕਹਿੰਦੇ-ਕਹਾਉਂਦੇ ਜੋਧਿਆਂ ਦੇ ਸੋਤਰ ਸੁਕ ਗਏ ਤੇ ਤੰਗ ਆ ਕੇ ਬੇਦਾਵੇ ਲਿਖ ਲਿਖ ਭੱਜਣਾ ਸ਼ੁਰੂ ਕਰ ਦਿੱਤਾ।

ਓਦੋਂ, ਜਦੋਂ ਸਮੇਂ ਦੀ ਸਰਕਾਰ ਸਮਝਦੀ ਸੀ ਕਿ ਗੁਰੂ ਹਰ ਪਾਸਿਉਂ ਝੰਬਿਆ-ਮਾਰਿਆ ਤੇ ਰੇਤੜ ਨਾਲ ਘਿਰੀਆਂ ਮਲਵਈ ਝਿੜੀਆਂ ਵਿਚ ਸਿਰ ਲੁਕਾਈ ਬੈਠਾ ਹੈ, ਗੁਰੂ ਸਾਹਿਬ ਔਰੰਗਜ਼ੇਬ ਵੱਲ 'ਜ਼ਫ਼ਰਨਾਮੇ' ਦੀ ਸ਼ੂਕਦੀ ਫੁੰਕਾਰ ਛੱਡਦੇ ਹਨ—"ਤੂੰ ਚਾਰ ਮਾਸੂਮ ਸਪੋਲੀਆਂ ਦੀਆ ਸਿਰੀਆਂ ਮਿੱਧ ਛੱਡੀਆਂ ਤਾਂ ਕੀ ਮੱਲ ਮਾਰ ਲਈ? ਇਹ ਜਿਹੜਾ ਫਣੀਅਰ ਨਾਗ ਜਿਉਂ ਦਾ ਤਿਉਂ ਪਿਆ ਮੇਲ੍ਹਦਾ ਹੈ, ਇਸ ਦਾ ਥਾਨ੍ਹਣੂੰ ਕਿਵੇਂ ਬੰਨ੍ਹੇਂਗਾ?"

ਆਪਣੇ ਉੱਤੇ ਭਾਵੇਂ ਮੁਸੀਬਤਾਂ ਦਾ ਪਹਾੜ ਟੁੱਟ ਪਿਆ, ਪਰ ਗੁਰੂ ਸਾਹਿਬ ਨੇ ਮੱਥੇ ਉੱਤੇ ਵੱਟ ਨਹੀਂ ਪੈਣ ਦਿੱਤਾ। ਮੱਥੇ ਦੀ ਸਫ਼ਾਈ, ਦਿਲ ਦੀ ਨਿਰਮਲਤਾ ਤੇ ਤਗੜਾਈ ਤੋਂ ਉਪਜਿਆ ਕਰਦੀ ਹੈ। ਦਿਲ ਤੇ ਦਿਮਾਗ਼ ਦੇ ਜਿਸ ਤਰ੍ਹਾ ਦੇ ਚੋਜ ਗੁਰੂ ਸਾਹਿਬ ਠਾਠਮਈ ਦਿਨਾਂ ਵਿਚ ਕਰਿਆ ਕਰਦੇ ਸਨ, ਠਾਠਹੀਨ ਦਿਨਾਂ ਵਿਚ ਵੀ ਉਨ੍ਹਾਂ ਦੇ ਰੰਗ-ਰਸ ਵਿਚ ਕੋਈ ਫਰਕ ਪਿਆ ਨਹੀ ਦਿੱਸਦਾ।

---

33 ਸੇਵਾ ਦਾਸ ਉਦਾਸੀ, *ਪਰਚੀਆ ਸੇਵਾ ਦਾਸ*, 1962, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫੇ 95-96.

*ਮਾਲਵਾ ਦੇਸ ਰਟਨ ਦੀ ਸਾਖੀ ਪੋਥੀ* ਦਾ ਇਕ ਸਰਸਰੀ ਜਿਹਾ ਪਾਠ ਵੀ ਉਪਰੋਕਤ ਕਥਨ ਦੀ ਪੁਸ਼ਟੀ ਲਈ ਕਾਫ਼ੀ ਹੈ। ਉਹੀ ਸ਼ੁਗਲੀ ਮਿਜ਼ਾਜ, ਉਹੀ ਹੌਲੀ-ਫੁੱਲ ਤਬੀਅਤ, ਉਹੀ ਹਾਜ਼ਰ-ਜਵਾਬੀ, ਉਹੀ ਮੌਕਾ-ਸ਼ਨਾਸੀ, ਉਹੀ ਮਨੋ-ਵਿਗਿਆਨਿਕ ਸੂਝ, ਉਹੀ ਬੁਲੰਦ ਦਾਈਏ, ਉਹੀ ਦੂਰ-ਅੰਦੇਸ਼ੀ, ਉਹੀ ਲੋਕ-ਪਿਆਰ, ਉਹੀ ਸਿਰਲੱਥ ਦਲੇਰੀ ਤੇ ਕੌਮ-ਉਸਾਰੀ ਲਈ ਸਿੱਖਿਆ ਦਾ ਉਹੀ ਨਾਟਕੀ ਅੰਦਾਜ਼:

> ਏਕ ਬੇਰ ਸ੍ਰੀ ਗੁਰੂ ਜੀ ਜੰਗਲ ਦੇਸ ਥੇ, ਤਾਂ ਕਿਸੀ ਸਿਖ ਆਨ ਕਹਿਆ: 'ਸਚੇ ਪਾਤਿਸਾਹਿ ਜੀ! ਸੰਗਤਿ ਆਂਵਦੀ ਸੀ ਤੇ ਅਮਕੇ ਸੂਬੇਦਾਰ ਖੋਸ ਲੀਨੀ ਹੈ।' ਤਾਂ ਗੁਰੂ ਜੀ ਚੁਪ ਕਰ ਰਹੇ। ਤਾਂ ਫੇਰਿ ਦੂਸਰੇ ਦਿਨ ਭੀ ਕਿਸੀ ਆਨ ਕਹਿਆ: 'ਜੋ ਗੁਰੂ ਕੀ ਸੰਗਤ ਆਂਵਦੀ ਸੀ ਦਰਸਨ ਕੋ, ਤੇ ਅਮਕੇ ਸੂਬੇਦਾਰ ਖੋਹ ਲੀਨੀ ਹੈ!'
>
> ਹੁਕਮ ਹੋਆ: 'ਭਾਈ! ਇਉਂ ਕੋਈ ਨਹੀਂ ਕਹਿੰਦਾ ਜੋ ਸੂਬਾਦਾਰ ਕੋ ਸੰਗਤ ਖੋਹ ਲਿਆਈ ਹੈ। ਹਭੋ ਕੋਈ ਇਉਂ ਕਹਿੰਦਾ ਹੈ, ਸੰਗਤ ਕੋ ਸੂਬਾਦਾਰ ਖੋਹ ਲੀਨਾ ਹੈ।'
>
> ਫੇਰ ਹੁਕਮ ਹੋਆ: 'ਭਾਈ! ਸੰਗਤ ਸਚੀ ਹੈ ਨਵਾਂ ਪਾਤਿਸਾਹੀਆਂ ਤੀਕੁ ਸੰਗਤ ਸਿਮਰਣੀਆਂ ਫੜੀਆਂ ਹਨਿ, ਅਬ ਮੈਂ ਸੰਗਤ ਕੋ ਭਗੌਤੀ ਫੜਾਵੋਂਗਾ, ਅਰ ਚਿੜੀਆਂ ਥੋਂ ਬਾਜ ਤੁੜਾਵੋਂਗਾ।' ਤਾਂ ਫੇਰ ਉਹਾਂ ਹੀ ਹੁਕਮ ਹੋਆ: 'ਜੋ ਮੇਰਾ ਸਿਖ ਹੋਵੇਗਾ, ਸੋ ਸਸਤ੍ਰ ਬਿਨਾਂ ਨਾ ਰਹੇਗਾ।' ਤਾਂ ਸਿਖ ਸਸਤ੍ਰਧਾਰੀ ਹੋਇ ਗਏ। ਫੇਰ ਕੇਸਾਂ ਕਾ ਹੁਕਮੁ ਹੋਇਆ, 'ਜੋ ਕੇਸਾਂ ਬਿਨਾਂ ਮਨੁਖ ਅੱਧਾ ਹੈ। ਸਾਰਾ ਮਨੁਖ ਤਦ ਹੁੰਦਾ ਹੈ, ਜਦ ਕੇਸ ਹੋਹਿੰ, ਬਹੁੜ ਸਸਤ੍ਰ ਹੋਹਿੰ।'
>
> ਫੇਰ ਹੁਕਮ ਹੋਆ: 'ਭਾਈ ਸੰਗਤ ਕੋ ਜੁਧ ਕਰਨਾ ਸਿਖਾਲਦੇ ਹਾਂ।' ਤਬ ਡੱਲਾ ਬੈਰਾੜ ਬੁਲਾਇਆ। ਹੁਕਮ ਹੋਇਆ: 'ਡਲਿਆ! ਆਪਣੀ ਸੈਨਾ ਸਾਥ ਲੈ ਕੇ, ਲਾਠੀਆਂ ਹਾਥ ਕਰ ਕੇ, ਸੰਗਤ ਕੋ ਖੋਹ ਲਿਆਵੋ, ਪਰ ਮਾਰਣਾ ਕਿਸੀ ਕੋ ਨਹੀਂ, ਅਰ ਵਸਤੂ ਭੀ ਕਿਸੇ ਕੀ ਗਵਾਵਣੀ ਨਾਹੀ, ਕਿਉਂ ਜੋ ਫੇਰਣੀ ਹੋਗੁ, ਸੰਗਤ ਕੋ ਜੁਧ ਕਰਨੇ ਸਿਖਾਲਨੇ ਹਾਂ।'
>
> ਤਾਂ ਡਲਾ ਬੈਰਾੜ ਸੈਨਾ ਸਹਿਤ ਜਾਇ ਸੰਗਤ ਕੋ ਪਇਆ। ਅਤੇ ਸੰਗਤ ਕੋ ਇਉਂ ਕਹਿ ਭੇਜਿਆ: 'ਜੋ ਏਥੇ ਅਸੀਂ ਪ੍ਰਾਹੁਣੇ ਜੇਹੇ ਬੈਠੇ ਹਾਂ, ਤੇ ਜੱਟ ਆਪ-ਜੋਰੇ ਹਨ, ਤੁਸਾਂ ਨੂੰ ਖੋਹਣ ਆਂਵਦੇ ਹੈਨ, ਪਰ ਤੁਸੀਂ ਖੁਹਾਵਣਾ ਨਹੀਂ, ਭਲੀ ਵਜੇ ਤਕੜੇ ਹੋਣਾ, ਤੇ ਭਲੀ ਵਜੇ ਸਨਮੁਖ ਹੋਣਾ, ਹਾਰਨਾ ਨਹੀਂ।'
>
> ਗੁਰੂ ਕਾ ਬਚਨ ਪਾਇ ਕਰ ਸੰਗਤ ਤਕੜੀ ਹੋਈ। ਓਹ ਖੋਹਣ ਤੇ ਸੰਗਤ ਖੁਹਾਵੇ ਨਾਹੀ। ਵਡਾ ਸੋਰੁ ਪਇਆ ਓਸ ਜੁਧ ਕਾ। ਕਈ ਕੋਹ ਸੁਣਿਆ ਸੋਰ। ਗੁਰੂ ਜੀ ਸੁਣਿਆ ਸੋਰ। ਤਾਂ ਗੁਰੂ ਜੀ ਉਚੇ ਅਸਥਾਨ ਬੈਠ ਕੇ ਤਮਾਸਾ ਦੇਖ ਕਰ ਅਰੁ ਸੋਰ ਸੁਣ ਕਰ ਕੇ ਬਿਗਸੇ। ਹੁਕਮ ਹੋਆ: 'ਸੰਗਤਾਂ ਕੋ ਜੁਧ ਸਿਖਾਲਨੇ ਹਾਂ। ਇਸੀ ਹੀ ਵਜਹੁ ਹੋਨਗੇ।89।'[34]

34. *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ*, 1950, ਅੰਮ੍ਰਿਤਸਰ, ਖਾਲਸਾ ਸਮਾਚਾਰ, ਸਫ਼ੇ 92 ਤੋਂ 94.

ਕੋਈ ਫ਼ਿਕਰ ਜਾਨ ਨੂੰ ਤੋੜ-ਤੋੜ ਖਾਂਦਾ ਹੋਵੇ ਤਾਂ ਬਹੁ-ਪੱਖੀ ਮਨੁੱਖ ਦੇ ਸੋਚਣ ਤੇ ਕਰਨ ਦੀ ਧਾਰਾ ਵੀ ਇਕ-ਦਿਸ਼ਾਈ ਤੇ ਭੀੜੀ ਹੋ ਜਾਂਦੀ ਹੈ, ਪਰ ਗ਼ਜ਼ਬ ਦੀ ਸ਼ਖ਼ਸੀਅਤ ਸੀ ਗੁਰੂ ਗੋਬਿੰਦ ਸਿੰਘ ਦੀ, ਜਿਨ੍ਹਾਂ ਦੀ ਜਾਨ ਨੂੰ ਪਤਾ ਨਹੀਂ ਚਿੰਤਾ ਦੀਆਂ ਕਿੰਨੀਆਂ ਜੋਕਾਂ ਚੰਬੜਨ ਦਾ ਜਤਨ ਕਰਦੀਆਂ ਰਹੀਆਂ, ਪਰ ਉਹ ਸਨ ਕਿ ਹਰ ਵੇਲੇ ਮੱਕੀ ਦੇ ਫੁੱਲਿਆਂ ਵਾਂਗ ਖਿੜੇ ਹੋਏ, ਹਿਰਦੇ ਦਾ ਹਰ ਪੱਖ, ਹਰ ਦਮ ਵਿਗਸਿਆ-ਵਿਗਸਾਇਆ—ਅੰਦਰ ਦੇ ਟਿਕਾਉ ਨਾਲ ਪ੍ਰਸੰਨ ਤੇ ਅਖੰਡ।

ਖਿੱਝ, ਥੋਥ, ਛਿਛੋਰ, ਛਿੱਥਾਪਣ, ਸੰਕੀਰਣਤਾ, ਆਦਿ ਵਰਗੇ ਔਗੁਣ ਗੁਰੂ ਸਾਹਿਬ ਦੇ ਨੇੜਿਓਂ ਦੀ ਨਹੀਂ ਸਨ ਲੰਘੇ। ਸਾਗਰ, ਪਰਬਤ ਤੇ ਧ੍ਰੂ ਤਾਰੇ ਵਾਲੇ ਗੁਣ ਸਨ ਉਨ੍ਹਾਂ ਵਿਚ। ਕੋਈ ਮਾਈ ਦਾ ਲਾਲ ਬਣ ਕੇ ਵਿਖਾਵੇ ਇਸ ਤਰ੍ਹਾਂ, ਤੇ ਫੇਰ ਹੀ ਕਿਸੇ ਕੌਮ ਦਾ ਨਿਰਮਾਤਾ ਬਣਨ ਦਾ ਦਾਅਵਾ ਕਰੇ, ਵਰਨਾ ਕੁਰਸੀ ਉੱਤੇ ਝਾਕ ਰੱਖਣ ਵਾਲੇ ਤਾਂ ਗਲੀ-ਗਲੀ ਧੱਕੇ ਖਾਂਦੇ ਫਿਰਦੇ ਹਨ।

ਉਂਜ ਤਾਂ ਸਮੇਂ ਦੀ ਵਿਸ਼ਾਲ ਭੂਮੀ ਉੱਤੇ ਕੋਟ-ਕੋਟਾਨ ਮਨੁੱਖ ਛਿਨ-ਭੰਗਰ ਲਈ ਵਿਖਾਲੀ ਦੇ ਕੇ ਹੋਂਦ-ਅਤੀਤ ਹੁੰਦੇ ਰਹਿੰਦੇ ਹਨ ਤੇ ਇਤਿਹਾਸ ਆਪਣਾ ਘੰਗੋਸਾ ਨਿਰਵਿਘਨ ਜਾਰੀ ਹੀ ਰੱਖਦਾ ਹੈ। ਪਰ ਕਦੀ-ਕਦਾਈਂ, ਕਿਸੇ ਸੁਲੱਖਣੇ ਨਛੱਤਰ ਹੇਠ, ਕੋਈ ਸੁਰਗੀ-ਜੀਉੜਾ ਅਜਿਹਾ ਵੀ ਅਵਤਾਰ ਧਾਰ ਲੈਂਦਾ ਹੈ ਜੋ ਇਤਿਹਾਸ ਨੂੰ ਝੰਜੋੜ ਕੇ ਜਗਾ ਦੇਂਦਾ ਹੈ। ਇਸ ਕਾਲ-ਭੂਮੀ ਉੱਤੇ ਟਿਕਾਣਾ ਤਾਂ ਉਸ ਦਾ ਵੀ ਹੋਰਨਾਂ ਵਾਂਗ ਛਿਨ-ਭੰਗਰੀ ਹੀ ਹੁੰਦਾ ਹੈ ਪਰ ਉਹ ਆਪਣੇ ਆਤਮਕ, ਮਾਨਸਿਕ ਤੇ ਬੌਧਿਕ ਗੁਣਾਂ, ਕਦਰਾਂ, ਸੋਚਾਂ, ਬਚਨਾਂ ਤੇ ਕਰਮਾਂ ਦੁਆਰਾ ਚਾਨਣ ਦੇ ਉਹ ਬੁਰਜ ਚਾੜ੍ਹ ਜਾਂਦਾ ਹੈ ਜੋ ਮਨੁੱਖਤਾ ਦੀਆਂ ਅਨੇਕ ਧੁੰਧੂਕਾਰੀਆਂ ਪਗਡੰਡੀਆਂ ਨੂੰ ਕਾਫ਼ੀ ਚਿਰ ਲਈ ਰੁਸ਼ਨਾਉਂਦੇ ਰਹਿੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਇਹੋ ਜਿਹੇ ਹੀ ਚਾਨਣ ਦੇ ਬੁਰਜ ਚਾੜ੍ਹਨ ਵਾਲੇ ਸੁਲੱਖਣੇ ਆਗੂ ਸਨ।

## 6

***ਸਾਖੀ ਪੋਥੀ*** ਵਿੱਚੋਂ ਜਿਹੜੀ ਟੂਕ ਪਿੱਛੇ ਦਿੱਤੀ ਗਈ ਹੈ, ਉਸ ਵਿਚ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਕੁੱਝ ਇਸ ਤਰ੍ਹਾਂ ਦੀ ਗੱਲ ਅਖਵਾਈ ਗਈ ਹੈ ਕਿ ਸੂਬੇਦਾਰ ਸਿੱਖਾਂ ਨੂੰ ਜਦ ਚਾਹੁਣ ਖੁੱਲ੍ਹਮ-ਖੁੱਲ੍ਹਾ ਲੁੱਟ ਲਿਆ ਕਰਦੇ ਸਨ ਕਿਉਂਕਿ ਮੇਰੇ ਤੋਂ ਪਹਿਲਾਂ ਦੇ ਸਾਰੇ ਗੁਰੂ, ਮਾਲਾ ਫੇਰਨ ਵਾਲੇ ਸਾਧ ਸਨ। ਮਾਲਾ-ਫੇਰ ਆਗੂਆਂ ਦੇ ਚੇਲਿਆਂ ਪਾਸੋਂ ਮੁਕਾਬਲੇ ਦੀ ਆਸ ਕਿਵੇਂ ਰੱਖੀ ਜਾ ਸਕਦੀ ਸੀ ? ਹਾਂ, ਮੈਂ ਕਰਾਂਗਾ ਸੂਤ ਇਸ ਸਾਰੀ ਨੌਕਰਸ਼ਾਹੀ ਨੂੰ, ਮਾਲਾ ਦੀ ਥਾਂ ਤਲਵਾਰ ਫੜ ਕੇ।

ਏਥੇ ***ਸਾਖੀ ਪੋਥੀ*** ਦੇ ਚਤਰ ਲੇਖਕ ਨੇ ਪਹਿਲੇ ਨੌਂ ਗੁਰੂਆਂ ਤੇ ਦਸਵੇਂ ਗੁਰੂ ਦੇ ਕਾਰਜ-ਕ੍ਰਮਾਂ ਵਿਚ ਫ਼ਰਕ ਦਰਸਾਉਣ ਲੱਗਿਆਂ ਤੁਲਨਾ ਦੀ ਤੱਕੜੀ ਖ਼ੁਦ ਦਸਮੇਸ਼ ਜੀ ਦੇ ਹੱਥ ਫੜਾ ਦਿੱਤੀ ਹੈ।

ਗੁਰੂ ਸਾਹਿਬ ਆਪਣੇ ਨੌਂ ਪੂਰਬਲੇ ਗੁਰੂ-ਪਿਤਾਮਿਆਂ ਨੂੰ ਇਕ ਪੱਲੜੇ ਵਿਚ ਟਿਕਾ ਕੇ ਦੂਜੇ ਵਿਚ ਆਪ ਬੈਠ ਜਾਂਦੇ ਹਨ।

ਅਗਲਾ ਤਮਾਸ਼ਾ ਲੇਖਕ ਇਹ ਵਿਖਾਉਂਦਾ ਹੈ ਕਿ ਗੁਰੂ ਨਾਨਕ ਤੋਂ ਗੁਰੂ ਤੇਗ਼ ਬਹਾਦਰ ਤਕ ਦੇ ਸਾਰੇ ਗੁਰੂਆਂ ਵਾਲਾ ਪੱਲੜਾ, ਹੌਲੀ ਹੌਲੀ, ਉੱਪਰ ਵੱਲ ਉੱਠਣਾ ਸ਼ੁਰੂ ਹੋ ਜਾਂਦਾ ਹੈ ਤੇ ਦਸਮੇਸ਼ ਵਾਲਾ ਪੱਲੜਾ, ਓਸੇ ਗਤੀ ਨਾਲ, ਥੱਲੇ ਵੱਲ।

ਇਹ ਢੰਗ ਵਰਤ ਕੇ ਲੇਖਕ, ਗੁਰੂ ਗੋਬਿੰਦ ਸਿੰਘ ਦੀ ਹਥਿਆਰਬੰਦ ਨੀਤੀ ਨੂੰ ਸ਼ਾਂਤਮਈ ਸਤਿਆਗ੍ਰਹਿ ਵਾਲੀ ਨੀਤੀ ਨਾਲੋਂ ਵਧੇਰੇ ਕਾਰਗਰ ਦੱਸਣਾ ਚਾਹੁੰਦਾ ਹੈ। ਉਹ ਦਸਮੇਸ਼ ਦੀ ਮਾਲਾ ਵਾਲੀ ਮੂਰਤ ਦੀ ਥਾਂ ਖੰਡੇ ਤੇ ਖੜਗ ਵਾਲੀ ਮੂਰਤ ਦਾ ਸ਼ੈਦਾਈ ਹੈ ਤੇ ਉਸ ਦੇ ਖ਼ਾਲਸੇ ਨੂੰ ਵੀ ਖੰਡੇ ਖੜਕਾਉਣ ਵਾਲੇ ਰਾਹ ਉੱਤੇ ਤੁਰਦਾ ਵੇਖ ਕੇ ਗਦ-ਗਦ ਹੁੰਦਾ ਹੈ।

ਉਸ ਦੀ ਮਨਸ਼ਾ ਤਾਂ ਬਿਲਕੁਲ ਸਾਫ਼ ਹੈ, ਪਰ ਨੌਂ ਗੁਰੂਆਂ ਦੀ ਕਰਨੀ ਨੂੰ ਦਸਵੇਂ ਗੁਰੂ ਦੀ ਕਰਨੀ ਨਾਲੋਂ ਊਣਾ ਸਾਬਤ ਕਰਨ ਪਿੱਛੇ ਜਿਹੜੀ ਪ੍ਰਤੀਤੀ ਕੰਮ ਕਰ ਰਹੀ ਸੀ, ਉਹ *ਸਾਖੀ ਪੋਥੀ* ਦੇ ਲੇਖਕ ਦੀ ਤਾਂ ਹੋ ਸਕਦੀ ਹੈ, ਦਸਮੇਸ਼ ਜੀ ਦੀ ਕਦੀ ਵੀ ਨਹੀਂ।

ਇਸ ਦਾ ਇਕ ਕਾਰਨ ਤਾਂ ਇਹ ਹੈ ਕਿ ਉਨ੍ਹਾਂ ਨੂੰ ਪਤਾ ਸੀ ਕਿ ਆਪ ਸ਼ਸਤਰ ਧਾਰਨ ਤੇ ਆਪਣੇ ਸਿੱਖਾਂ ਨੂੰ ਸ਼ਸਤਰਧਾਰੀ ਹੋਣ ਦੀ ਪ੍ਰੇਰਨਾ ਦੇਣ ਵਿਚ ਉਨ੍ਹਾਂ ਦੇ ਦਾਦਾ ਜੀ ਪਹਿਲ ਕਰ ਚੁੱਕੇ ਸਨ। ਦੂਜੇ, ਉਹ ਸਾਰੇ ਗੁਰੂ ਸਾਹਿਬਾਨ ਵਿਚ, ਇੱਕੋ ਜੋਤ ਦੀ ਯਾਤਰਾ ਵਾਲੇ ਸਿੱਧਾਂਤ ਦੇ ਬੜੇ ਪੱਕੇ ਪਾਬੰਦ ਸਨ।

ਉਨ੍ਹਾਂ ਨੂੰ ਇਹਸਾਸ ਸੀ ਕਿ ਮੈਂ ਜੋ ਕੁੱਝ ਵੀ ਕਰਦਾ ਹਾਂ, ਉਸ ਲਈ ਮੈਨੂੰ ਪਿਛਲੇ ਸਾਰੇ ਗੁਰੂਆਂ ਦੀ ਸ਼ੁਭ ਇੱਛਾ ਤੇ ਅਸੀਸ ਪ੍ਰਾਪਤ ਹੈ। ਉਹ ਆਪ ਦਸਵੇਂ ਨਾਨਕ ਸਨ, ਪਿਛਲੇ ਨੌਆਂ ਹੀ ਗੁਰੂਆਂ ਦੇ ਸਰੂਪ ਵੀ ਤੇ ਵਿਸਤਾਰ ਵੀ। ਇਸ ਨੁਕਤੇ ਨੂੰ ਉਹ ਆਪ ਆਪਣੀ ਰਚਨਾ 'ਬਚਿਤ੍ਰ ਨਾਟਕ' ਵਿਚ ਇਸ ਤਰ੍ਹਾਂ ਸਪਸ਼ਟ ਕਰਦੇ ਹਨ :

**ਸ੍ਰੀ ਨਾਨਕ ਅੰਗਦਿ ਕਰਿ ਮਾਨਾ॥**
**ਅਮਰਦਾਸ ਅੰਗਦ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ॥**
**ਸਾਧਨਿ ਲਖਾ ਮੂੜ੍ਹ ਨਹਿ ਪਾਯੋ॥੯॥**
**ਭਿੰਨ ਭਿੰਨ ਸਭਹੂੰ ਕਰ ਜਾਨਾ॥**
**ਏਕ ਰੂਪ ਕਿਨਹੂੰ ਪਹਿਚਾਨਾ॥**
**ਜਿਨ ਜਾਨਾ ਤਿਨ ਹੀ ਸਿਧ ਪਾਈ॥**
**ਬਿਨ ਸਮਝੇ ਸਿਧ ਹਾਥਿ ਨ ਆਈ॥੧੦॥**[35]

ਏਥੇ ਰੂਹਾਨੀ ਤਦਰੂਪਤਾ ਵਾਲੇ ਸਿੱਧਾਂਤ ਦੀ ਵਿਆਖਿਆ ਦਸਵਾਂ ਗੁਰੂ ਨਾਨਕ ਆਪ ਕਰ ਰਿਹਾ ਹੈ। ਸਿੱਧਾਂਤ ਦੇ ਹੱਕ ਵਿਚ ਇਸ ਤੋਂ ਵੱਡਾ ਸਬੂਤ ਹੋਰ ਕਿਹੜਾ ਹੋ ਸਕਦਾ ਹੈ ?

ਗੁਰੂ ਸਾਹਿਬ ਸਾਫ਼ ਦੱਸ ਰਹੇ ਹਨ ਕਿ ਗੁਰੂ-ਮੂਰਤੀਆਂ ਭਿੰਨ ਭਿੰਨ ਹੋਈਆਂ ਹਨ—ਗੁਰੂ ਨਾਨਕ ਤੋਂ ਗੁਰੂ ਅੰਗਦ ਵੱਖਰਾ, ਗੁਰੂ ਅੰਗਦ ਤੋਂ ਗੁਰੂ ਅਮਰਦਾਸ ਵੱਖਰਾ, ਗੁਰੂ ਅਮਰਦਾਸ ਤੋਂ ਗੁਰੂ ਰਾਮਦਾਸ ਤੇ ਇਸੇ ਤਰ੍ਹਾਂ ਸਾਰੇ ਇਕ ਦੂਜੇ ਤੋਂ ਵੱਖਰੇ ਵੱਖਰੇ ਹੋਏ—ਇਸ ਵਿਚ ਉੱਕਾ ਕੋਈ ਸ਼ੱਕ ਨਹੀਂ ਹੈ, ਪਰ ਇਸ ਵਖਰੇਵੇਂ ਨੂੰ ਵੇਖ ਕੇ ਕਿਤੇ ਇਸ ਭੁਲੇਖੇ ਦਾ ਸ਼ਿਕਾਰ ਨਾ ਹੋ ਜਾਣਾ ਕਿ ਉਹ ਰੂਹਾਨੀ ਜਾਂ ਤਾਤਵਿਕ ਤੌਰ ਉੱਤੇ ਵੀ ਭਿੰਨ ਸਨ। ਨਹੀਂ, ਬਲਕਿ ਗੁਰੂ ਨਾਨਕ ਤੋਂ ਚੱਲੀ ਪੀੜ੍ਹੀ ਦੀ ਤਾਂ ਵੱਡੀ ਵਿਸ਼ੇਸ਼ਤਾ ਹੈ ਹੀ ਇਹ ਕਿ ਵੱਖ ਵੱਖ ਹੋਣ ਦੇ ਬਾਵਜੂਦ,

---

35. *ਦਸਮ ਗ੍ਰੰਥ*, ਬਚਿਤ੍ਰ ਨਾਟਕ, ਸਫ਼ਾ 49.

ਸਾਰੇ ਗੁਰੂ ਸਾਹਿਬਾਨ, ਮਨੁੱਖ-ਮਾਤਰ ਦੇ ਕਲਿਆਣ ਲਈ, ਇੱਕੋ ਸੁਨੇਹਾ ਦੇਂਦੇ ਰਹੇ।

ਜ਼ਿੰਦਗੀ, ਮੌਤ, ਆਵਾਗੌਣ, ਲੇਖੇ, ਮੁਕਤੀ, ਦੇਸ, ਕਾਲ, ਸਦਾਚਾਰ, ਜਗਤ, ਮਨੁੱਖ, ਆਤਮਾ, ਪਰਮਾਤਮਾ, ਪੰਥ ਤੇ ਧਰਮ, ਆਦਿ ਵਰਗੇ ਬੁਨਿਆਦੀ ਮਸਲਿਆਂ ਬਾਰੇ ਸਾਰੇ ਹੀ ਗੁਰੂਆਂ ਦੇ ਵਿਸ਼ਵਾਸ ਸਮਾਨ ਹਨ। ਜੇ ਕੋਈ ਫ਼ਰਕ ਪਿਆ ਦਿੱਸਦਾ ਹੈ ਤਾਂ ਉਹ ਹੈ ਦਰਪੇਸ਼ ਸੰਕਟ ਨੂੰ ਨਜਿੱਠਣ ਦੀ ਬਿਧ ਵਿਚ ਤੇ ਵੇਲੇ ਦੀ ਲੋੜ ਅਨੁਸਾਰ ਕਿਹੜੀ ਗੱਲ ਉੱਤੇ ਘੱਟ ਜ਼ੋਰ ਦੇਣਾ ਹੈ ਤੇ ਕਿਹੜੀ ਉੱਤੇ ਵੱਧ।

ਮੈਂ ਇਸ ਲੇਖ ਦੀ ਭੂਮਿਕਾ ਵਿਚ ਜਤਨ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਦਸਵੀਂ ਪੀੜ੍ਹੀ ਉੱਤੇ ਬੈਠਾ ਗੁਰੂ ਨਾਨਕ ਦੱਸ ਕੇ ਹੀ ਅੱਗੇ ਤੁਰਾਂ, ਪਰ ਜਿਸ ਤਰ੍ਹਾਂ *ਸਾਖੀ ਪੋਥੀ* ਦੇ ਲੇਖਕ ਦੀ ਟੂਕ ਦੇ ਵਿਸ਼ਲੇਸ਼ਣ ਤੋਂ ਪਤਾ ਲੱਗਦਾ ਹੈ, ਇਹ ਭੁਲੇਖਾ ਬਹੁਤ ਆਮ ਹੈ ਕਿ ਗੁਰੂ ਗੋਬਿੰਦ ਸਿੰਘ ਕੇਵਲ ਜਾਮੇ ਵਜੋਂ ਹੀ ਨਹੀਂ, ਅੰਤਰ-ਆਤਮੇ ਵੀ, ਪਹਿਲੀਆਂ ਨੌਂ ਪਾਤਸ਼ਾਹੀਆਂ ਤੋਂ ਭਿੰਨ ਸਨ।

ਯੂਨੀਵਰਸਿਟੀਆਂ ਵਿਚ ਜਿਸ ਤਰ੍ਹਾਂ ਹਰ ਗੁਰੂ ਨੂੰ ਇਕ ਸੁਤੰਤਰ ਇਕਾਈ ਮੰਨ ਕੇ ਖੋਜ ਦਾ ਵਿਸ਼ਾ ਬਣਾਇਆ ਜਾ ਰਿਹਾ ਹੈ, ਉਸ ਨੇ ਵੀ ਇਸ ਵਿਚਾਰ ਨੂੰ ਬਲ ਦਿੱਤਾ ਹੈ। ਜਿਸ ਨੇ ਗੁਰੂ ਅਮਰਦਾਸ ਉੱਤੇ ਖੋਜ ਕੀਤੀ ਹੈ, ਉਸ ਦੀ ਨਜ਼ਰ ਕੁਦਰਤੀ ਤੌਰ ਉੱਤੇ, ਤੀਜੇ ਗੁਰੂ ਨਾਨਕ ਦੀ ਥਾਂ ਗੁਰੂ ਅਮਰਦਾਸ ਉੱਤੇ ਹੀ ਟਿਕੀ ਰਹਿੰਦੀ ਹੈ ਤੇ ਜਿਸ ਦਾ ਖੋਜ-ਵਿਸ਼ਾ ਗੁਰੂ ਤੇਗ਼ ਬਹਾਦਰ ਹੁੰਦਾ ਹੈ, ਉਹ ਨੌਵੇਂ ਗੁਰੂ ਨਾਨਕ ਦੀ ਥਾਂ ਗੁਰੂ ਤੇਗ਼ ਬਹਾਦਰ ਨੂੰ ਹੀ ਆਪਣੀ ਕੇਂਦਰੀ ਬਿੰਦੀ ਬਣਾ ਲੈਂਦਾ ਹੈ।

ਵੱਖ ਵੱਖ ਸਰੀਰਾਂ ਦੀ ਰੂਹਾਨੀ ਇਕਰੂਪਤਾ ਜਾਂ ਇੱਕੋ ਜੋਤ ਦੇ ਕੁਦਰਤੀ ਵਿਕਾਸ ਦੇ ਸਿੱਧਾਂਤ ਨੂੰ ਪਰਵਾਨ ਕਰ ਕੇ ਤੁਰਨ ਦੀ ਥਾਂ, ਹਰ ਗੁਰੂ ਨੂੰ ਸੁਤੰਤਰ ਇਕਾਈ ਮੰਨਣ ਵਿਚ ਜਿਹੜੇ ਵਿਹਾਰਕ ਖ਼ਤਰੇ ਲੁਕੇ ਹੋਏ ਹਨ, ਜੇ ਉਨ੍ਹਾਂ ਦਾ ਭੈ ਨਾ ਹੁੰਦਾ ਤਾਂ ਮੈਂ ਆਪਣੇ ਇਸ ਲੇਖ ਦੇ ਅੰਤ ਵਿਚ ਇਸ ਮਸਲੇ ਦੀ ਪੁਨਰੋਕਤੀ ਬਿਲਕੁਲ ਨਹੀਂ ਸੀ ਕਰਨੀ, ਪਰ ਇਸ ਦੀ ਗੰਭੀਰਤਾ ਨੂੰ ਮੁੱਖ ਰੱਖ ਕੇ ਇਸ ਵੱਲ ਫੇਰ ਪਰਤਣਾ ਜ਼ਰੂਰੀ ਭਾਸਦਾ ਹੈ।

ਮਸਲੇ ਦੀ ਗੰਭੀਰਤਾ ਇਸ ਵਿਚ ਹੈ ਕਿ ਗੁਰੂ ਗੋਬਿੰਦ ਸਿੰਘ ਨੂੰ ਗੁਰੂ ਨਾਨਕ ਨਾਲ ਜੋੜ ਕੇ ਪੇਸ਼ ਕੀਤਾ ਜਾਂਦਾ ਹੈ ਤਾਂ ਉਹ ਇਕ ਧਾਰਮਿਕ ਲਹਿਰ ਦੇ ਕੁਦਰਤੀ ਤੇ ਹੱਕੀ ਵਾਰਿਸ ਬਣਦੇ ਹਨ ਤੇ ਉਨ੍ਹਾਂ ਦਾ ਸਿਪਾਹੀਪੁਣਾ, ਉਨ੍ਹਾਂ ਦੇ ਸੰਤਪੁਣੇ ਵਿੱਚੋਂ ਸੁਭਾਵਿਕ ਤੌਰ ਉੱਤੇ ਪ੍ਰਫੁਲਿਤ ਹੋਇਆ ਲੱਗੇਗਾ—ਖੰਡੇ ਦੇ ਅੰਮ੍ਰਿਤ ਵਿਚ ਧਰਮ ਦੇ ਪਤਾਸੇ ਘੁਲੇ ਪ੍ਰਤੀਤ ਹੋਣਗੇ, ਪਰ ਜੇ ਦਸਵੇਂ ਗੁਰੂ ਨਾਨਕ ਵਾਲਾ ਬਿੰਬ ਭੁਲਾ ਦੇਈਏ ਤੇ ਦਸਮੇਸ਼ ਦੇ ਕੇਵਲ 'ਮਰਦ ਅਗੰਮੜੇ' ਤੇ 'ਵਰਿਆਮ ਇਕੇਲੇ' ਵਾਲੇ ਬਿੰਬ ਨੂੰ ਹੀ ਛਾਤੀ ਨਾਲ ਲਾਈ ਰੱਖੀਏ ਤਾਂ ਡਰ ਇਹ ਹੈ ਕਿ ਬਹਾਦਰੀ ਤਾਂ ਸ਼ਾਇਦ ਬਚ ਰਹੇ, ਪਰ ਉਸ ਵਿੱਚੋਂ ਧਰਮ ਲੋਪ ਹੋਵੇਗਾ।

ਇਸ ਖ਼ਤਰੇ ਦੀਆਂ ਮਿਸਾਲਾਂ ਪੰਜਾਬ ਦੇ ਵਰਤਮਾਨ ਖਾੜਕੂਆਂ ਵਿਚ ਸਪਸ਼ਟ ਵੇਖੀਆਂ ਜਾ ਸਕਦੀਆਂ ਹਨ—ਉਹ ਖਾੜਕੂ ਵੀ ਹੋਏ ਹਨ ਜੋ ਗੁਰੂ ਗੋਬਿੰਦ ਸਿੰਘ ਤੋਂ ਪ੍ਰੇਰਨਾ ਲੈ ਕੇ, ਧਰਮ ਦੀ ਖ਼ਾਤਰ, ਅਨਿਆਂ ਤੇ ਜਬਰ ਦੇ ਵਿਰੁੱਧ ਜੂਝਦਿਆਂ ਆਪਣੀਆਂ ਜਾਨਾਂ ਵਾਰਨ ਤਕ ਗਏ, ਤੇ ਉਹ ਵੀ ਹਨ ਜੋ ਗੁਰੂ ਗੋਬਿੰਦ ਸਿੰਘ ਦਾ ਨਾਂ ਲੈ ਕੇ, ਜਾਨਾਂ ਤਾਂ ਤਲੀ ਉੱਤੇ ਧਰੀ ਫਿਰਦੇ ਹੋਣਗੇ, ਪਰ ਲੋਕ-ਰਾਏ ਇਨ੍ਹਾਂ ਉੱਤੇ ਬੇਦੋਸਿਆਂ ਦੀਆਂ ਹੱਤਿਆਵਾਂ, ਅਬਲਾਵਾਂ ਦੀਆਂ ਬੇਪਤੀਆਂ ਤੇ ਖੋਹਾਂ-ਖਿੰਝੀ ਦੀਆਂ ਅਨੇਕ ਵਾਰਦਾਤਾਂ ਦੀ ਜ਼ਿੰਮੇਵਾਰੀ ਥੱਪਦੀ ਹੈ।

ਇਸ ਲਈ ਲੋੜ ਹੈ ਕਿ ਹਰ ਹਿਰਦੇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਦਸਵੇਂ ਗੁਰੂ

ਨਾਨਕ ਵਾਲਾ ਚਿਤਰ, ਪੱਕੀ ਤਰ੍ਹਾਂ, ਸਥਾਪਿਤ ਕਰਨ ਦਾ ਜਤਨ ਕੀਤਾ ਜਾਵੇ ਤਾਂ ਜੋ ਭਵਿੱਖ ਵਿਚ ਕਿਸੇ ਵੇਲੇ ਵੀ ਗੁਰੂ ਗੋਬਿੰਦ ਸਿੰਘ ਦਾ ਖ਼ੂਬਸੂਰਤ ਬਿੰਬ ਬੇਤੁਕਾ, ਬੇਸੁਰਾ, ਇਤਿਹਾਸਿਕ ਖ਼ਲਾ ਵਿੱਚੋਂ ਉਗਮਿਆ ਤੇ ਆਪਣੀ ਜੱਦੀ ਲਹਿਰ ਤੋਂ ਟੁੱਟਿਆ ਹੋਇਆ ਨਾ ਬਣੇ।

ਮੈਂ ਜਾਣਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਦਾ ਧਿਆਨ ਧਰਦਿਆਂ ਹੀ ਜੈਕਾਰਿਆਂ ਦੀ ਘਨਘੋਰ ਵਿਚ ਸੈਨਿਕ ਸਾਵਧਾਨਤਾ ਦਾ ਪਹਿਰਾ ਸ਼ੁਰੂ ਹੋ ਜਾਂਦਾ ਹੈ ਤੇ ਗੁਰੂ ਨਾਨਕ ਦਾ ਧਿਆਨ ਧਰਨ ਨਾਲ ਇਹ ਕੁੱਝ ਨਹੀਂ ਵਾਪਰਦਾ। ਉਨ੍ਹਾਂ ਦਾ ਬਿੰਬ ਉੱਭਰਦਾ ਹੈ ਇਕਟਸ ਸਹਿਜ ਤੇ ਧੀਰਜ ਵਾਲਾ ਅਤੇ ਸ਼ਾਂਤ।

ਪਰ ਇਸ ਪ੍ਰਸੰਗ ਦਾ ਇਕ ਨੁਕਤਾ ਆਪਣੀ ਚੇਤਨਾ ਵਿਚ ਵਸਾਈ ਰੱਖਣ ਦੀ ਲੋੜ ਹੈ ਕਿ ਗੁਰੂ ਨਾਨਕ ਦੇਵ ਤੋਂ ਲੈ ਕੇ ਨੌਵੇਂ ਗੁਰੂ ਸਾਹਿਬ ਤਕ, ਸਾਰੇ ਗੁਰੂ ਆਪੋ-ਆਪਣੇ ਸਮੇਂ ਵਿਚ ਸਮਾਜ ਦੀਆਂ ਕੁਚਾਲਾਂ ਤੇ ਵਧੀਕੀਆਂ ਦੇ ਵਿਰੁੱਧ ਆਪਣੀ ਅਸੰਮਤੀ, ਅਪਰਵਾਨਤਾ, ਨਾਰਾਜ਼ਗੀ, ਘ੍ਰਿਣਾ ਤੇ ਰੋਸ ਵਰਗੇ ਪ੍ਰਤੀਕਰਮ ਸਪਸ਼ਟ ਤੇ ਉੱਚੀ ਸੁਰ ਵਿਚ ਪ੍ਰਗਟਾਉਂਦੇ ਰਹੇ ਸਨ।

ਕੀ ਸਾਡੇ ਵਿੱਚੋਂ ਕਿਸੇ ਦੀ ਕਲਪਨਾ ਨੌਂ ਗੁਰੂਆਂ ਦੇ ਇਸ ਲਗਾਤਾਰ 'ਰੋਸ' ਨੂੰ, ਕੁਦਰਤੀ ਵਿਕਾਸ ਨਾਲ, ਗੁਰੂ ਗੋਬਿੰਦ ਸਿੰਘ ਵਾਲੇ 'ਰੋਹ' ਤਕ ਵਿਗਸਦਾ ਨਹੀਂ ਵੇਖ ਸਕਦੀ ?

ਗੁਰੂ ਨਾਨਕ ਦੇਵ ਨੇ ਆਪਣੀਆਂ ਅੱਖਾਂ ਨਾਲ ਬਾਬਰ ਦੇ ਫ਼ੌਜੀਆਂ ਵੱਲੋਂ ਭਾਰਤੀ ਜਨਤਾ ਦੀ ਬੇਪਤੀ, ਲੁੱਟ-ਖਸੁੱਟ ਤੇ ਮਾਰ-ਧਾੜ ਹੁੰਦੀ ਵੇਖੀ ਸੀ। ਉਨ੍ਹਾਂ ਨੇ ਇਸ ਦੁਰਦਸ਼ਾ ਦੇ ਵਿਰੁੱਧ ਭਾਰਤੀ ਜੋਧਿਆਂ ਦਾ ਰਵੱਈਆ ਵੀ ਵੇਖਿਆ ਸੀ। ਇਹ ਬਿਲਕੁਲ ਉਹੋ ਜਿਹਾ ਸੀ, ਜਿਹੋ ਜਿਹਾ *ਸਾਖੀ ਪੋਥੀ* ਦੀ ਸੰਗਤ ਦਾ ਸੀ। ਬੇਇੱਜ਼ਤੀ ਨੂੰ ਚੁੱਪ ਕਰ ਕੇ ਪੀ ਜਾਣਾ, ਘਰ-ਬਾਰ ਦੀ ਲੁੱਟ ਨੂੰ ਬਾਹਰ ਖੜੇ ਹੋ ਕੇ ਨਿਪੁੰਸਕ ਦ੍ਰਿਸ਼ਟੀ ਨਾਲ ਵੇਖੀ ਜਾਣਾ ਤੇ ਕਾਤਲ ਦੀ ਸਹੂਲਤ ਲਈ ਆਪਣੇ ਆਪ ਸਿਰ ਨਿਵਾ ਦੇਣਾ।

ਗੁਰੂ ਨਾਨਕ ਦੇਵ ਨੂੰ ਇਸ ਤਰ੍ਹਾਂ ਦੇ ਕੁਦਰਤੀ ਪ੍ਰਤਿਕਰਮ ਅਸਲੋਂ ਗ਼ੈਰ-ਕੁਦਰਤੀ ਲੱਗਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜਗਤ ਵਿਚ ਜੋ ਕੁੱਝ ਵਾਪਰਦਾ ਹੈ, ਉਸ ਦਾ ਕਰਨ-ਕਰਾਉਣ ਵਾਲਾ ਜਗਤ ਦਾ ਕਰਤਾ ਹੈ। ਉਹ ਇਸੇ ਕਰਤਾਰ ਨੂੰ ਸੰਬੋਧਿਤ ਹੋ ਕੇ ਬੋਲੇ ਸਨ :

"ਹੇ ਕਰਨਹਾਰ ! ਇਹ ਜੋ ਕੁੱਝ ਵਾਪਰ ਰਿਹਾ ਹੈ, ਬੇਸ਼ੱਕ ਤੇਰੀ ਰਜ਼ਾ ਵਿਚ ਹੀ ਵਾਪਰ ਰਿਹਾ ਹੈ, ਪਰ ਮੈਂ ਕੀ ਕਰਾਂ ? ਮੇਰੇ ਅੰਦਰ ਇਸ ਦੇ ਵਿਰੁੱਧ ਲੂਹਰੀਆਂ ਉੱਠ ਰਹੀਆਂ ਹਨ। ਬਰਾਬਰ ਦੀ ਚੋਟ ਹੁੰਦੀ ਤਾਂ ਕੋਈ ਗੱਲ ਨਹੀਂ ਸੀ, ਪਰ ਇਹ ਤਾਂ ਇਉਂ ਹੋ ਰਿਹਾ ਹੈ, ਜਿਵੇਂ ਵਿਚਾਰੀਆਂ ਬੇਜ਼ਬਾਨ ਗਊਆਂ ਉੱਤੇ ਕੋਈ ਸ਼ੇਰ ਝਪਟ ਪਿਆ ਹੋਵੇ। ਇਹ ਕੈਸਾ ਤਮਾਸ਼ਾ ਹੈ, ਤੇਰਾ ?"

**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥**[36]

'ਰੋਸ' (ਸੰਸਕ੍ਰਿਤ : ਰੋਸ਼) ਦਾ ਅਰਥ ਹੈ—ਰੋਹ, ਗ਼ੁੱਸਾ, ਕ੍ਰੋਧ। ਗੁਰੂ ਸਾਹਿਬ ਫ਼ਰਮਾ ਰਹੇ ਹਨ ਕਿ ਜ਼ਾਲਮ ਵੱਲੋਂ ਮਜ਼ਲੂਮ ਉੱਤੇ ਜਬਰ ਹੋ ਰਿਹਾ ਹੋਵੇ ਤਾਂ ਮੇਰਾ ਖ਼ੂਨ ਖੌਲਣ ਲੱਗ ਪੈਂਦਾ ਹੈ। ਇਹੀ 'ਰੋਸ' ਹੈ ਜਿਸ ਦੀ ਗੱਲ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕੀਤੀ ਹੈ। ਆਪ ਦੀ ਤੁਕ ਹੈ :

**ਜਬੈ ਬਾਣ ਲਾਗਿਓ ॥ ਤਬੈ ਰੋਸ ਜਾਗਿਓ ॥੩੧॥**[37]

---

36 *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 360.

37 *ਦਸਮ ਗ੍ਰੰਥ*, ਬਚਿਤ੍ਰ ਨਾਟਕ, ਸਫ਼ਾ 56.

ਇਨ੍ਹਾਂ ਦੋਹਾਂ ਤਰ੍ਹਾਂ ਦੇ ਰੋਸਾਂ ਵਿਚ ਕੋਈ ਸਾਂਝ ਲੱਭਦੀ ਹੈ ਕਿ ਨਹੀਂ? ਖ਼ਾਸ ਕਰ ਕੇ ਜਦੋਂ ਪਤਾ ਹੋਵੇ ਕਿ ਤੀਰ ਲੱਕੜੀ ਜਾਂ ਧਾਤ ਦੇ ਨਹੀਂ, ਅਨਿਆਂ, ਜਬਰ ਤੇ ਪੁੱਠੇ ਬੋਲਾਂ ਦੇ ਵੀ ਹੋ ਸਕਦੇ ਹਨ?

ਇਸੇ ਤਰ੍ਹਾਂ, ਗੁਰੂ ਨਾਨਕ ਦੇਵ ਫ਼ਰਮਾਉਂਦੇ ਹਨ ਕਿ ਆਪਣੇ ਮੂੰਹੋਂ ਮੀਆਂ ਮਿੱਠੂ ਤਾਂ ਸਭ ਬਣੇ ਫਿਰਦੇ ਹਨ, ਰੁਸਤਮ ਤੋਂ ਘੱਟ ਕੋਈ ਵੀ ਨਹੀਂ ਹੁੰਦਾ, ਪਰ ਨਾਨਕ ਤਾਂ ਨਾਨਕ ਓਦੋਂ ਹੀ ਬਣਦਾ ਹੈ, ਜਦੋਂ ਇੱਜ਼ਤ ਦੇ ਵੱਟੇ ਨਾਲ ਤੋਲਿਆਂ ਪੂਰਾ ਉਤਰੇ:

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥**[38]

ਗੁਰੂ ਨਾਨਕ ਕਹਿ ਰਿਹਾ ਹੈ ਕਿ ਜੇ ਜੀਉਣਾ ਹੈ ਤਾਂ ਸਿਰ ਉੱਚਾ ਕਰ ਕੇ ਜੀਉਣਾ ਹੈ। ਦੇਸ-ਵਾਸੀਆਂ ਦੇ ਉਸ ਵੇਲੇ ਦੇ ਸੁਭਾ ਅਨੁਸਾਰ, ਗ਼ੁਲਾਮੀ ਤੇ ਬੇਪਤੀ ਵਾਲੇ ਜੀਵਨ ਵਿਚ ਉਸ ਦਾ ਸਾਹ ਘੁਟੀਂਦਾ ਹੈ।

ਵੇਖਣਾ ਇਹ ਹੈ ਕਿ ਗੁਰੂ ਨਾਨਕ ਵਾਲੀ ਇਹ ਭਾਵਨਾ, ਗੁਰੂ ਗੋਬਿੰਦ ਸਿੰਘ ਤਕ ਪਹੁੰਚਦਿਆਂ, 'ਸਿੰਘ ਨਾਦ' ਬਣ ਜਾਂਦੀ ਹੈ ਕਿ 'ਅਨਹਦ ਨਾਦ' ਵਰਗਾ ਕੋਈ ਨਿਜੀ ਅਨੁਭਵ ਬਣ ਕੇ ਰਹਿ ਜਾਂਦੀ ਹੈ?

ਉੱਤਰ ਵਿਚ ਗੁਰੂ ਗੋਬਿੰਦ ਸਿੰਘ ਦੀ ਆਵਾਜ਼ ਗੂੰਜਦੀ ਹੈ:

**ਨਿਸਚੈ ਕਰਿ ਅਪਨੀ ਜੀਤ ਕਰੋਂ ॥**[39]

ਸਿੱਖ ਲਹਿਰ ਦੀ ਧਾਰਮਿਕ ਤੇ ਦਾਰਸ਼ਨਿਕ ਨੀਤੀ ਦੀ ਨਿਰੰਤਰਤਾ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਇਕਬਾਲੀਆ ਬਿਆਨ ਉੱਪਰ ਦਿੱਤਾ ਜਾ ਚੁੱਕਾ ਹੈ। ਉਸ ਦੀ ਰੋਸ਼ਨੀ ਵਿਚ ਮੈਨੂੰ ਇਹ ਮੰਨਣ ਵਿਚ ਕੋਈ ਔਖ ਨਹੀਂ ਕਿ ਪਹਿਲੇ ਤੇ ਦਸਵੇਂ ਗੁਰੂ ਦਿਆਂ ਪ੍ਰਤਿਕਰਮਾਂ ਦੇ ਵਿਚਕਾਰਲਾ ਖੱਪਾ, ਕੁਦਰਤੀ ਵਿਕਾਸ ਨਾਲ, ਸਹਿਜੇ ਹੀ ਭਰਿਆ ਜਾ ਸਕਣ ਵਾਲਾ ਹੈ, ਅਭਰ ਤੇ ਅਲੰਘ ਨਹੀਂ ਹੈ।

ਭੈ ਤੇ ਗੁਰੂ ਗੋਬਿੰਦ ਸਿੰਘ, ਦੋ ਵਿਰੋਧੀ ਇਕਾਈਆਂ ਹਨ। ਅਸੀਂ ਗੁਰੂ ਸਾਹਿਬ ਨੂੰ ਸਦਾ ਨਿਰਭੈ ਜੋਧੇ ਵਜੋਂ ਹੀ ਕਲਪਦੇ ਹਾਂ, ਪਰ ਸਾਡਾ ਸੰਕਲਪ ਸੁੰਗੜਨ ਕਿਉਂ ਲੱਗ ਪੈਂਦਾ ਹੈ, ਜਦੋਂ ਗੁਰੂ ਤੇਗ਼ ਬਹਾਦਰ, ਜੋ ਆਪਣੇ ਪਿਤਾ, ਗੁਰੂ ਹਰਿਗੋਬਿੰਦ ਸਾਹਿਬ ਪਾਸੋਂ ਸਾਰੇ ਜੰਗੀ ਕਰਤਬਾਂ ਦੀ ਸਿਖਲਾਈ ਲੈ ਕੇ ਜੰਗਾਂ-ਜੁੱਧਾਂ ਵਿਚ ਚੋਖਾ ਨਾਮਣਾ ਖੱਟ ਚੁੱਕੇ ਸਨ, ਪਹੁੰਚੇ ਹੋਏ ਗਿਆਨਵਾਨ ਮਨੁੱਖ ਦਾ ਬੁਨਿਆਦੀ ਲੱਛਣ ਹੀ ਨਿਰਭੈਤਾ ਮੰਨਦੇ ਹਨ?

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥੧੬॥**[40]

ਗੁਰੂ ਅਰਜਨ ਦੇਵ ਜੀ ਦੀ ਸੰਪਾਦਿਤ *ਆਦਿ ਬੀੜ* ਵਿਚ, ਜਿਸ ਨੂੰ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਦੀ ਪਦਵੀ ਉੱਤੇ ਸਜਾਇਆ, ਭਗਤ ਕਬੀਰ ਜੀ ਦਾ ਬੜਾ ਹੀ ਸਪਸ਼ਟ ਕਥਨ ਹੈ:

**ਸੰਤਾ ਮਾਨਉ, ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥੧॥**[41]

---

38. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 469.
39. *ਦਸਮ ਗ੍ਰੰਥ*, ਚੰਡੀ ਚਰਿਤ੍ਰ, ਸਫ਼ਾ 99.
40. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1427.
41. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 969.

ਇਸ ਕਥਨ ਦਾ ਭਾਵ ਤਾਂ ਜਿਵੇਂ ਗੁਰੂ ਗੋਬਿੰਦ ਸਿੰਘ ਤਕ ਜਿਉਂ ਦਾ ਤਿਉਂ ਹੀ ਪਹੁੰਚ ਗਿਆ ਹੋਵੇ! ਇਸ ਨੂੰ ਤਾਂ ਜਿਵੇਂ ਕੋਈ ਪੈਂਡਾ ਕੱਛਣ ਦੀ ਲੋੜ ਹੀ ਨਾ ਪਈ ਹੋਵੇ!

ਇਉਂ ਲੱਗਦਾ ਹੈ ਜਿਵੇਂ ਕਬੀਰ ਜੀ ਗੁਰੂ ਸਾਹਿਬ ਦੀ ਸਾਰੀ ਕਥਨੀ, ਸਾਰੀ ਦੀ ਸਾਰੀ ਕਰਨੀ ਤੇ ਉਨ੍ਹਾਂ ਦੇ ਸਾਰੇ ਜੀਵਨ-ਦਰਸ਼ਨ ਨੂੰ ਇਸ ਸੱਤ ਪਦਾਂ ਦੇ ਮੰਤਰ ਵਾਲੀ ਡੱਬੀ ਵਿਚ ਗੁਰੂ ਸਾਹਿਬ ਲਈ ਸਾਂਭ ਕੇ ਰੱਖ ਗਏ ਹੋਣ।

ਗੁਰੂ ਸਾਹਿਬ ਨੇ ਇਸੇ ਕਬੀਰੀ ਨੁਸਖ਼ੇ ਅਨੁਸਾਰ, ਭਲੇ ਲੋਕਾਂ ਨੂੰ, ਚਾਹੇ ਉਹ ਕਿਸੇ ਵੀ ਧਰਮ ਦੇ ਤੇ ਕਿਸੇ ਵੀ ਵਿਚਾਰ ਦੇ ਸਨ, ਮਾਨਤਾ ਦਿੱਤੀ, ਆਦਰ-ਸਤਿਕਾਰ ਦਿੱਤਾ, ਪਰ ਦੁਸ਼ਟਾਂ ਤੇ ਦੋਖੀਆਂ ਨੂੰ ਸੋਧ-ਸੁਧਾਈ ਦੀ ਕੋਤਵਾਲੀ ਦੇ ਦਰਸ਼ਨ ਵੀ ਕਰਵਾਏ।

ਇਕਰੂਪਤਾ ਲੱਭਣ, ਸੰਗਲੀ ਜੋੜਨ, ਸੁਰ ਮੇਲਣ ਜਾਂ ਵਿਕਾਸ ਦਰਸਾਉਣ ਅਤੇ ਪ੍ਰਾਸੰਗਿਕਤਾ ਤੇ ਸਾਰਥਿਕਤਾ ਭਾਲਣ ਦੀ ਸੇਵਾ ਹਰ ਪੀੜ੍ਹੀ ਦੇ ਸੁਸਿੱਖਿਅਤ ਇਤਿਹਾਸਕਾਰਾਂ ਨੇ ਨਵੇਂ ਸਿਰਿਓਂ ਆਪ ਕਰਨੀ ਹੁੰਦੀ ਹੈ।

ਸਾਡੀ ਪੀੜ੍ਹੀ ਦੇ ਇਤਿਹਾਸਕਾਰ ਵੀ, ਆਸ ਹੈ, ਇਸ ਪਾਸੇ ਜ਼ਰੂਰ ਧਿਆਨ ਦੇਣਗੇ। ਇਹ ਖੋਜ ਕਰਦਿਆਂ, ਜਿਸ ਵਿਆਪਕ ਤੱਥ ਨੂੰ ਅੱਖੋਂ ਉਹਲੇ ਕਰ ਕੇ ਕੋਈ ਵਿਦਵਾਨ ਗ਼ਲਤ ਨਤੀਜੇ ਕੱਢ ਸਕਦਾ ਹੈ, ਉਹ ਇਹ ਹੈ ਕਿ ਪੰਜ ਸਦੀਆਂ ਲੰਘ ਜਾਣ ਦੇ ਬਾਅਦ ਵੀ, ਸਾਧਾਰਨ ਸਿੱਖ ਜਗਤ, ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਇੱਕੋ ਜਗਦੀ ਜੋਤ ਦੇ ਸਾਂਝੇ ਹੋਣ ਵਾਲੇ ਸੰਕਲਪ ਨਾਲ ਉਸੇ ਤਰ੍ਹਾਂ ਜੁੜਿਆ ਹੋਇਆ ਹੈ, ਭਾਵੇਂ ਘੁਸਮੁਸੇ ਰੰਗ ਵਿਚ ਹੀ ਹੋਵੇ, ਜਿਸ ਤਰ੍ਹਾਂ ਸੱਤੇ ਤੇ ਬਲਵੰਡ ਨੇ ਆਪਣੀ ਵਾਰ ਵਿਚ ਜੁੜਿਆ ਹੋਇਆ ਵਿਖਾਇਆ ਸੀ।

ਗੁਰੂ ਸਾਹਿਬਾਨ ਦੇ ਵੱਖਰੇ ਵੱਖਰੇ ਗੁਰਪੁਰਬ ਮਨਾਉਂਦਿਆਂ, ਵੱਖਰੀਆਂ ਵੱਖਰੀਆਂ ਤਸਵੀਰਾਂ ਬਣਾਉਂਦਿਆਂ, ਹਰ ਗੁਰੂ ਦੀ ਬਾਣੀ ਨੂੰ ਇਕ ਸੁਤੰਤਰ ਇਕਾਈ ਮੰਨ ਕੇ ਉਸ ਉੱਤੇ ਖੋਜ ਕਰਦਿਆਂ-ਕਰਾਉਂਦਿਆਂ ਵੀ ਲੋੜ ਹੈ, ਸਿੱਖਾਂ ਦੇ ਇਸ ਘੁਸਮੁਸੇ ਵਿਸ਼ਵਾਸ ਨੂੰ ਬਲਵਾਨ ਬਣਾਉਣ ਤੇ ਉਜਾਗਰ ਕਰਨ ਦੀ!

ਦੂਜੇ ਪਾਸੇ, ਜਿਸ ਜੁਝਾਰ ਬਿਰਤੀ, ਦ੍ਰਿੜ੍ਹ ਨਿਸਚੇ ਤੇ ਜਿੱਤ ਦੇ ਵਿਸ਼ਵਾਸ ਦੇ ਪ੍ਰਤੀਕ ਗੁਰੂ ਗੋਬਿੰਦ ਸਿੰਘ ਜੀ ਬਣ ਚੁੱਕੇ ਹਨ, ਉਸ ਨੂੰ ਜੀਉਂਦੇ ਰੱਖਣ ਤੇ ਹੋਰ ਬਲਵਾਨ ਬਣਾਉਣ ਦੀ ਵੀ ਲੋੜ ਹੈ ਤਾਂ ਜੋ ਇਹ ਆਦਰਸ਼ ਸਿੱਖ ਦੇ ਸਾਹਮਣੇ ਰਹੇ ਕਿ ਉਸ ਨੇ ਇੱਕੋ ਵੇਲੇ ਸਿੱਖ ਵੀ ਬਣਨਾ ਹੈ ਤੇ ਸਿੰਘ ਵੀ—ਨਿਰਭੈ, ਆਜ਼ਾਦ, ਚੜ੍ਹਦੀ ਕਲਾ ਵਾਲਾ, ਨਾਮੀ, ਕਿਰਤੀ ਤੇ ਸਾਂਝੀਵਾਲ ਮਨੁੱਖ।

# ਸਿੱਖ ਧਰਮ ਤੇ ਸਿਆਸਤ

ਮੈਂ ਉੱਤਰੀ ਅਮਰੀਕਾ ਦੀ ਸਿੱਖ ਕਾਊਂਸਿਲ ਦਾ ਸ਼ੁਕਰਗੁਜ਼ਾਰ ਹਾਂ ਕਿ ਉਸ ਨੇ ਆਪਣੇ ਸਾਲਾਨਾ ਸਮਾਗਮ ਦੇ ਵਿਸ਼ੇਸ਼ ਮੌਕੇ ਉੱਤੇ ਮੈਨੂੰ ਸਿੱਖ ਧਰਮ ਤੇ ਸਿਆਸਤ (politics) ਬਾਰੇ ਆਪਣੇ ਵਿਚਾਰ ਅੱਜ ਵਰਗੀ ਵਿਦਵਾਨ ਸੰਗਤ ਨਾਲ ਸਾਂਝੇ ਕਰਨ ਦਾ ਮੌਕਾ ਮੁਹੱਈਆ ਕੀਤਾ ਹੈ।

ਧਰਮ ਤੇ ਸਿਆਸਤ ਦੇ ਆਪਸੀ ਸੰਬੰਧਾਂ ਵਾਲਾ ਵਿਸ਼ਾ ਇਤਿਹਾਸ ਦਾ ਇਕ ਬੜਾ ਗੰਭੀਰ ਮਸਲਾ ਰਿਹਾ ਹੈ। ਅੱਜ ਵੀ ਕੋਈ ਵਿਰਲਾ ਖ਼ੁਸ਼ਕਿਸਮਤ ਦੇਸ ਹੋਵੇਗਾ ਜਿਸ ਵਿਚ ਧਰਮ ਤੇ ਸਿਆਸਤ ਪੂਰੀ ਤਰ੍ਹਾਂ ਕਦਮ ਮਿਲਾ ਕੇ ਚੱਲ ਰਹੇ ਹਨ ਜਾਂ ਇਕ ਨੇ, ਸੱਚੇ ਦਿਲੋਂ, ਦੂਜੇ ਦੀ ਈਨ ਮੰਨ ਲਈ ਹੈ।

ਵੇਖਣ ਨੂੰ ਤਾਂ ਭਾਵੇਂ ਲੱਗਦਾ ਹੋਵੇ ਕਿ ਕੁੱਝ ਕਮਿਊਨਿਸਟ ਦੇਸਾਂ ਵਿਚ ਸਿਆਸਤ, ਧਰਮ ਦੀ ਪਿੱਠ ਲਾ ਕੇ, ਆਪ ਉਸ ਦੀ ਹਿੱਕ ਉੱਤੇ ਸਵਾਰ ਹੋਣ ਵਿਚ ਸਫਲ ਹੋ ਚੁੱਕੀ ਹੈ ਤੇ ਇਸੇ ਤਰ੍ਹਾਂ ਇਸਰਾਈਲੀ, ਇਸਲਾਮੀ, ਈਸਾਈ ਜਾਂ ਬੋਧੀ ਦੇਸਾਂ ਬਾਰੇ ਵੀ ਲੱਗਦਾ ਹੋਵੇਗਾ ਕਿ ਧਰਮ, ਸਿਆਸਤ ਨੂੰ ਨੱਥ ਪਾਉਣ ਵਿਚ ਸਫਲ ਹੋ ਚੁੱਕਾ ਹੈ, ਪਰ ਜਿਨ੍ਹਾਂ ਨੂੰ ਇਨ੍ਹਾਂ ਦੇਸਾਂ ਵਿਚ ਜਾਣ ਦੇ ਮੌਕੇ ਮਿਲੇ ਹਨ, ਉਨ੍ਹਾਂ ਦਾ ਕਹਿਣਾ ਹੈ ਕਿ ਅਜੇ ਧਰਮ ਤੇ ਸਿਆਸਤ ਦੇ ਮਾਮਲੇ ਵਿਚ ਦੁਹਾਂ ਤਰ੍ਹਾਂ ਦੇ ਦੇਸਾਂ ਵਿੱਚੋਂ ਕਿਸੇ ਨੂੰ ਤਣਾਉ-ਰਹਿਤ (tension-free) ਨਹੀਂ ਮੰਨਿਆ ਜਾ ਸਕਦਾ।

ਹਿੰਦੁਸਤਾਨ ਵਿਚ ਵੀ ਇਹ ਤਣਾਉ ਮੌਜੂਦ ਹੈ, ਪਰ ਓਥੇ ਇਸ ਦੀ ਪ੍ਰਕਿਰਤੀ (nature) ਵੱਖਰੀ ਹੈ, ਕਿਉਂਕਿ ਭਾਰਤੀ ਵਿਧਾਨ (constitution) ਦਾ ਮੁਹਾਂਦਰਾ ਜਮਹੂਰੀ ਸੈਕੂਲਰਤਾ (democratic secularism) ਵਾਲਾ ਹੈ, ਪਰ ਸੱਤਾਧਾਰੀ ਪਾਰਟੀ (party in power) ਸਮੇਤ, ਸ਼ਾਇਦ ਹੀ ਕੋਈ ਨਿਰੋਲ ਸਿਆਸੀ ਪਾਰਟੀ ਹੋਵੇਗੀ, ਜੋ ਵੋਟਾਂ ਅਟੇਰਨ ਲਈ, ਖੁੱਲ੍ਹੇ ਜਾਂ ਲੁਕਵੇਂ ਢੰਗ ਨਾਲ, ਧਰਮ ਦੀ ਵਰਤੋਂ ਨਹੀਂ ਕਰਦੀ। ਇਸੇ ਤਰ੍ਹਾਂ, ਭਾਰਤ ਦੀ ਬਹੁ-ਗਿਣਤੀ ਦੇ ਧਰਮ, ਅਰਥਾਤ ਹਿੰਦੂ ਧਰਮ ਸਮੇਤ, ਸ਼ਾਇਦ ਹੀ ਕੋਈ ਧਰਮ ਹੋਵੇਗਾ, ਜੋ ਆਪਣੇ ਹਿਤਾਂ ਦੀ ਖ਼ਾਤਰ, ਸਿਆਸੀ ਅਖਾੜੇ ਵਿਚ ਖੁੱਲ੍ਹਮ-ਖੁੱਲ੍ਹਾ ਨਹੀਂ ਉਤਰਦਾ।

ਇਸ ਅਖ਼ੀਰਲੀ ਵੰਨਗੀ ਵਿਚ ਸਿੱਖ ਵੀ ਸ਼ਾਮਿਲ ਹਨ, ਕਿਉਂਕਿ ਇਨ੍ਹਾਂ ਉੱਤੇ ਦੂਸ਼ਣ ਲਾਇਆ ਜਾਂਦਾ ਹੈ ਕਿ ਇਹ ਲੋਕ ਭਾਰਤ ਦੇ ਆਜ਼ਾਦ ਹੋਣ ਤੋਂ ਪਿੱਛੋਂ ਵੀ ਸਿਆਸਤ ਨੂੰ ਧਾਰਮਿਕ ਬਾਣਾ (uniform) ਪੁਆਉਣ ਤੋਂ ਬਾਜ਼ ਨਹੀਂ ਆਉਂਦੇ।

ਇਸ ਦੂਸ਼ਣ ਦਾ ਜਵਾਬ ਦੇਣਾ ਬਣਦਾ ਹੈ। ਯੋਗ ਜਵਾਬ ਤਾਂ ਉਹ ਸਿੱਖ ਸੰਸਥਾਵਾਂ (bodies) ਹੀ ਦੇ ਸਕਦੀਆਂ ਹਨ, ਜੋ ਸਿੱਖ ਧਰਮ ਦੇ ਝੰਡੇ ਹੇਠ ਸਿਆਸੀ ਜੰਗ ਲੜਦੀਆਂ

ਹਨ, ਪਰ ਕਿਉਂਕਿ ਅੱਜ ਸਿੱਖ ਸਵਾਲ ਬਹੁਤ ਭਖ ਕੇ ਸਾਹਮਣੇ ਆਇਆ ਹੋਇਆ ਹੈ, ਇਸ ਲਈ, ਕੀ ਭਾਰਤ ਵਿਚ ਤੇ ਕੀ ਭਾਰਤ ਤੋਂ ਬਾਹਰ, ਹਰ ਸਿੱਖ ਨੂੰ ਇਸ ਬਾਰੇ ਜਵਾਬਦੇਹ ਹੋਣਾ ਪੈ ਰਿਹਾ ਹੈ। ਸੋ ਜ਼ਰੂਰੀ ਹੈ ਕਿ ਪਹਿਲਾਂ ਇਸ ਬਾਰੇ ਹਰ ਇਕ ਸਿੱਖ ਆਪ ਸਪਸ਼ਟ ਹੋਵੇ। ਇਸ ਪੱਤਰ (paper) ਦੇ ਲਿਖੇ ਜਾਣ ਵੇਲੇ ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਵੱਲੋਂ, ਜਿਹੜਾ 'ਧਰਮ-ਯੁੱਧ' ਚੱਲ ਰਿਹਾ ਹੈ, ਉਸ ਵਿਚ, ਦਲ ਦੇ ਦਾਅਵੇ ਅਨੁਸਾਰ, ਢਾਈ ਲੱਖ ਤੋਂ ਉੱਪਰ ਸਿੱਖ-ਸਿੱਖਣੀਆਂ ਗ੍ਰਿਫ਼ਤਾਰ ਹੋ ਚੁੱਕੀਆਂ ਹਨ ਤੇ ਢਾਈ ਸੌ ਤੋਂ ਉੱਪਰ ਪ੍ਰਾਣੀ ਆਪਣੀਆਂ ਜਾਨਾਂ ਦੀ ਬਲੀ (sacrifice) ਦੇ ਚੁੱਕੇ ਹਨ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਇਸ ਵੇਲੇ ਧਰਮ ਤੇ ਸਿਆਸਤ ਦਾ ਮਸਲਾ ਸਿੱਖਾਂ ਲਈ ਇਕ ਅਕਾਡਮਿਕ (academic) ਮਸਲਾ ਨਾ ਰਹਿ ਕੇ, ਨਾਜ਼ੁਕ ਜਜ਼ਬਾਤੀ ਮਸਲਾ, ਬਲਕਿ ਵਿਰੋਧੀ ਧਿਰਾਂ ਵਿਚ ਹਿੰਸਕ ਜ਼ੋਰ-ਅਜ਼ਮਾਈ ਦਾ ਮਸਲਾ ਬਣ ਗਿਆ ਹੈ।

ਇਸ ਭਖੇ-ਤਪੇ ਮਾਹੌਲ ਦੇ ਬਾਵਜੂਦ ਜਦੋਂ ਮੈਂ ਆਪ ਦੀ ਕਾਊਂਸਿਲ ਦੇ ਪ੍ਰਧਾਨ ਡਾ. ਗੁਰਨਾਮ ਸਿੰਘ ਜੀ ਪੰਨੂੰ ਦਾ ਹੁਕਮ ਮੰਨ ਕੇ, ਸਿੱਖ ਸਰੋਤਿਆਂ ਦੇ ਸਨਮੁਖ, ਸਿੱਖ ਧਰਮ ਤੇ ਸਿਆਸਤ ਵਰਗੇ ਨਾਜ਼ੁਕ-ਬਣ-ਚੁੱਕੇ ਮਸਲੇ ਬਾਰੇ ਗੱਲ-ਬਾਤ ਕਰਨ ਦੀ ਹਾਮੀ ਭਰੀ ਤਾਂ ਮੇਰੇ ਸਾਹਮਣੇ ਵੱਡਾ ਨੁਕਤਾ ਇਹ ਸੀ ਕਿ ਮਸਲਾ ਚਾਹੇ ਕਿੰਨਾ ਵੀ ਨਾਜ਼ੁਕ, ਗੰਭੀਰ ਜਾਂ ਗੁੰਝਲਦਾਰ ਕਿਉਂ ਨਾ ਹੋਵੇ, ਕਦੀ ਨਾ ਕਦੀ ਤਾਂ ਉਸ ਦੇ ਆਹਮੋ-ਸਾਹਮਣੇ ਹੋਣਾ ਹੀ ਪੈਂਦਾ ਹੈ ਤੇ ਜਦ ਕਦੀ ਵੀ ਇਹ ਸੁਭਾਗਾ ਛਿਨ ਆਵੇਗਾ, ਟਿਕ ਕੇ ਠੰਢੇ ਦਿਲ-ਦਿਮਾਗ਼ ਨਾਲ ਹਰ ਪੱਖ ਉੱਤੇ ਵਿਚਾਰ ਕਰਨ ਦਾ ਕੰਮ ਕਰਨਾ ਹੀ ਪਵੇਗਾ।

ਅੱਜ ਮੇਰਾ ਜਤਨ ਹੋਵੇਗਾ ਕਿ ਸਿੱਖ ਧਰਮ ਤੇ ਸਿਆਸਤ ਦੇ ਮਸਲੇ ਨੂੰ ਆਪ ਦੇ ਸਾਹਮਣੇ ਵੱਧ ਤੋਂ ਵੱਧ ਗ਼ੈਰ-ਜਜ਼ਬਾਤੀ, ਵਸਤੂ-ਪਰਕ (factual) ਤੇ ਅਕਾਡਮਿਕ ਢੰਗ ਨਾਲ ਪੇਸ਼ ਕਰਾਂ, ਤਾਂ ਜੋ ਇਹ ਹੋਰ ਡੂੰਘੀ ਤੇ ਗੰਭੀਰ ਸੋਚ-ਵਿਚਾਰ ਦਾ ਵਿਸ਼ਾ ਬਣ ਸਕੇ।

## 2

ਧਰਮ ਤੇ ਸਿਆਸਤ ਮਨੁੱਖੀ ਸਮਾਜ ਦੀਆਂ ਦੋ ਮਹਾਂ-ਬਲੀ ਸ਼ਕਤੀਆਂ ਹਨ। ਜੇ ਇਨ੍ਹਾਂ ਦੀਆਂ ਮੂਲ ਰੁਚੀਆਂ ਵੱਲ ਜਾਇਆ ਜਾਵੇ ਤਾਂ ਇਨ੍ਹਾਂ ਦੇ ਕਾਰਜ-ਖੇਤਰਾਂ (operational theatres) ਦਾ ਆਪੋ-ਵਿੱਚੀ ਕਾਫ਼ੀ ਫ਼ਰਕ ਦਿੱਸੇਗਾ। ਮਸਲਨ, ਧਰਮ, ਆਤਮ (self) ਤੋਂ ਪਰਮ-ਆਤਮ (Supreme Self or Being) ਵੱਲ ਉੱਠਣ ਦਾ ਜਤਨ ਕਰਦਾ ਹੈ, ਜਦ ਕਿ ਸਿਆਸਤ, ਤਖ਼ਤੇ (poverty) ਤੋਂ ਤਖ਼ਤ (pelf) ਵੱਲ ਪਹੁੰਚਣ ਲਈ ਹੰਭਲਾ ਮਾਰਦੀ ਹੈ; ਧਰਮ ਪਲਤ-ਮੁਖੀ (otherworldly) ਹੁੰਦਾ ਹੈ ਪਰ ਸਿਆਸਤ ਹਲਤ-ਮੁਖੀ (thisworldly) ਹੁੰਦੀ ਹੈ; ਮਨ-ਇੱਛਿਤ (desired) ਫਲ ਪ੍ਰਾਪਤ ਕਰਨ ਲਈ ਧਰਮ ਨੈਤਿਕ (moral) ਸਾਧਨ ਵਰਤਣ ਦਾ ਦਾਅਵਾ ਕਰਦਾ ਹੈ, ਪਰ ਸਿਆਸਤ ਨੈਤਿਕ ਗਿਣਤੀ-ਮਿਣਤੀ ਵਿਚ ਆਪਣਾ ਸਮਾਂ ਘੱਟ ਹੀ ਗਵਾਉਂਦੀ ਹੈ; ਧਰਮ ਸਮਝਦਾ ਹੈ, ਮਨ ਵੱਸ ਵਿਚ ਕਰ ਲਿਆ ਤਾਂ ਜਾਣੋ ਸਾਰੀ ਦੁਨੀਆ ਫ਼ਤਹਿ ਕਰ ਲਈ, ਪਰ ਸਿਆਸਤ ਦਾ ਸਾਰਾ ਜ਼ੋਰ ਜਗਤ ਨੂੰ ਵੱਸ ਕਰਨ ਉੱਤੇ ਲੱਗਦਾ ਹੈ; ਧਰਮ ਦਾ ਵਿਸ਼ਵਾਸ ਸਬਰ-ਸ਼ੁਕਰ, ਤਿਆਗ ਤੇ ਵੈਰਾਗ (detachment) ਵਿਚ ਹੁੰਦਾ ਹੈ ਜਦ ਕਿ ਸਿਆਸਤ ਭੱਜ-ਦੌੜ, ਪ੍ਰਾਪਤੀ ਤੇ ਗ੍ਰਹਿਣ (possession) ਵਿਚ ਯਕੀਨ ਰੱਖਦੀ ਹੈ; ਧਰਮ ਦਾ ਸੱਚ ਤ੍ਰੈਕਾਲ (past, present,

future) ਤੇ ਈਹਾਂ-ਊਹਾਂ (here and hereafter) ਇਕ ਹੁੰਦਾ ਹੈ, ਪਰ ਸਿਆਸਤ ਦਾ ਸੱਚ ਸਮੇਂ (time) ਤੇ ਸਥਾਨ (place) ਅਨੁਸਾਰ ਬਦਲਦਾ ਰਹਿੰਦਾ ਹੈ; ਧਰਮ ਦਾ ਜੋੜ (compatibility) ਪੀਰੀ (spiritual leadership) ਨਾਲ ਤੇ ਸਿਆਸਤ ਦਾ ਮੀਰੀ (temporal leadership) ਨਾਲ ਜੁੜਦਾ ਹੈ...।

ਇਹ ਝੁਕਾ, ਜਿਵੇਂ ਕਿ ਪਹਿਲਾਂ ਇਸ਼ਾਰਾ ਕੀਤਾ ਜਾ ਚੁੱਕਾ ਹੈ, ਧਰਮ ਤੇ ਸਿਆਸਤ ਦੀਆਂ ਬੁਨਿਆਦੀ ਰੁਚੀਆਂ ਦੇ ਹਨ, ਪਰ ਵਿਹਾਰ (practice) ਵਿਚ ਮਨੁੱਖੀ ਜੀਵਨ ਕਦੀ ਵੀ ਏਨਾ ਇਕਹਿਰਾ ਨਹੀਂ ਹੁੰਦਾ ਕਿ ਧਰਮ ਸਿਆਸਤ ਤੋਂ ਤੇ ਸਿਆਸਤ ਧਰਮ ਤੋਂ ਪੂਰੀ ਤਰ੍ਹਾਂ ਨਿਰਲੇਪ (untouched) ਹੋਵੇ। ਮਨੁੱਖੀ ਜ਼ਿੰਦਗੀ ਇਕ ਮਿੱਸੀ (mixed) ਵਸਤੂ ਹੈ ਅਤੇ ਧਰਮ ਤੇ ਸਿਆਸਤ ਵਰਗੀਆਂ ਜਾਨਦਾਰ ਸਮਾਜਿਕ ਇਕਾਈਆਂ (social entities) ਲਈ ਇਕ ਦੂਜੀ ਤੋਂ ਅਣਭਿੱਜ (unaffected) ਰਹਿਣਾ ਸੰਭਵ (possible) ਨਹੀਂ।[1] ਪਰ ਮੁਸ਼ਕਲ ਓਦੋਂ ਖੜੀ ਹੁੰਦੀ ਹੈ ਜਦੋਂ ਧਰਮ ਸਮਝਦਾ ਹੈ ਕਿ ਸਮੁੱਚੇ ਸਮਾਜ ਦੀ ਸੋਚ, ਉਸ ਦੀ ਵਿਉਂਤ-ਬੁਣਤ (structure) ਤੇ ਉਸ ਦੇ ਸਾਰੇ ਅਮਲਾਂ (actions) ਦੀ ਵਾਗ-ਡੋਰ ਕੇਵਲ ਮੇਰੇ ਹੱਥ ਵਿਚ ਹੋਣੀ ਚਾਹੀਦੀ ਹੈ ਤੇ ਸਿਆਸਤ ਇਹ ਸਮਝਦੀ ਹੈ ਕਿ ਇਨ੍ਹਾਂ ਮਾਮਲਿਆਂ ਵਿਚ ਕੇਵਲ ਮੈਂ ਹੀ ਸਰਬ-ਸ਼ਕਤੀਮਾਨ (omnipotent) ਹਾਂ ਤੇ ਧਰਮ ਨੂੰ ਮੇਰੇ ਕੰਮ ਵਿਚ ਟੰਗ ਅੜਾਉਣ ਦਾ ਉੱਕਾ ਕੋਈ ਹੱਕ ਨਹੀਂ ਹੈ। ਦੁਨੀਆ ਵਿਚ ਧਰਮ ਤੇ ਸਿਆਸਤ ਵਿਚਕਾਰ ਰਾਜ-ਸੱਤਾ ਲਈ ਹੋਏ ਘੋਲ ਦੀ ਕਹਾਣੀ ਪੜ੍ਹ ਲਈ ਜਾਏ ਤਾਂ, ਇਕ ਵਾਰੀ ਤਾਂ, ਦੁਨੀਆ ਦਾ ਸਾਰਾ ਇਤਿਹਾਸ ਅੱਖਾਂ ਅੱਗੋਂ ਦੀ ਲੰਘ ਜਾਂਦਾ ਹੈ। ਅੱਜ, ਮੇਰੇ ਲਈ ਇਸ ਇਤਿਹਾਸ ਦੇ ਵਿਸਤਾਰ (details) ਵਿਚ ਜਾਣ ਦਾ ਨਾ ਸਮਾਂ ਹੈ ਤੇ ਨਾ ਕੋਈ ਬਹੁਤੀ ਲੋੜ ਹੀ ਹੈ, ਮੈਂ ਤਾਂ ਸਿੱਖ ਧਰਮ ਤੇ ਸਿਆਸਤ ਦੇ ਘੇਰੇ ਦੇ ਵਿਚ ਵਿਚ ਰਹਿਣ ਦਾ ਹੀ ਜਤਨ ਕਰਨਾ ਹੈ। ਪਰ ਇਕ ਗੱਲ ਨੋਟ ਕੀਤੇ ਬਿਨਾਂ ਨਹੀਂ ਰਿਹਾ ਜਾ ਸਕਦਾ ਕਿ ਕਦੀ ਦੁਨੀਆ ਦੇ ਹਰ ਦੇਸ ਵਿਚ ਪਰੋਹਤ ਸ਼੍ਰੇਣੀ (priestly class), ਧਰਮ ਦੇ ਲੇਬਲ ਹੇਠ, ਹਰ ਸ਼ਕਤੀ ਦੀ ਮਾਲਕ ਤੇ ਸੋਮਾ (source) ਹੁੰਦੀ ਸੀ, ਤੇ ਗੱਦੀ ਉੱਤੇ ਬੈਠੇ ਅਧਿਕਾਰੀ ਦੀ ਮਨ-ਮਰਜ਼ੀ ਹੀ ਵਿਧਾਨ ਤੇ ਕਾਨੂੰਨ (law) ਹੁੰਦੀ ਸੀ, ਪਰ ਹੌਲੀ ਹੌਲੀ, ਤਕਰੀਬਨ ਸਾਰੀ ਸ਼ਕਤੀ, ਇਸ ਸ਼੍ਰੇਣੀ ਦੇ ਹੱਥੋਂ ਤਿਲਕ ਕੇ ਗ਼ੈਰ-ਪਰੋਹਤ ਸ਼੍ਰੇਣੀਆਂ ਜਾਂ ਲੋਕਾਂ ਦੇ ਨੁਮਾਇੰਦਿਆਂ ਦਿਆਂ ਹੱਥਾਂ ਵਿਚ ਆਉਂਦੀ ਗਈ ਹੈ ਤੇ ਆਪ-ਹੁਦਰੇਪਨ (idiosyncracy) ਦੀ ਥਾਂ ਵਿਧਾਨ ਤੇ ਕਾਨੂੰਨ ਮੱਲਦੇ ਦਿੱਸਦੇ ਹਨ।

## 3

ਅਸੀਂ ਵੇਖਣਾ ਇਹ ਹੈ ਕਿ ਖ਼ੁਦ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਤੇ ਉਨ੍ਹਾਂ ਤੋਂ ਬਾਅਦ ਦੇ ਸਿੱਖ ਇਤਿਹਾਸ ਤੋਂ ਸਿੱਖ ਧਰਮ ਤੇ ਸਿਆਸਤ ਦੇ ਮਸਲੇ ਬਾਰੇ ਜੋ ਸਾਮੱਗਰੀ (material) ਮਿਲਦੀ ਹੈ, ਉਸ ਤੋਂ ਅਸੀਂ ਕੀ ਨਤੀਜੇ ਕੱਢ ਸਕਦੇ ਹਾਂ ? ਮੇਰੇ ਖ਼ਿਆਲ ਵਿਚ

1. Dumont, Louis, *Religion, Politics and History in India*, 1970, Paris, Mouton Publishers, p. 8 : "We obscure everything if we consider a man in his church without considering him correlatively in his workshop."

ਤਿੰਨ ਨਤੀਜੇ ਬਿਲਕੁਲ ਸਪਸ਼ਟ ਹਨ :

ਪਹਿਲਾ ਨਤੀਜਾ ਇਹ ਹੈ ਕਿ ਰਾਜ ਦੇ ਰੂਪ ਵਿਚ ਸਿਆਸਤ ਦੀ ਸ਼ਕਤੀ ਦਾ ਕੋਈ ਵੀ ਪੱਖ ਹੋਵੇ, ਜਿਵੇਂ ਕਾਨੂੰਨ ਘੜਨ ਵਾਲਾ (legislative), ਕਾਨੂੰਨ ਦੀ ਵਿਆਖਿਆ ਕਰਨ ਵਾਲਾ (judicial), ਕਾਨੂੰਨ ਲਾਗੂ ਕਰਨ ਵਾਲਾ (executive) ਜਾਂ ਜਾਨ-ਮਾਲ ਦੀ ਸੁਰੱਖਿਆ ਵਾਲਾ (defence), ਹਰ ਇਕ ਦਾ ਅਮਲ ਧਾਰਮਿਕ ਬੰਦਿਆਂ ਤੇ ਸੰਸਥਾਵਾਂ ਨੂੰ ਵੀ ਉਸੇ ਤਰ੍ਹਾਂ ਆਪਣੀ ਵਿਆਪਕ ਵਲ੍ਹੇਟ (all-inclusive embrace) ਵਿਚ ਲੈ ਲੈਂਦਾ ਹੈ ਜਿਵੇਂ ਹੋਰਨਾਂ ਨੂੰ, ਇਸ ਲਈ ਜੋ ਕੋਈ ਬੰਦਾ, ਸਮੇਤ ਧਾਰਮਿਕ ਬੰਦਿਆਂ ਦੇ, ਆਪਣੇ ਆਪ ਨੂੰ ਸਚੇਤ (vigilant) ਸ਼ਹਿਰੀ ਸਮਝਦਾ ਹੈ, ਉਸ ਲਈ ਕੰਨ ਵਲ੍ਹੇਟ ਕੇ, ਸਰਕਾਰ ਦੇ ਆਚਾਰ-ਵਿਹਾਰ (conduct) ਬਾਰੇ, ਖ਼ਾਸ ਕਰ ਕੇ ਉਸ ਦੀਆਂ ਜ਼ਿਆਦਤੀਆਂ ਬਾਰੇ, 'ਮੈਨੂੰ ਕੀ ?' ਵਾਲਾ ਰੁਖ਼ ਧਾਰਨ ਕਰਨਾ ਔਖਾ ਹੁੰਦਾ ਹੈ। ਸਿੱਖ ਲਈ ਤਾਂ ਇਹ ਰੁਖ਼ ਅਪਣਾਉਣਾ ਹੋਰ ਵੀ ਔਖਾ ਹੈ ਕਿਉਂਕਿ ਉਸ ਦਾ ਧਰਮ ਉਸ ਨੂੰ ਕੇਵਲ ਆਪਣੇ ਕਲਿਆਣ ਦਾ ਸਬਕ ਹੀ ਨਹੀਂ ਸਿਖਾਉਂਦਾ, ਬਲਕਿ ਮਾਨਵੀ (human) ਤੇ ਸਮਾਜੀ (social) ਕਲਿਆਣ (welfare) ਤੇ ਪਰਉਪਕਾਰ ਲਈ ਬਚਨ-ਬੱਧ (commit) ਵੀ ਕਰਦਾ ਹੈ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥** *(ਸ੍ਰੀ ਗੁ.ਗ੍ਰੰ.ਸਾ., ਪੰਨਾ 8)*[2]

**ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥**
**ਸੁਨਤ ਕਹਤ ਰਹਤ ਗਤਿ ਪਾਵਹੁ ॥੬॥** *(ਸ੍ਰੀ ਗੁ.ਗ੍ਰੰ.ਸਾ., ਪੰਨਾ 289)*

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥੪॥** *(ਸ੍ਰੀ ਗੁ.ਗ੍ਰੰ.ਸਾ., ਪੰਨਾ 273)*

ਇਹੀ ਕਾਰਨ ਹੈ ਕਿ, ਆਪਣੀ ਥੋੜੀ ਗਿਣਤੀ ਦੇ ਬਾਵਜੂਦ, ਸਿੱਖ ਲੋਕ, ਸਰਕਾਰਾਂ ਦੀਆਂ ਜ਼ਿਆਦਤੀਆਂ ਵਿਰੁੱਧ ਸਿਰ ਚੁੱਕਦੇ ਹੀ ਆਏ ਹਨ, ਭਾਵੇਂ ਇਸ ਤਰ੍ਹਾਂ ਕਰਨ ਵਿਚ ਉਨ੍ਹਾਂ ਨੂੰ ਬੇਅੰਤ ਮਾਲੀ ਤੇ ਜਾਨੀ ਨੁਕਸਾਨ ਵੀ ਉਠਾਉਣਾ ਪੈਂਦਾ ਰਿਹਾ ਹੈ। ਮਸਲਨ, ਸ੍ਰੀਮਤੀ ਇੰਦਿਰਾ ਗਾਂਧੀ ਵੱਲੋਂ ਲਾਈ ਐਮਰਜੈਂਸੀ ਦੇ ਵਿਰੁੱਧ ਸਾਰੇ ਭਾਰਤ ਵਿੱਚੋਂ ਕੇਵਲ ਸ਼੍ਰੋਮਣੀ ਅਕਾਲੀ ਦਲ ਦਾ ਮੋਰਚਾ ਹੀ ਨਿਰੰਤਰ ਜਾਰੀ ਰਿਹਾ, ਜਦ ਕਿ ਬਾਕੀ ਰਾਸ਼ਟਰੀ (national) ਪੱਧਰ ਦੀਆਂ ਸਭ ਕਹਿੰਦੀਆਂ-ਕਹਾਉਂਦੀਆਂ ਪਾਰਟੀਆਂ ਦੇ ਮੋਰਚੇ ਠੁੱਸ ਹੋ ਗਏ ਸਨ। ਅਸਲ ਵਿਚ, ਸਿਆਸਤ ਬਾਰੇ ਚੇਤਨ ਹੋਣ ਵਾਲੀ ਨੀਤੀ ਸਿੱਖ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਈ ਸੀ, ਜਿਨ੍ਹਾਂ ਨੇ ਸਰਕਾਰ, ਨੌਕਰਸ਼ਾਹੀ (bureaucracy) ਤੇ ਭਾਈਚਾਰੇ ਵੱਲੋਂ ਹੋਣ ਵਾਲੇ ਹਰ ਤਰ੍ਹਾਂ ਦੇ ਅੱਤਿਆਚਾਰਾਂ ਨੂੰ ਆਪਣੀ ਕਰੜੀ ਆਲੋਚਨਾ ਦਾ ਵਿਸ਼ਾ ਬਣਾਇਆ, ਪਰ ਜਦ ਗੁਰੂ ਅਰਜਨ ਦੇਵ ਨੇ ਜਹਾਂਗੀਰ ਦੇ ਬਾਗ਼ੀ ਪੁੱਤਰ ਖ਼ੁਸਰੋ ਦੇ ਮੱਥੇ ਉੱਤੇ ਆਸ਼ੀਰਵਾਦੀ ਤਿਲਕ ਲਾਇਆ ਜਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਪੀਰੀ ਦੇ ਨਾਲ ਮੀਰੀ ਦੀ ਤਲਵਾਰ ਪਹਿਨ ਲਈ ਤਾਂ ਸਿੱਖ ਵਿਚਾਰ-ਧਾਰਾ ਵਿਚ ਸਿਆਸਤ ਦੀ ਥਾਂ ਬਾਰੇ ਕਤਈ ਕੋਈ ਭੁਲੇਖਾ ਨਾ ਰਹਿ ਗਿਆ। ਉਸ ਵੇਲੇ ਦੇ ਕੁੱਝ ਸਿੱਖਾਂ ਵੱਲੋਂ ਕਿੰਤੂ (objections) ਵੀ ਖੜੇ ਕੀਤੇ ਗਏ, ਪਰ ਮਾਮਲਾ ਕਿਉਂਕਿ ਧਰਮ ਦੀ ਬੁਨਿਆਦੀ ਨੀਤੀ ਦਾ ਸੀ, ਇਸ ਲਈ ਸਿੱਖਾਂ

2. ਇਸ ਲੇਖ ਵਿਚ ਦਿੱਤੇ ਹਵਾਲੇ ਜੁਲਾਈ 1978 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਛਪੇ, *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿੱਚੋਂ ਲਏ ਗਏ ਹਨ।

ਨੂੰ ਆਪਣੇ ਗੁਰੂ ਦੀ ਵਿਆਖਿਆ ਪਰਵਾਨ ਕਰਨੀ ਪਈ। ਗੁਰੂ ਤੇਗ ਬਹਾਦਰ ਸਾਹਿਬ ਨੇ ਕਸ਼ਮੀਰੀ ਬ੍ਰਾਹਮਣਾਂ ਦੀ ਪੁਕਾਰ ਸੁਣ ਕੇ ਜੰਞੂ-ਤਿਲਕ ਬਾਰੇ ਔਰੰਗਜ਼ੇਬ ਦੀ ਨੀਤੀ ਨੂੰ ਜਾ ਵੰਗਾਰਿਆ; ਰਹਿੰਦੀ-ਖੂੰਹਦੀ ਕਸਰ ਗੁਰੂ ਗੋਬਿੰਦ ਸਿੰਘ ਜੀ ਨੇ ਪੂਰੀ ਕਰ ਦਿੱਤੀ, ਜਿਨ੍ਹਾਂ ਨੇ ਅਨੰਦਪੁਰ ਤੇ ਪਾਉਂਟਾ ਸਾਹਿਬ ਨੂੰ ਸੁਰਾਜੀ ਇਕਾਈਆਂ (autonomous units) ਬਣਾ ਕੇ ਤੇ ਆਪਣੀ ਸਾਖ (honour) ਲਈ ਲੜ ਕੇ ਮਰਨ ਵਾਲਾ ਹੀ ਨਹੀਂ, ਲੜ ਕੇ ਜਿੱਤਣ ਵਾਲਾ ਇਕ ਨਵਾਂ ਨਾਅਰਾ ਬੁਲੰਦ ਕੀਤਾ :

**ਨ ਡਰੋਂ ਅਰਿ ਸੋ ਜਬ ਜਾਇ ਲਰੋਂ**
**ਨਿਸਚੈ ਕਰਿ ਅਪਨੀ ਜੀਤ ਕਰੋਂ ॥**[3]

ਮੈਂ ਕਈਆਂ ਨੂੰ ਇਹ ਕਹਿੰਦੇ ਸੁਣਿਆ ਹੈ ਤੇ ਕਈਆਂ ਦਾ ਲਿਖਿਆ ਵੀ ਪੜ੍ਹਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀਆਂ ਫ਼ੌਜੀ ਸਰਗਰਮੀਆਂ ਵਿਚ ਨਾਮ-ਮਾਤਰ (nominal) ਵੀ ਸਿਆਸਤ ਨਹੀਂ ਸੀ, ਪਰ ਇਸ ਰਾਏ ਦੇ ਮੁਕਾਬਲੇ ਉੱਤੇ, ਅੰਗਰੇਜ਼ ਇਤਿਹਾਸਕਾਰ ਆਰਨਲਡ ਟੌਇਨਬੀ ਨੇ ਅਲਜ਼ਾਮ ਲਾਇਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਵਾਂਗ, ਗੁਰੂ ਗੋਬਿੰਦ ਸਿੰਘ ਜੀ ਵੀ, ਸ਼ਕਤੀ ਦੀ ਵਰਤੋਂ ਕਰ ਕੇ, ਇਕ ਉੱਚ ਧਾਰਮਿਕ ਸਿਖਰ ਤੋਂ ਪਸਿੱਤੀ ਜਿਹੀ ਸਿਆਸੀ ਨਾਲੀ (political trough) ਵਿਚ ਡਿੱਗ ਪਏ ਸਨ।[4] ਵਾਕਿਆ ਇਹ ਹੈ ਕਿ ਸਿਆਸਤ ਤੋਂ ਧਰਮ ਨੂੰ ਹਮੇਸ਼ਾ ਮੁਕਤ ਰੱਖਣ ਦਾ ਨਾ ਤਾਂ ਗੁਰੂ ਸਾਹਿਬਾਨ ਦਾ ਕੋਈ ਇਰਾਦਾ ਸੀ ਤੇ ਨਾ ਸਿੱਖ ਇਤਿਹਾਸ ਇਹੋ ਜਿਹੇ ਕਿਸੇ ਇਰਾਦੇ ਦੀ ਪ੍ਰੋੜ੍ਹਤਾ ਹੀ ਕਰਦਾ ਹੈ। ਅੱਗੇ, ਦੁਨੀਆ ਦੇ ਹੋਰਨਾਂ ਦੇਸਾਂ ਵਾਂਗ, ਭਾਰਤ ਵਿਚ ਵੀ ਸਿਆਸਤ, ਧਰਮ ਦੇ ਝੰਡੇ ਹੇਠ ਹੀ ਰਾਜ ਕਾਇਮ ਕਰਦੀ ਹੁੰਦੀ ਸੀ ਤੇ ਧਰਮ ਦੇ ਝੰਡੇ ਹੇਠ ਹੀ ਰਾਜ ਢਾਹੁੰਦੀ ਹੁੰਦੀ ਸੀ, ਇਸ ਲਈ ਸਿੱਖੀ ਦੀ ਪੀਰੀ ਵਿਚ ਮੀਰੀ ਤੇ ਮੀਰੀ ਵਿਚ ਪੀਰੀ ਦਾ ਮੌਜੂਦ ਹੋਣਾ ਕੋਈ ਅਲੋਕਾਰ (unusual) ਗੱਲ ਨਹੀਂ, ਇਹ ਇਕ ਇਤਿਹਾਸਿਕ ਸੱਚਾਈ ਹੈ।

ਦੂਜਾ ਨਤੀਜਾ, ਸਿੱਖ ਇਤਿਹਾਸ ਦੇ ਅਧਿਐਨ (study) ਤੋਂ ਇਹ ਨਿਕਲਦਾ ਹੈ ਕਿ ਧਰਮ ਤੇ ਸਿਆਸਤ ਦੀ ਆਪਸੀ ਮਾਤਰਾ (mutual proportion) ਹਮੇਸ਼ਾ ਇਕਸਾਰ ਨਹੀਂ ਰਹੀ, ਲੋੜ ਅਨੁਸਾਰ ਘਟਦੀ-ਵਧਦੀ ਰਹੀ ਹੈ। ਸਿੱਖ ਇਤਿਹਾਸ ਪੜ੍ਹਦਿਆਂ-ਪੜ੍ਹਦਿਆਂ ਕਦੀ ਲੱਗਦਾ ਹੈ ਕਿ ਸਿੱਖ, ਸਿਆਸਤ ਤੋਂ ਕਿਨਾਰਾਕਸ਼ੀ (withdrawal) ਕਰ ਗਏ ਹਨ, ਪਰ ਕੁੱਝ ਚਿਰ ਪਿੱਛੋਂ ਲੱਗਦਾ ਹੈ ਕਿ ਉਹ ਤਾਂ ਸਿਆਸਤ ਦੇ ਘਮਸਾਨ ਵਿਚ ਜੂਝ ਰਹੇ ਹਨ। ਗੁਰੂ ਨਾਨਕ ਦੇਵ ਤੋਂ ਗੁਰੂ ਅਰਜਨ ਦੇਵ ਤਕ ਸ਼ਾਂਤੀ ਵਰਤੀ ਰਹੀ, ਪਰ ਗੁਰੂ ਹਰਿਗੋਬਿੰਦ ਸਾਹਿਬ ਨੇ ਖੰਡਾ ਖੜਕਾਉਣ ਵਾਲੀ ਨੀਤੀ ਧਾਰੀ। ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਸਾਹਿਬਾਨ ਹਥਿਆਰਬੰਦ ਟੱਕਰ ਵਾਲੇ ਪਾਸੇ ਨਹੀਂ ਪਏ, ਨੌਵੇਂ ਪਾਤਸ਼ਾਹ ਨੇ ਸਤਿਆਗ੍ਰਹਿ ਤੇ ਬਲੀਦਾਨ ਵਾਲੀ ਨੀਤੀ ਅਪਣਾਈ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਜੈਕਾਰਿਆਂ ਤੇ ਨਗਾਰਿਆਂ ਦੀ ਘਨਘੋਰ ਵਿਚ ਸਰਕਾਰ ਨਾਲ ਸਿੱਧੀਆਂ ਟੱਕਰਾਂ ਲਈਆਂ। ਸਾਫ਼ ਹੈ ਕਿ ਕਦੋਂ ਸਿਆਸਤ ਵਿਚ ਸਰਗਰਮ ਹਿੱਸਾ ਲੈਣ ਦੀ ਲੋੜ ਹੈ ਤੇ ਕਦੋਂ ਨਹੀਂ, ਇਸ ਦਾ ਨਿਰਣਾ, ਹਾਲਾਤ ਨੂੰ ਮੁੱਖ ਰੱਖ ਕੇ, ਗੁਰੂ ਸਾਹਿਬਾਨ ਆਪ ਕਰਦੇ ਰਹੇ ਤੇ ਗੁਰੂ ਸਾਹਿਬਾਨ ਤੋਂ ਪਿੱਛੋਂ ਉਨ੍ਹਾਂ ਦੇ

3. *ਸ੍ਰੀ ਦਸਮ ਗ੍ਰੰਥ ਸਾਹਿਬ ਜੀ,* 1952, ਅੰਮ੍ਰਿਤਸਰ, ਖ਼ਾਲਸਾ ਨੈਸ਼ਨਲ ਏਜੰਸੀ, ਸਫ਼ਾ 89.
4. Arnold Toynbee, *An Historian's Approach to Religion,* 1956, Oxford, p. 110.

ਸਿੱਖ ਕਰਦੇ ਰਹੇ। ਸਪਸ਼ਟ ਹੈ ਕਿ ਅੱਗੋਂ ਲਈ ਵੀ, ਬਦਲੇ ਹੋਏ ਹਾਲਾਤ ਦੀ ਮੰਗ ਅਨੁਸਾਰ, ਸਿੱਖ ਲੋਕ, ਸਿਆਸਤ ਵਿਚ, ਨਵੇਂ ਪੈਂਤੜੇ ਅਜ਼ਮਾ ਸਕਦੇ ਹਨ ਤੇ ਨਵੇਂ ਤਜਰਬੇ ਕਰ ਸਕਦੇ ਹਨ।

ਇਕ ਹੋਰ ਨਤੀਜਾ ਇਹ ਹੈ ਕਿ ਸਿੱਖ ਧਰਮ ਵਿਚ ਸ਼ਾਂਤਮਈ ਤੇ ਹਥਿਆਰਬੰਦ ਸੰਘਰਸ਼ਾਂ ਨੂੰ ਸਮਾਨ ਮਾਨਤਾ ਮਿਲੀ ਦਿੱਸਦੀ ਹੈ। ਮਤੇ ਕਿਸੇ ਨੂੰ ਭੁਲੇਖਾ ਰਹਿ ਜਾਵੇ ਕਿ ਸ਼ਾਂਤਮਈ ਤੇ ਹਥਿਆਰਬੰਦ ਵਿੱਚੋਂ ਵੱਧ ਵਰਤੋਂ ਕਿਸ ਦੀ ਕਰਨੀ ਹੈ ਤੇ ਘੱਟ ਕਿਸ ਦੀ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਔਰੰਗਜ਼ੇਬ ਵੱਲ ਲਿਖੀ ਚਿੱਠੀ 'ਜ਼ਫ਼ਰਨਾਮਹ' ਵਿਚ ਸਪਸ਼ਟ ਕੀਤਾ ਹੋਇਆ ਹੈ :

**ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥**
**ਹਲਾਲਸਤ ਬੁਰਦਨ ਬ ਸ਼ਮਸ਼ੀਰ ਦਸਤ॥**[5]

ਅਰਥਾਤ, ਹਰ ਝਗੜੇ ਨੂੰ ਸੁਲਹ-ਸਫ਼ਾਈ ਨਾਲ ਹੀ ਨਿਪਟਾਉਣਾ ਚਾਹੀਦਾ ਹੈ; ਸਿਰਤੋੜ ਜਤਨ ਕਰਨਾ ਚਾਹੀਦਾ ਹੈ ਕਿ ਜਿਸ ਹੀਲੇ ਵੀ ਮਾਮਲਾ ਰਫ਼ਾ-ਦਫ਼ਾ ਹੋ ਸਕਦਾ ਹੋਵੇ, ਕੀਤਾ ਜਾਵੇ, ਪਰ ਜੇ ਹੋਰ ਕਿਸੇ ਤਰ੍ਹਾਂ ਉੱਕਾ ਹੀ ਕੋਈ ਹੱਲ ਨਾ ਨਿਕਲਦਾ ਹੋਵੇ ਤੇ ਤੁਹਾਨੂੰ ਵਿਸ਼ਵਾਸ ਹੋ ਜਾਵੇ ਕਿ ਇਸ ਹੱਕੀ ਗੰਢ ਨੂੰ ਖੋਲ੍ਹਣ ਦਾ ਹੁਣ ਹੋਰ ਕੋਈ ਸ਼ਾਂਤਮਈ ਚਾਰਾ ਨਹੀਂ ਰਹਿ ਗਿਆ ਤਾਂ ਫੇਰ ਤਲਵਾਰ ਵਾਲਾ ਰਾਹ ਧਾਰਨ ਕਰਨਾ ਧਾਰਮਿਕ ਤੌਰ ਉੱਤੇ ਜਾਇਜ਼ ਹੈ। ਮਾਨਤਾ ਦੋਹਾਂ ਰਾਹਾਂ ਨੂੰ ਦਿੱਤੀ ਗਈ ਹੈ, ਪਰ ਜਿਵੇਂ ਦਸਾਂ ਵਿੱਚੋਂ ਅੱਠ ਗੁਰੂ ਸਾਹਿਬਾਨ ਨੇ ਅਹਿੰਸਾ ਤੇ ਸ਼ਾਂਤੀ ਵਾਲਾ ਰਾਹ ਚੁਣਿਆ ਤੇ ਕੇਵਲ ਦੋ ਨੂੰ ਹੀ ਹਥਿਆਰ ਚੁੱਕਣ ਦੀ ਲੋੜ ਪਈ, ਉਸੇ ਤਰ੍ਹਾਂ ਸਿੱਖਾਂ ਲਈ ਵੀ ਗਾਡੀ-ਰਾਹ (normal course) ਅਹਿੰਸਕ (non-violent) ਤੇ ਬੈਠ ਕੇ ਨਿਪਟਾਉਣ ਵਾਲਾ ਹੀ ਹੈ ਤੇ ਬਿਲਕੁਲ ਆਖ਼ਰੀ ਰਾਹ ਹਥਿਆਰ ਚੁੱਕਣ ਵਾਲਾ।

## 4

ਅੱਜ ਦੇ ਮਸਲੇ ਦੀ ਦ੍ਰਿਸ਼ਟੀ ਤੋਂ ਉਪਰੋਕਤ ਨਤੀਜੇ ਬੜੇ ਸੰਗਤ (relevant) ਹਨ, ਖ਼ਾਸ ਕਰ ਕੇ ਦੂਜਾ ਨਤੀਜਾ ਮੈਨੂੰ ਬਹੁਤ ਧਿਆਨਜੋਗ ਲੱਗਦਾ ਹੈ, ਕਿਉਂਕਿ ਉਸ ਤੋਂ ਇਹ ਸਿੱਧ ਹੁੰਦਾ ਹੈ ਕਿ ਜੇ ਸਿੱਖ ਧਰਮ ਦੇ ਮੋਢੀਆਂ ਨੇ ਇਕ ਵੇਲੇ ਸਿੱਖ ਧਰਮ ਨੂੰ ਰਾਜਨੀਤੀ ਵਿਚ ਸਰਗਰਮ ਹਿੱਸਾ ਲੈਣ ਵਾਲੇ ਪਾਸੇ ਲਾਇਆ ਤਾਂ ਉਨ੍ਹਾਂ ਨੇ ਆਪ ਹੀ ਕਿਸੇ ਹੋਰ ਵੇਲੇ ਇਸ ਨੂੰ ਰਾਜਨੀਤੀ ਤੋਂ ਪਾਸੇ ਵੀ ਰੱਖਿਆ। ਗੁਰੂ-ਕਾਲ ਤੋਂ ਪਿੱਛੋਂ ਦੇ ਇਤਿਹਾਸ ਤੋਂ ਇਸ ਦੀ ਪ੍ਰੋੜ੍ਹਤਾ ਹੁੰਦੀ ਹੈ, ਇਸ ਦਾ ਵਿਰੋਧ ਨਹੀਂ ਹੁੰਦਾ। ਹੁਣ ਸਾਡੇ ਸਾਹਮਣੇ ਮਸਲਾ ਇਹ ਹੈ ਕਿ ਅੱਜ ਦੇ ਹਾਲਾਤ ਵਿਚ ਸਿੱਖ ਧਰਮ, ਸਿਆਸਤ ਵਿਚ ਕੀ ਭੂਮਿਕਾ (role) ਨਿਭਾਏ ? ਇਸ ਸਵਾਲ ਦਾ ਜਵਾਬ ਪੂਰੀ ਜ਼ਿੰਮੇਵਾਰੀ ਨਾਲ ਦੇਣ ਦੇ ਯੋਗ ਹੋਣ ਲਈ ਪਿਛਲੇ ਹਾਲਾਤ ਦੇ ਮੁਕਾਬਲੇ ਵਿਚ ਸਿੱਖਾਂ ਦੇ ਹੁਣ ਦੇ ਹਾਲਾਤ ਦਾ ਪੂਰਾ ਪਤਾ ਹੋਣਾ ਲਾਜ਼ਮੀ ਹੈ। ਪਹਿਲਾਂ ਪਤਾ ਲੱਗੇ ਕਿ ਸਿੱਖਾਂ ਨੂੰ ਕਿਸ ਤਰ੍ਹਾਂ ਦੇ ਮਸਲਿਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਤੇ ਫੇਰ ਨਿਰਣਾ ਹੋਵੇ ਕਿ ਉਹ ਇਨ੍ਹਾਂ ਹਾਲਾਤ ਨਾਲ ਨਿਪਟਣ ਲਈ ਕੀ ਕਰਨ। ਜਿਸ ਤਰ੍ਹਾਂ ਦੇ ਹਾਲਾਤ

5. *ਸ੍ਰੀ ਦਸਮ ਗ੍ਰੰਥ ਸਾਹਿਬ ਜੀ*, ਸਫ਼ਾ 1247.

ਦਾ ਸਾਹਮਣਾ ਸਿੱਖਾਂ ਨੂੰ ਅੱਗੇ, ਹੁਣ ਵਰਗੀ ਸ਼ਿੱਦਤ ਨਾਲ ਕਦੀ ਨਹੀਂ ਕਰਨਾ ਪਿਆ, ਉਨ੍ਹਾਂ ਵਿੱਚੋਂ ਕੁੱਝ ਦਾ ਜ਼ਿਕਰ ਕਰਨਾ ਜ਼ਰੂਰੀ ਭਾਸਦਾ ਹੈ :

1. ਪਹਿਲਾਂ ਤਾਂ ਅੱਜ ਦਾ ਜੁਗ, ਆਪਣੇ ਆਪ ਵਿਚ ਹੀ ਸਿੱਖਾਂ ਲਈ ਬਥੇਰੀਆਂ ਨਵੀਆਂ ਵੰਗਾਰਾਂ (challenges) ਪੇਸ਼ ਕਰਦਾ ਹੈ। ਮਸਲਨ, ਆਵਾਜਾਈ ਤੇ ਸੰਚਾਰ-ਸਾਧਨਾਂ (means of transport and communication) ਨੇ ਦੇਸ ਤੇ ਕਾਲ ਦੀਆਂ ਵਿੱਥਾਂ ਦਾ ਕਰੀਬ ਕਰੀਬ ਭੋਗ ਪਾ ਦਿੱਤਾ ਹੈ। ਇਲੈਕਟ੍ਰੌਨਿਕਸ ਤੇ ਕੰਪਿਊਟਰੀ-ਕਰਨ (computerization), ਆਦਿ ਨੇ ਵਿਚਾਰਾਂ ਦੇ ਵਪਾਰ (commerce of ideas) ਵਿਚ ਬਿਜਲਈ ਤੇਜ਼ੀ ਲੈ ਆਂਦੀ ਹੈ ਤੇ ਕਿਉਂਕਿ ਸਾਇੰਸ ਤੇ ਟੈਕਨੌਲੋਜੀ ਦੇ ਖੇਤਰਾਂ ਵਿਚ ਪੱਛਮੀ ਦੇਸ ਕਾਫ਼ੀ ਪਹਿਲਾਂ ਮੋਹਰੀ (leader) ਬਣਨ ਵਿਚ ਸਫਲ ਹੋ ਗਏ ਸਨ, ਇਸ ਲਈ ਰਾਜਨੀਤੀ (politics), ਫ਼ਲਸਫ਼ਾ, ਸਾਹਿੱਤ ਜਾਂ ਕਲਾ (art) ਵਿਚ ਜੋ ਵੀ ਨਵਾਂ ਸਿੱਧਾਂਤ (theory) ਇਕ ਪੱਛਮੀ ਦੇਸ ਵਿਚ ਪੈਦਾ ਹੁੰਦਾ ਹੈ, ਉਹੀ ਕੈਮਿਸਟਰੀ, ਫ਼ਿਜ਼ਿਕਸ ਜਾਂ ਖੇਤੀ-ਬਾੜੀ, ਆਦਿ ਦੀਆਂ ਕਾਢਾਂ ਵਾਂਗ, ਝੱਟ ਸਾਡੇ ਦੇਸ ਦੀ ਪੜ੍ਹੀ-ਲਿਖੀ ਸ਼੍ਰੇਣੀ ਵਿਚ ਵੀ ਚਾਲੂ ਹੋ ਜਾਂਦਾ ਹੈ, ਹਾਲਾਂਕਿ ਪੱਛਮੀ ਦੇਸਾਂ ਤੇ ਸਾਡੇ ਦੇਸ ਦੇ ਰਹਿਣ-ਸਹਿਣ ਤੇ ਸੋਚਣ-ਵਿਚਾਰਣ ਵਿਚ ਬੇਅੰਤ ਫ਼ਰਕ ਹਨ। ਮਾਰਕਸਵਾਦ ਦੀ ਵਿਚਾਰ-ਧਾਰਾ (ideology), ਇਸ ਦੀ ਇਕ ਮਿਸਾਲ ਹੈ। ਇਹ ਵਿਚਾਰ-ਧਾਰਾ ਮੂਲੋਂ ਪੂੰਜੀਵਾਦੀ (capitalist) ਤੇ ਸਨਅਤੀ (industrial) ਸਮਾਜ ਦੀ ਉਪਜ ਹੈ, ਪਰ ਪੂੰਜੀ ਤੇ ਸਨਅਤ ਦੇ ਨਾ ਹੁੰਦਿਆਂ ਵੀ ਇਸ ਵਿਚਾਰ-ਧਾਰਾ ਨੇ ਹਰ ਦੇਸ ਵਿਚ ਲੋਕਾਂ ਦੇ ਮਨ ਮੋਹੇ ਹਨ। ਇਸ ਵਿਚਾਰ-ਧਾਰਾ ਦੀ ਧਰਮ ਨਾਲ ਨਹੀਂ ਬਣਦੀ; ਇਸ ਅਨੁਸਾਰ ਸਮਾਜ ਵੈਰੀ ਸ਼੍ਰੇਣੀਆਂ ਦਾ ਬਣਿਆ ਹੁੰਦਾ ਹੈ ਤੇ ਇਨ੍ਹਾਂ ਦਾ ਵੈਰ ਤਿੱਖਾ ਕਰ ਕੇ ਹੀ ਹੇਠਲੀਆਂ ਸ਼੍ਰੇਣੀਆਂ ਨੂੰ ਉੱਤੇ ਲਿਆਂਦਾ ਜਾ ਸਕਦਾ ਹੈ, ਜਦ ਕਿ ਧਰਮ 'ਚਾਰਿ ਵਰਨਿ ਇਕੁ ਵਰਨੁ ਕਰਾਇਆ' ਦਾ ਨਾਅਰਾ ਲਾ ਕੇ ਤੁਰਦਾ ਹੈ। ਫੇਰ ਵੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਮਾਰਕਸੀ ਵਿਚਾਰ ਨੂੰ ਸਿੱਖ ਜਨਤਾ ਵੱਲੋਂ ਭਾਰਾ ਹੁੰਗਾਰਾ ਮਿਲਿਆ ਹੈ। ਏਥੋਂ ਤਕ ਕਿ ਸ਼੍ਰੋਮਣੀ ਅਕਾਲੀ ਦਲ ਦੇ ਵਰਤਮਾਨ ਮੋਰਚੇ ਤੋਂ ਪਹਿਲਾਂ ਇਉਂ ਲੱਗਿਆ ਕਰਦਾ ਸੀ ਕਿ ਜੇ ਹੁਣ ਸਿੱਖੀ ਦੇ ਨਾਂ ਉੱਤੇ ਕੋਈ ਲਹਿਰ ਚੱਲੀ ਤਾਂ ਉਸ ਨੂੰ ਖ਼ਬਰੇ ਕੋਈ ਪਿਛਲੱਗ ਮਿਲੇਗਾ ਵੀ ਕਿ ਨਹੀਂ। ਇਸੇ ਤਰ੍ਹਾਂ, ਸਾਇੰਸ ਤੇ ਟੈਕਨੌਲੋਜੀ ਦੀਆਂ ਕਈ ਕਾਢਾਂ ਤੇ ਲੱਭਤਾਂ ਨੇ ਵੀ ਧਰਮਾਂ ਦੀਆਂ ਕਈ ਮਨੌਤਾਂ (beliefs) ਉੱਤੇ ਬੜੇ ਘਾਤਕ ਵਾਰ ਕੀਤੇ ਹਨ। ਜਿਹੜੇ ਨਰਕ ਸੁਰਗ ਦੀ ਭੂਗੋਲਿਕ (geographical) ਹੋਂਦ ਮੰਨਦੇ ਸਨ, ਉਨ੍ਹਾਂ ਨੂੰ ਅੱਜ ਕੱਚੇ ਹੋਣਾ ਪੈਂਦਾ ਹੈ; ਜਿਹੜੇ ਬ੍ਰਹਿਮੰਡ (universe) ਦੀ ਉਸਾਰੀ ਵਿਚ ਲੱਗੇ ਦਿਨਾਂ ਦੀ ਗਿਣਤੀ ਦੱਸਦੇ ਹੁੰਦੇ ਸਨ, ਉਨ੍ਹਾਂ ਨੂੰ ਸਿਰ ਲੁਕਾਉਣ ਨੂੰ ਥਾਂ ਨਹੀਂ ਲੱਭਦੀ ਤੇ ਜਿਹੜੇ ਵਿਕਾਸ (evolution) ਦੇ ਨਿਯਮ ਤੋਂ ਬਿਲਕੁਲ ਹੀ ਮੁਨਕਰ ਸਨ, ਉਨ੍ਹਾਂ ਲਈ ਆਪਣੇ ਵਿਸ਼ਵਾਸਾਂ ਨੂੰ ਅੱਜ ਦੇ ਮੁਹਾਵਰੇ ਵਿਚ ਪੇਸ਼ ਕਰਨਾ ਔਖਾ ਹੋਇਆ ਪਿਆ ਹੈ। ਖ਼ੁਸ਼ਕਿਸਮਤੀ ਨਾਲ ਸਿੱਖਾਂ ਨੂੰ ਇਸ ਤਰ੍ਹਾਂ ਦੇ ਸੰਕਟਾਂ ਦਾ ਸਾਹਮਣਾ ਨਹੀਂ ਕਰਨਾ ਪਿਆ, ਪਰ ਅਨਗਿਣਤ ਮਸ਼ੀਨੀ (mechanical) ਤੇ ਤਕਨੀਕੀ (technical) ਜੁਗਤਾ ਰਾਹੀਂ, ਕੁਦਰਤ ਦੇ ਨਿੱਤ-ਨਵੇਂ ਲੱਭੇ ਜਾ ਰਹੇ ਅਸੂਲਾਂ ਨੂੰ, ਜ਼ਿੰਦਗੀ ਦੇ ਹਰ ਖੇਤਰ ਵਿਚ ਆਪਣੀ ਮਰਜ਼ੀ ਨਾਲ ਵਰਤ ਸਕਣ ਦੀ ਯੋਗਤਾ (capability) ਤੇ ਸਮਰੱਥਾ (capacity) ਦੇ ਭਰੋਸੇ-ਭਰੇ ਇਹਸਾਸ ਨੇ 'ਰਜਾ', 'ਹੁਕਮ' ਤੇ 'ਭਾਣੇ' ਵਾਲੇ ਧਾਰਮਿਕ ਭਾਵਾ ਨੂੰ ਪਿੱਛੇ ਪਾ ਦਿੱਤਾ ਲੱਗਦਾ ਹੈ। ਸਮਾਜ-ਵਿਗਿਆਨ, ਮਾਨਵ-ਵਿਗਿਆਨ

(Anthropology), ਮਨੋ-ਵਿਗਿਆਨ (Psychology), ਜੀਵ-ਵਿਗਿਆਨ (Biology), ਜੀਨ-ਵਿਗਿਆਨ (Genetics), ਅਰਥ-ਵਿਗਿਆਨ (Economics) ਤੇ ਤਾਰਾ-ਵਿਗਿਆਨ (Astronomy), ਆਦਿ ਵਿਗਿਆਨਾਂ ਦੇ ਵਿਕਾਸ ਨੇ,ਮਨੁੱਖੀ ਢਾਂਚੇ ਦੀ ਉਪਜ, ਉਸ ਦੇ ਮਾਨਸਿਕ (mental), ਬੌਧਿਕ (intellectual), ਦਾਰਸ਼ਨਿਕ (philosophical), ਸਮਾਜਿਕ, ਆਰਥਿਕ ਤੇ ਅਧਿਆਤਮਿਕ (spiritual) ਵਿਕਾਸ ਅਤੇ ਬ੍ਰਹਿਮੰਡ ਦੀ ਉਤਪੱਤੀ (origin) ਬਾਰੇ ਸਾਰੇ ਜਗਤ ਦੀ ਸੋਚ ਉੱਤੇ ਇਕਸਾਰਤਾ ਦੀ ਛਾਪ ਲਾ ਦਿੱਤੀ ਹੈ। ਅੱਗੇ ਕਦੀ ਵੀ ਇਨ੍ਹਾਂ ਸਾਰੇ ਪ੍ਰਭਾਵਾਂ ਨੇ ਇਕੱਠੇ ਹੋ ਕੇ ਮਨੁੱਖ ਦੀ ਧਾਰਮਿਕ ਚੇਤਨਾ (consciousness) ਉੱਤੇ ਹੁਣ ਵਰਗਾ ਹੱਲਾ ਨਹੀਂ ਸੀ ਬੋਲਿਆ। ਇਕੱਲੇ ਸਿੱਖਾਂ ਦੀਆਂ ਹੀ ਨਹੀਂ, ਦੁਨੀਆ ਭਰ ਦੇ ਧਰਮਾਂ ਦੀਆਂ ਰੀਤਾਂ-ਰਸਮਾਂ (rites and ceremonies), ਰਹਿਤਾਂ-ਕੁਰਹਿਤਾਂ (do's and don'ts), ਪਛਾਣ ਦੇ ਬਾਹਰੀ ਚਿੰਨ੍ਹਾਂ (external marks of identity), ਭੇਖਾਂ (religious forms), ਬਾਣਿਆਂ (prescribed dresses), ਗੱਲ ਕੀ, ਸਾਰੇ ਕਰਮ-ਕਾਂਡ (the whole body of prescribed religious rituals) ਨੂੰ ਆਧੁਨਿਕ ਜੁਗ ਦੇ ਨੌਜਵਾਨਾਂ ਲਈ ਸ਼ੱਕੀ ਮੁੱਲ ਵਾਲੀ ਵਸਤੂ ਬਣਾ ਦਿੱਤਾ ਹੈ। ਸਾਡਾ ਧਰਮ, ਵਿਆਹ ਨੂੰ ਦੈਵੀ (divinely ordained) ਤੇ ਅਟੁੱਟ (unbreakable) ਮੰਨਦਾ ਹੈ, ਪਰ ਆਧੁਨਿਕ ਚੇਤਨਾ (modern sensibility) ਨੇ ਵਿਆਹ ਉੱਤੋਂ ਧਾਰਮਿਕ ਰਹੱਸ (mystery) ਵਾਲਾ ਕੱਜਣ (cover) ਲਾਹੁਣਾ ਸ਼ੁਰੂ ਕਰ ਦਿੱਤਾ ਹੈ। ਪਦਾਰਥਵਾਦ (materialism) ਨਵੀਂ ਦੁਨੀਆ ਦਾ ਦਾਰਸ਼ਨਿਕ ਮੁਹਾਵਰਾ (philosophical idiom) ਬਣਦਾ ਜਾ ਰਿਹਾ ਹੈ, ਇਸ ਲਈ ਕਰਤਾ (creator), ਆਤਮਾ, ਕਰਮ ਸਿੱਧਾਂਤ, ਆਵਾਗਉਣ, ਨਾਮ, ਪੂਜਾ-ਪਾਠ ਤੇ ਅੰਤਿਮ ਲੇਖੇ ਵਰਗੇ ਸ਼ਬਦ ਅੱਜ ਦੀਆਂ ਪਾਠ-ਪੁਸਤਕਾਂ (text books) ਲਈ ਓਪਰੇ ਬਣਦੇ ਜਾ ਰਹੇ ਹਨ। ਸੈਕੂਲਰਤਾ (secularism) ਦੇ ਨਵੇਂ ਮੁਹਾਵਰੇ ਦਾ ਅਸਰ ਨਿਰਸੰਦੇਹ ਸਿੱਖਾਂ ਉੱਤੇ ਵੀ ਪੈ ਰਿਹਾ ਹੈ। ਨਵੇਂ ਹਿੰਦੂਵਾਦ ਨੇ ਨਵੇਂ ਹਾਲਾਤ ਵਿਚ ਧਰਮ ਛੱਡ ਕੇ ਸੱਭਿਆਚਾਰ (culture) ਦੇ ਰੂਪ ਵਿਚ ਜੀਉਣ ਦਾ ਰਾਹ ਲੱਭ ਲਿਆ ਹੈ; ਈਸਾਈਅਤ ਨੇ ਬੜੇ ਚਿਰ ਤੋਂ ਪਦਾਰਥਵਾਦ, ਸਾਇੰਸ ਤੇ ਤਕਨੀਕ ਦੀਆਂ ਇਨਕਲਾਬੀ ਲੱਭਤਾਂ ਤੇ ਸੈਕੂਲਰਤਾ ਨਾਲ ਸਮਝੌਤਾ ਕੀਤਾ ਹੋਇਆ ਹੈ; ਇਸਲਾਮ, ਘੜੀ-ਮੁੜੀ, ਸਮੇਂ ਦੀ ਘੜੀ ਦੀਆਂ ਸੂਈਆਂ ਪਿਛਾਂਹ ਕਰਨ ਜਾਂ ਉਨ੍ਹਾਂ ਦੀ ਤੋਰ ਨੂੰ ਠੱਲ੍ਹ ਪਾਉਣ ਲਈ,ਹੰਭਲੇ ਮਾਰਦਾ ਦਿੱਸਦਾ ਹੈ, ਪਰ ਮੱਧ-ਕਾਲ (medieval age) ਦੇ ਮੁਸਲਮਾਨਾਂ ਵਾਂਗ, ਦੁਨੀਆ ਭਰ ਦੇ ਆਧੁਨਿਕ ਮੁਸਲਮਾਨ ਵਿਦਵਾਨ, ਇਸਲਾਮ ਨੂੰ ਨਵੇਂ ਜੁਗ ਦਾ ਅਨੁਸਾਰੀ ਸਿੱਧ ਕਰਨ ਦੇ ਆਹਰ ਵਿਚ ਸਿਰ ਸੁੱਟ ਕੇ ਲੱਗੇ ਹੋਏ ਹਨ। ਸਿੱਖਾਂ ਦੇ ਬਹੁਤ ਸਾਰੇ ਸੰਘਰਸ਼ਾਂ (struggles) ਦੀ ਜੜ੍ਹ, ਆਪਣੀ ਹਸਤੀ ਕਾਇਮ ਰੱਖਣ ਜਾਂ ਆਪਣਾ ਵੱਖਰਾਪਣ ਜਤਾਉਣ (to establish their separate identity) ਦੀ ਭਾਵਨਾ ਵਿੱਚੋਂ ਲੱਭੀ ਜਾ ਸਕਦੀ ਹੈ, ਪਰ ਇਸ ਅਗਾਂਹ-ਮੁਖੀ (forward-looking) ਧਰਮ ਨੂੰ ਪਿਛਾਂਹ-ਮੁਖੀ (backward-looking) ਬਣਨ ਤੋਂ ਬਚਾਉਣ ਲਈ ਤੇ ਇਸ ਦੀ ਪੁਨਰ-ਵਿਆਖਿਆ, ਅੱਜ ਦੇ ਫ਼ਲਸਫ਼ੇ, ਵਿਗਿਆਨ ਜਾਂ ਸੰਸਕ੍ਰਿਤੀ (culture) ਦੇ ਮੁਹਾਵਰੇ ਵਿਚ ਕਰਨ ਲਈ, ਸਿੱਖਾਂ ਦੀ ਕਿਸੇ ਸੰਗਠਿਤ (organized) ਸੰਸਥਾ (institution) ਵੱਲੋਂ ਕੋਈ ਉੱਦਮ ਕੀਤਾ ਜਾ ਰਿਹਾ ਹੋਵੇ, ਇਸ ਦਾ ਮੈਨੂੰ ਕੋਈ ਪਤਾ ਨਹੀਂ ਹੈ। ਇਹੋ ਜਿਹੇ ਹਾਲਾਤ ਦਾ ਸਿੱਖਾਂ ਨੂੰ ਕਿਸੇ ਪਿਛਲੇ ਸਮੇਂ ਵਿਚ ਸਾਹਮਣਾ ਨਹੀਂ ਸੀ ਕਰਨਾ ਪਿਆ। ਉਨ੍ਹਾਂ ਦਾ ਸਿਆਸੀ ਪੈਂਤੜਾ ਉਨ੍ਹਾਂ ਨੂੰ ਇਨ੍ਹਾਂ ਹਾਲਾਤ

ਦਾ ਮੁਕਾਬਲਾ ਕਿਵੇਂ ਕਰਾਉਂਦਾ ਹੈ, ਇਸ ਦਾ ਨਿਸਚਾ ਅਜੇ ਹੋਣਾ ਹੈ। ਸਿੱਖ ਨਵੇਂ ਜੁਗ ਨੂੰ ਕੱਟੜ ਮੂਲਵਾਦੀ (fundamentalist) ਢੰਗ ਨਾਲ ਟੱਕਰਦੇ ਹਨ ਜਾਂ ਉਦਾਰ (liberal) ਰੁਖ਼ ਨਾਲ, ਇਸ ਦਾ ਸੁਆਗਤ ਕਰਦੇ ਹਨ; ਉਹ ਨਵੇਂ ਜੁਗ ਤੋਂ ਨੱਸਦੇ ਹਨ ਕਿ ਇਸ ਨੂੰ ਪਰਵਾਨ ਕਰਦੇ ਹਨ—ਇਸ ਤਰ੍ਹਾਂ ਦੇ ਸਵਾਲਾਂ ਦੇ ਜਵਾਬ ਸਾਰੇ ਹਾਲਾਤ ਦੀ ਜਾਣਕਾਰੀ ਦੇ ਉਪਰੰਤ ਹੀ ਦਿੱਤੇ ਜਾ ਸਕਦੇ ਹਨ।

2. ਗਿਣਤੀ ਵਾਲਾ ਪੱਖ (demographic aspect) ਵੀ ਸਿੱਖਾਂ ਲਈ ਕਈ ਪਾਸਿਓਂ ਬਿਲਕੁਲ ਨਵਾ ਹੈ, ਜਿਵੇਂ :

(ੳ) ਪਹਿਲੀ ਨਵੰਬਰ 1966 ਨੂੰ ਪੰਜਾਬੀ ਸੂਬਾ ਬਣਨ ਤੋਂ ਪਿੱਛੋਂ, ਇਤਿਹਾਸ ਵਿਚ ਪਹਿਲੀ ਵਾਰੀ, ਭਾਰਤ ਦੇ ਇਕ ਪੂਰੇ ਰਾਜ (state) ਵਿਚ ਸਿੱਖਾਂ ਦੀ ਬਹੁ-ਗਿਣਤੀ ਬਣ ਗਈ ਹੈ। ਹੁਣ ਉਹ ਭਾਰਤ ਵਿਚ ਘੱਟ-ਗਿਣਤੀ ਵਾਲੇ (minority) ਤੇ ਪੰਜਾਬ ਵਿਚ ਬਹੁਤੀ ਗਿਣਤੀ ਵਾਲੇ ਲੋਕ ਹਨ। ਇਸੇ ਤਰ੍ਹਾਂ ਹਿੰਦੂ, ਭਾਰਤ ਵਿਚ ਬੜੀ ਭਾਰੀ ਗਿਣਤੀ ਵਾਲੇ ਪਰ ਪੰਜਾਬ ਵਿਚ ਘੱਟ-ਗਿਣਤੀ ਵਾਲੇ ਬਣ ਗਏ ਹਨ। ਇਸ ਘਾਟ-ਵਾਧ ਨੇ ਹਿੰਦੂਆਂ-ਸਿੱਖਾਂ ਵਿਚ ਇਕ ਨਵੀਂ ਤਰ੍ਹਾਂ ਤੀ ਮਨੋਰੋਗਿਕ ਖਿੱਚੋਤਾਣ (psychiatric tension) ਪੈਦਾ ਕਰ ਦਿੱਤੀ ਹੈ। ਦਿੱਲੀ ਸ਼ਹਿਰ ਵਿਚ ਵੀ ਜਿੰਨੀ ਗਿਣਤੀ ਸਿੱਖਾਂ ਦੀ ਇਸ ਵੇਲੇ ਇਕੱਠੀ ਹੋ ਗਈ ਹੈ, ਓਨੀ, ਦੱਸਿਆ ਜਾਂਦਾ ਹੈ, ਦੁਨੀਆ ਦੇ ਕਿਸੇ ਵੀ ਹੋਰ ਸ਼ਹਿਰ ਵਿਚ ਨਹੀਂ ਹੈ। ਇਸੇ ਤਰ੍ਹਾਂ, ਜਿੰਨੀ ਗਿਣਤੀ ਵਿਚ ਸਿੱਖ ਭਾਰਤ ਦੇ ਵੱਖ-ਵੱਖ ਰਾਜਾਂ ਵਿਚ ਇਸ ਵੇਲੇ ਜਾ ਵੱਸੇ ਹਨ, ਓਨੇ ਅੱਗੇ ਕਦੀ ਵੀ ਨਹੀਂ ਸਨ ਵੱਸੇ। ਸਿੱਖ ਤਾਂ ਖ਼ੁਸ਼ ਸਨ ਕਿ ਇਸ ਤਰ੍ਹਾਂ ਉਨ੍ਹਾਂ ਦੇ ਭਰਾ ਆਪਣੀ ਮਿਹਨਤ ਨਾਲ ਹਰ ਥਾਂ ਇੱਜ਼ਤਦਾਰ ਜੀਵਨ ਬਿਤਾਉਣ ਲੱਗ ਪਏ ਹਨ; ਪਰ ਪੰਜਾਬ ਦੀ ਸਿੱਖ ਸਿਆਸਤ ਦੇ ਸੰਘ ਉੱਤੇ ਅੰਗੂਠਾ ਰੱਖਣ ਲਈ, ਇਸ ਵੱਸੋਂ ਨੂੰ ਜੰਗੀ ਕੈਦੀਆਂ ਦੀ ਹੈਸੀਅਤ ਵਿਚ ਵਰਤਿਆ ਜਾ ਸਕਦਾ ਹੈ, ਜਾਂ ਕਿਸੇ ਵੇਲੇ ਉਨ੍ਹਾਂ ਦੀ ਪੰਜਾਬ ਦੇ ਸਿੱਖਾਂ ਤੋਂ ਵੱਖਰੀ ਜਾਂ ਵਿਰੋਧੀ ਕੋਈ ਆਪਣੀ ਸਿਆਸਤ ਵੀ ਹੋ ਸਕਦੀ ਹੈ, ਇਸ ਦਾ ਅੱਗੇ ਕਿਸੇ ਨੂੰ ਚਿਤ-ਚੇਤਾ ਵੀ ਨਹੀਂ ਸੀ। ਹੁਣ ਸਿੱਖਾਂ ਦੇ ਸਿਆਸੀ ਆਗੂ ਇਸ ਤੱਥ (fact) ਨੂੰ ਨਜ਼ਰ-ਅੰਦਾਜ਼ (ignore) ਨਹੀਂ ਕਰ ਸਕਦੇ। ਇਸ ਤੋਂ ਇਲਾਵਾ ਜਿੰਨੇ ਸਿੱਖ ਇਸ ਵੇਲੇ ਯੂ.ਕੇ., ਯੂ.ਐਸ.ਏ. ਤੇ ਕਨੇਡਾ, ਆਦਿ ਉਦਯੋਗੀ ਤੌਰ ਉੱਤੇ ਵਿਕਸਿਤ (industrially advanced) ਦੇਸਾਂ ਵਿਚ ਵੱਸ ਚੁੱਕੇ ਹਨ, ਓਨੇ ਅੱਗੇ ਕਦੀ ਵੀ ਨਹੀਂ ਸਨ ਵੱਸੇ। ਅੰਗਰੇਜ਼ੀ ਸਮੇਂ ਵਿਚ ਚੀਨ, ਮਲਾਇਆ, ਥਾਈਲੈਂਡ, ਬਰਮਾ (ਮੈਨਮਾਰ), ਅਫ਼ਗਾਨਿਸਤਾਨ, ਈਰਾਨ ਤੇ ਕੀਨੀਆ ਵਰਗੇ ਇਲਾਕਿਆਂ ਵਿਚ ਸਿੱਖਾਂ ਦੀਆਂ ਕੁੱਝ ਨਵੀਆਂ ਜਾ ਪੁਰਾਣੀਆਂ ਬਸਤੀਆਂ ਹੁੰਦੀਆਂ ਸਨ, ਜਿਨ੍ਹਾ ਵਿੱਚੋਂ ਇਸ ਵੇਲੇ ਕੇਵਲ ਥਾਈਲੈਂਡ ਤੇ ਸਿੰਗਾਪੁਰ ਨੂੰ ਹੀ ਘੁੱਗ-ਵੱਸਦਾ ਮੰਨਣਾ ਚਾਹੀਦਾ ਹੈ, ਜਾਂ ਥੋੜਾ ਜਿਹਾ ਮਲੇਸੀਆ ਨੂੰ, ਪਰ ਯੂ.ਕੇ., ਯੂ.ਐਸ.ਏ. ਤੇ ਕਨੇਡਾ ਵਿਚ, ਜਿੱਥੇ ਉਨ੍ਹਾਂ ਦੇ ਉੱਚੀ ਸਿੱਖਿਆ ਤੇ ਉੱਚੀ ਸਿਖਲਾਈ ਵਾਲੇ ਲੱਖਾਂ ਲੋਕ ਜਾ ਵੱਸੇ ਹਨ, ਅੱਜ ਉਨ੍ਹਾ ਦੀ ਚੜ੍ਹਦੀ ਕਲਾ ਹੈ। ਇਨ੍ਹਾ ਬਾਹਰ-ਵੱਸੇ ਸਿੱਖਾਂ ਲਈ ਬਾਹਰੋਂ ਬੈਠ ਕੇ, ਪੰਜਾਬ ਦੇ ਸਿੱਖਾ ਦੀ ਸਿਆਸੀ ਮਦਦ ਕਰਨੀ ਸੌਖੀ ਹੈ, ਕਿਉਂਕਿ ਉਹ ਭਾਰਤੀ ਡੰਡੇ ਦੇ ਭੈ ਤੋ ਮੁਕਤ ਹੋ ਕੇ ਦੁਨੀਆ ਦੇ ਪ੍ਰੈਸ ਨੂੰ ਵਰਤ ਲੈਂਦੇ ਹਨ ਤੇ ਗੋਲਕ ਵਿਚ ਵੀ ਭਾਰਤੀਆ ਨਾਲੋਂ ਕੁੱਝ ਵਧੇਰੇ ਖੁੱਲ੍ਹ ਕੇ ਹਿੱਸਾ ਪਾ ਸਕਦੇ ਹਨ।

ਪੰਜਾਬ ਤੋਂ ਸਿੱਖ ਨਫ਼ਰੀ (man power) ਦੇ ਨਿਕਾਸ ਨਾਲ ਸਿੱਖਾਂ ਨੂੰ ਦੂਵੱਲੀ ਫ਼ਾਇਦਾ ਹੋਇਆ ਹੈ। ਜਿਹੜੇ ਸਿੱਖ ਬਾਹਰ ਗਏ, ਉਹ ਆਪ ਖ਼ੁਸ਼ਹਾਲ ਬਣੇ ਹਨ ਤੇ ਉਨ੍ਹਾਂ ਨੇ ਆਪਣੇ ਪਿੱਛੇ ਰਹੇ ਸੰਬੰਧੀਆਂ ਦੀ ਖ਼ੁਸ਼ਹਾਲੀ ਵਿਚ ਹੱਥ ਵੀ ਵਟਾਇਆ ਹੈ। ਇਸ ਨਿਕਾਸ ਨੇ, ਘੱਟੋ-ਘੱਟ ਨਿਕਾਸੀ ਸਿੱਖਾਂ (emigrants) ਵਿਚ ਨਵੇਂ ਹਾਲਾਤ ਦਾ ਮੁਕਾਬਲਾ ਕਰ ਸਕਣ ਦਾ ਸਾਹਸ (courage) ਪੈਦਾ ਕੀਤਾ ਹੈ ਤੇ ਨਵੇਂ ਖ਼ਿਆਲਾਂ ਦੀ ਜਾਗ ਲਾਈ ਹੈ। ਪਰ ਅੱਗੋਂ ਲਈ ਨਫ਼ਰੀ ਦੇ ਨਿਕਾਸ ਰਾਹੀਂ ਆਰਥਿਕ ਖ਼ੁਸ਼ਹਾਲੀ ਸ਼ਾਇਦ ਓਨੀ ਸੰਭਵ ਨਾ ਹੋਵੇ, ਕਿਉਂਕਿ ਤਕਰੀਬਨ ਹਰ ਦੇਸ, ਬਾਹਰਲੀ ਵੱਸੋਂ ਦਾ ਦਾਖ਼ਲਾ, ਹੌਲੀ ਹੌਲੀ, ਔਖਾ ਬਣਾਈ ਜਾ ਰਿਹਾ ਹੈ।

(ਅ) ਵੱਸੋਂ ਵਾਲਾ ਪੱਖ ਇਕ ਹੋਰ ਦ੍ਰਿਸ਼ਟੀ ਤੋਂ ਵੀ ਵੇਖਣ-ਜੋਗ ਹੈ। ਸਿੱਖਾਂ ਨੇ ਆਪਣੇ ਇਤਿਹਾਸ ਵਿਚ ਗ਼ੈਰ-ਸਿੱਖਾਂ ਨੂੰ ਪ੍ਰੇਰ ਕੇ, ਪਲੋਸ ਕੇ, ਲਾਲਚ ਦੇ ਕੇ, ਧਮਕਾ ਕੇ ਜਾਂ ਤਲਵਾਰ ਦੇ ਜ਼ੋਰ ਨਾਲ ਸਿੱਖ ਬਣਾਉਣ ਵਾਲੀ ਸੋਚੀ-ਸਮਝੀ ਨੀਤੀ ਕਦੀ ਵੀ ਨਹੀਂ ਅਪਣਾਈ। ਪਰ ਇਸ ਦਾ ਇਹ ਮਤਲਬ ਨਹੀਂ ਕਿ ਗ਼ੈਰ-ਸਿੱਖ, ਸਿੱਖੀ ਵਿਚ ਸ਼ਾਮਲ ਨਹੀਂ ਕੀਤੇ ਜਾਂਦੇ ਰਹੇ। ਸਿੱਖ ਬਣਦੇ ਆਏ ਹਨ ਪਰ ਸਿੱਖਾਂ ਦੇ ਚੱਜ-ਆਚਾਰ, ਕਾਰ-ਵਿਹਾਰ, ਦਲੇਰ-ਕਾਰਨਾਮਿਆਂ ਤੇ ਕੁਰਬਾਨੀਆਂ ਉੱਤੇ ਨਿਹਾਲ ਹੋ ਕੇ ਇਕ ਨੇ ਸਿੱਖੀ ਧਾਰਨ ਕੀਤੀ ਤਾਂ ਅੱਗੋਂ, ਉਸ ਦੀ ਵੇਖਾ-ਵੇਖੀ, ਉਸ ਦੀ ਸਾਰੀ ਬਰਾਦਰੀ ਵੀ ਸਿੱਖ ਬਣ ਗਈ। ਸਿੱਖ ਨਮੂਨਾ ਪੇਸ਼ ਕਰਦੇ ਸਨ ਬਰਾਬਰੀ ਦਾ—ਲੰਗਰ ਛਕਾ ਕੇ; ਫ਼ਰੀਦ ਤੇ ਕਬੀਰ, ਰਾਮਾਨੰਦ ਤੇ ਰਵਿਦਾਸ, ਗੁਰੂ ਨਾਨਕ ਤੇ ਧੰਨੇ ਦੀ ਬਾਣੀ ਇੱਕੋ-ਸਾਹੇ ਪੜ੍ਹ ਕੇ ਤੇ ਇਕੱਠੀ ਅਰਦਾਸ ਕਰ ਕੇ; ਉਨ੍ਹਾਂ ਦੀਆਂ ਤੀਵੀਆਂ ਪਰਦਾ ਨਹੀਂ ਸਨ ਕਰਦੀਆਂ, ਘਰ ਦਿਆਂ ਦੇ ਬਰਾਬਰ ਉੱਠਦੀਆਂ-ਬੈਠਦੀਆਂ ਸਨ; ਸਿੱਖ ਵੇਖਣ ਨੂੰ ਬੜੇ ਜਬ੍ਹੇ ਵਾਲੇ ਲੱਗਦੇ ਸਨ; ਹੱਥੀਂ ਕੰਮ ਕਰਦੇ ਸਨ; ਆਪਣੀ ਰੱਖਿਆ ਆਪ ਕਰਨ ਦੇ ਸਮਰੱਥ ਸਨ ਤੇ ਦੂਜਿਆਂ ਲਈ ਆਪਣੀ ਜਾਨ ਖ਼ਤਰੇ ਵਿਚ ਪਾ ਦੇਂਦੇ ਸਨ। ਇਸ ਲਈ ਲੋਕ ਉਨ੍ਹਾਂ ਦੇ ਕਿਰਦਾਰ ਨੂੰ ਵੇਖ ਕੇ ਸਿੱਖ ਬਣਦੇ ਸਨ, ਹਰੀਜਨਾਂ ਵਿੱਚੋਂ, ਕਿਰਸਾਣਾਂ ਵਿੱਚੋਂ, ਕਾਰੀਗਰਾਂ ਵਿੱਚੋਂ, ਹਟਵਾਣੀਆਂ ਵਿੱਚੋਂ, ਵਪਾਰੀਆਂ ਵਿੱਚੋਂ। ਅਜੇ ਕੱਲ੍ਹ ਦੀ ਗੱਲ ਹੈ ਕਿ ਅਕਾਲੀਆਂ ਵੱਲੋਂ ਲੱਗੇ ਮੋਰਚਿਆਂ ਵਿਚ ਸਿੱਖਾਂ ਦੀ ਕਾਰਗੁਜ਼ਾਰੀ ਵੇਖ ਕੇ ਪੰਡਿਤ ਮਦਨ ਮੋਹਨ ਮਾਲਵੀਆ ਵਰਗੇ ਕੱਟੜ ਸਨਾਤਨੀ ਹਿੰਦੂ ਨੇ ਹਰ ਹਿੰਦੂ ਟੱਬਰ ਨੂੰ ਆਪਣਾ ਇਕ ਬੱਚਾ ਸਿੱਖ ਬਣਾਉਣ ਦੀ ਅਪੀਲ ਕੀਤੀ ਸੀ। ਪਰ ਜਿਹੜਾ ਧਰਮ, ਸਾਰਾ 'ਜਗਤ ਜਲੰਦਾ' ਰੱਖਣ ਲਈ ਸ਼ੁਰੂ ਹੋਇਆ ਸੀ, ਉਸ ਨੂੰ ਇਤਿਹਾਸਿਕ ਹਾਲਾਤ ਨੇ, ਪੰਜਾਬ ਵਿਚ ਸੰਕੁਚਿਤ (restricted) ਕਰ ਕੇ ਰੱਖ ਦਿੱਤਾ ਹੈ। ਬੋਧੀਆਂ, ਈਸਾਈਆਂ ਤੇ ਮੁਸਲਮਾਨਾਂ ਵਾਂਗ ਸਿੱਖ ਧਰਮ, ਤਰ੍ਹਾਂ ਤਰ੍ਹਾਂ ਦੇ ਦੇਸੀ ਤੇ ਬਦੇਸੀ ਸੱਭਿਆਚਾਰਾਂ ਨੂੰ ਆਪਣੇ ਅੰਦਰ ਸਮੋ ਕੇ (integrate), ਉਨ੍ਹਾਂ ਸਾਰਿਆਂ ਦੀ ਸਾਂਝੀ ਜਜ਼ਬਾਤੀ ਵਫ਼ਾਦਾਰੀ ਜਿੱਤਣ ਵਾਲਾ ਮੋਕਲਾਪਨ ਪੈਦਾ ਨਹੀਂ ਕਰ ਸਕਿਆ। ਇਹੀ ਕਾਰਨ ਹੈ ਕਿ ਚੀਨ, ਸਿੰਗਾਪੁਰ, ਮਲੇਸ਼ੀਆ, ਥਾਈਲੈਂਡ, ਬਰਮਾ ਜਾਂ ਅਫ਼ਗਾਨਿਸਤਾਨ, ਈਰਾਨ ਤੇ ਇੰਗਲੈਂਡ, ਅਮਰੀਕਾ, ਕਨੇਡਾ ਜਾਂ ਕੀਨੀਆ, ਜਿੱਥੇ ਕਿਤੇ ਵੀ ਸਿੱਖ ਪਹੁੰਚੇ, ਉਨ੍ਹਾਂ ਵਿਚ ਸਥਾਨਕ ਲੋਕਾਂ ਨੂੰ ਸਿੱਖ ਬਣਾ ਕੇ ਆਪਣੀ ਗਿਣਤੀ ਵਿਚ ਵਾਧਾ ਕਰਨ ਦੀ ਰੁਚੀ ਦੀ ਥਾਂ, ਕਿਤੇ ਮੱਠੀ ਤੇ ਕਿਤੇ ਤਿੱਖੀ ਰਫ਼ਤਾਰ ਨਾਲ, ਦੂਜਿਆ ਸੱਭਿਆਚਾਰਾ ਵਿਚ ਜਜ਼ਬ ਹੋ ਜਾਣ ਦੀ ਰੁਚੀ ਵਧੇਰੇ ਵੇਖਣ ਵਿਚ ਆਉਂਦੀ ਹੈ।

(ੲ) ਸਨਾਤਨ (classic) ਬ੍ਰਾਹਮਣਵਾਦ ਜਾਂ ਠੇਠ ਹਿੰਦੂ ਸਮਾਜ-ਪ੍ਰਬੰਧ ਦੀ ਇਕ ਬੜੀ ਵੱਡੀ ਪਛਾਣ ਜਾਤ-ਪਾਤ ਦਾ ਸਿਸਟਮ ਹੈ। ਇਸ ਭਿਆਨਕ ਸਮਾਜਿਕ ਕੋੜ੍ਹ ਨੂੰ ਐਸੀ ਪੱਕੀ ਧਾਰਮਿਕ ਮਾਨਤਾ ਪ੍ਰਾਪਤ ਹੋਈ ਹੈ ਕਿ ਭਾਰਤ ਵਿਚ ਇਸ ਦੇ ਵਿਰੁੱਧ ਬਗ਼ਾਵਤ ਕਰਨ ਵਾਲੇ ਸਾਰੇ ਮਤ-ਮਤਾਂਤਰ, ਸਮੇਤ ਇਸਲਾਮ ਤੇ ਈਸਾਈਅਤ ਦੇ, ਅਖ਼ੀਰ ਇਸ ਨੂੰ ਪਰਵਾਨ ਕਰਦੇ ਦਿੱਸਦੇ ਹਨ। ਸਿੱਖ ਮਤ, ਛੂਤ-ਛਾਤ ਵਾਲੇ ਹਿੰਦੂ ਸਮਾਜਿਕ ਪ੍ਰਬੰਧ ਨੂੰ ਇਕ ਸਿਰੇ ਤੋਂ ਹੀ ਅਪਰਵਾਨ (reject) ਕਰਦਾ ਸੀ ਤੇ ਇਹ ਸਿੱਖਾਂ ਦੀ ਇਕ ਵੱਡੀ ਵਿਲੱਖਣਤਾ (distinction) ਸੀ, ਪਰ ਅੱਜ ਇਹ ਹਾਲਤ ਹੈ ਕਿ ਸਿੱਖ ਆਪਣੀ ਸਭ ਤੋਂ ਵੱਡੀ ਧਾਰਮਿਕ-ਸਮਾਜਿਕ ਵਿਲੱਖਣਤਾ (distinct socio-religious character) ਨੂੰ ਭੁੱਲ-ਭੁਲਾ ਕੇ, ਮੁੜ ਜਾਤ-ਪਾਤੀ ਸਮਾਜਿਕ ਸੰਗਠਨ ਦਾ ਭਾਗ ਬਣਨਾ ਪਸੰਦ ਕਰਨ ਲੱਗ ਪਏ ਹਨ। ਇਹ ਦੱਸਣ ਲਈ ਕਿਸੇ ਹਕੀਮ ਦੀ ਲੋੜ ਨਹੀਂ ਕਿ ਧਰਮ-ਖੇਤਰ ਵਿਚ ਵਿਸ਼ਵ-ਵਿਆਪੀ (universal) ਹੋਂਦ ਦਾ ਦਾਈਆ ਰੱਖਣ ਦੇ ਬਾਵਜੂਦ, ਗੋਤ-ਜਾਤ ਵਾਲੇ ਸਿਸਟਮ ਨੂੰ ਆਪਣੇ ਜੀਵਨ ਉੱਤੇ ਲਾਗੂ ਹੋਣ ਦੇਣਾ, ਏਥੋਂ ਤਕ ਕਿ ਗੁਰਦੁਆਰੇ ਵੀ ਜਾਤ-ਬਰਾਦਰੀਆਂ ਦੇ ਨਾਵਾਂ ਉੱਤੇ ਖੜੇ ਕਰ ਲੈਣੇ, ਬ੍ਰਾਹਮਣਵਾਦ ਦੀ ਮਾਰੂ ਖਿੱਚ ਦਾ ਨਮੂਨਾ ਹਨ ਨਾ ਕਿ ਗੁਰੂ ਸਾਹਿਬਾਨ ਦੇ ਸਰਬੱਤਵਾਦ (integrative universalism) ਦਾ। ਭਾਰਤ ਸਰਕਾਰ ਨੇ ਹਰੀਜਨਾਂ ਤੇ ਪੱਛੜੀਆਂ ਜਾਤੀਆਂ ਲਈ ਰਾਖਵੀਆਂ ਸੀਟਾਂ ਤੇ ਵਜ਼ੀਫ਼ਿਆਂ ਤੇ ਛੋਟਾਂ ਦੀਆਂ ਕੁੱਝ ਸਕੀਮਾਂ ਤਿਆਰ ਕੀਤੀਆਂ ਸਨ। ਸਿੱਖਾਂ ਨੇ, ਇਹ ਵੇਖ ਕੇ ਕਿ ਹਰੀਜਨ ਪਰਿਵਾਰਾਂ ਦੇ ਸਿੱਖ ਉਨ੍ਹਾਂ ਸਕੀਮਾਂ ਦਾ ਫ਼ਾਇਦਾ ਉਠਾਉਣ ਲਈ ਆਪਣੇ ਆਪ ਨੂੰ ਕਿਤੇ ਹਿੰਦੂ ਦੱਸਣਾ ਨਾ ਸ਼ੁਰੂ ਕਰ ਦੇਣ, ਲੜ-ਝਗੜ ਕੇ ਇਹ ਸਕੀਮਾਂ ਸਿੱਖ ਹਰੀਜਨਾਂ ਉੱਤੇ ਵੀ ਲਾਗੂ ਕਰਵਾ ਲਈਆਂ ਹਨ। ਹੁਣ ਹਿੰਦੂ ਹਰੀਜਨਾਂ ਵਾਲੀਆਂ ਸਕੀਮਾਂ ਪੰਜਾਬ ਦੇ ਸਿੱਖ ਹਰੀਜਨਾਂ ਉੱਤੇ ਤਾਂ ਲਾਗੂ ਹਨ, ਪਰ ਮੁਸਲਮਾਨ ਜਾਂ ਈਸਾਈ ਹਰੀਜਨਾਂ ਉੱਤੇ ਲਾਗੂ ਨਹੀਂ ਹਨ। ਸਿੱਖਾਂ ਦਾ ਦਾਅਵਾ ਹੈ ਕਿ ਅਸੀਂ ਹਿੰਦੂ ਨਹੀਂ ਹਾਂ, ਉਨ੍ਹਾਂ ਦਾ ਇਹ ਵੀ ਦਾਅਵਾ ਹੈ ਕਿ ਜੋ ਸਿੱਖ ਬਣ ਜਾਏ ਉਹ ਆਪਣੀ ਪਿਛਲੀ ਜਾਤ ਗਵਾ ਬੈਠਦਾ ਹੈ ਤੇ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਕੌਰ ਦਾ ਸੁਪੁੱਤਰ ਬਣ ਜਾਂਦਾ ਹੈ, ਪਰ ਆਰਥਿਕ ਸਿਆਸਤ ਦੀ ਮਜਬੂਰੀ ਕਿਵੇਂ ਧਰਮ ਦੀ ਬੁਨਿਆਦ ਹਿਲਾ ਕੇ ਰੱਖ ਦੇਂਦੀ ਹੈ, ਇਹ ਉਸ ਦੀ ਇਕ ਮਿਸਾਲ ਹੈ!

(ਸ) ਅੰਗਰੇਜ਼ੀ ਰਾਜ ਵੇਲੇ ਕੇਸਾਧਾਰੀ ਫ਼ੌਜੀਆਂ ਨੂੰ, ਫ਼ੌਜੀ ਜ਼ਾਬਤੇ ਅਨੁਸਾਰ, ਕੇਸਾਧਾਰੀ ਸਿੱਖ ਰਹਿਣਾ ਪੈਂਦਾ ਸੀ। ਉਹ ਦਾੜ੍ਹੀ-ਕੇਸਾਂ ਦੀ ਕਤਰ-ਵਿਉਂਤ ਨਹੀਂ ਸਨ ਕਰ ਸਕਦੇ। ਗ਼ੈਰ-ਫ਼ੌਜੀ ਸਿੱਖਾਂ ਲਈ ਨੌਕਰੀਆਂ ਰਾਖਵੀਆਂ ਹੁੰਦੀਆਂ ਸਨ, ਸੋ ਢਿੱਲੜ ਜਾਂ ਪਤਿਤ ਸਿੱਖ ਦੀ ਭਰਤੀ ਦੇ ਵਿਰੁੱਧ ਦੂਜੇ ਸਿੱਖ ਸ਼ੋਰ ਮਚਾਉਣ ਲੱਗ ਪੈਂਦੇ ਸਨ, ਇਸ ਲਈ ਮੁਲਾਜ਼ਮ ਵੀ,ਆਮ ਤੌਰ ਉੱਤੇ, ਭੇਖ ਵੱਲੋਂ ਕੱਟੜ ਹੀ ਹੁੰਦੇ ਸਨ। ਗੁਰਦੁਆਰਾ ਸੁਧਾਰ ਲਹਿਰ ਤੇ ਅਕਾਲੀ ਮੋਰਚਿਆਂ ਵਿਚ ਹੋਈਆਂ ਕੁਰਬਾਨੀਆਂ ਤੇ ਸਿੰਘ ਸਭਾ ਲਹਿਰ ਦੇ ਪ੍ਰਚਾਰ ਨੇ ਵੀ ਸਿੱਖਾਂ ਵਿਚ ਸਿੱਖ ਧਰਮ ਤੇ ਸਿੱਖ ਇਤਿਹਾਸ ਬਾਰੇ ਚੇਤਨਾ ਜਗਾਉਣ ਵਿਚ ਮਦਦ ਦਿੱਤੀ ਸੀ, ਪਰ ਸੁਤੰਤਰ ਭਾਰਤ ਦੇ ਫ਼ੌਜੀ ਜ਼ਾਬਤੇ ਅਨੁਸਾਰ ਕਿਸੇ ਫ਼ੌਜੀ ਉੱਤੇ ਆਪਣੇ ਧਾਰਮਿਕ ਚਿੰਨ੍ਹ ਰੱਖਣ ਜਾਂ ਨਾ ਰੱਖਣ ਤੇ ਆਪਣਾ ਧਰਮ ਰੱਖਣ ਜਾ ਛੱਡਣ ਬਾਰੇ ਕੋਈ ਬੰਦਸ਼ ਨਹੀਂ ਹੈ, ਜਿਸ ਕਰਕੇ ਹੁਣ ਭਾਰਤ ਦੇ ਛੋਟੇ ਵੱਡੇ ਫ਼ੌਜੀ

ਅਫ਼ਸਰਾਂ ਵਿਚ ਪਤਿਤ ਹੋ ਚੁੱਕੀ ਨਫ਼ਰੀ ਕਾਫ਼ੀ ਵੇਖਣ ਵਿਚ ਆ ਜਾਂਦੀ ਹੈ। ਗ਼ੈਰ-ਫ਼ੌਜੀ ਮੁਲਾਜ਼ਮਾਂ ਦਾ ਹਾਲ ਫ਼ੌਜੀਆਂ ਨਾਲੋਂ ਗਿਆ-ਗੁਜ਼ਰਿਆ ਭਾਵੇਂ ਹੋਵੇ, ਚੰਗੇਰਾ ਬਿਲਕੁਲ ਨਹੀਂ। ਅਸਲ ਵਿਚ, ਮੁਲਾਜ਼ਮਾਂ ਵਿਚ ਇਹ ਰੁਚੀ ਸਿੱਖ ਜਨਤਾ ਦੀ ਆਪਣੀ ਰੁਚੀ ਦਾ ਹੀ ਪਰਛਾਵਾਂ-ਮਾਤਰ ਹੈ। ਇਸੇ ਤਰ੍ਹਾਂ, 1947 ਵਿਚ ਸਿਗਰਟ ਪੀਣ ਵਾਲਾ ਕੋਈ ਟਾਵਾਂ ਸਿੱਖ ਹੁੰਦਾ ਹੋਵੇਗਾ ਤੇ ਉਹ ਵੀ ਲੁਕ-ਛਿਪ ਕੇ ਪੀਂਦਾ ਹੋਵੇਗਾ, ਪਰ ਅੱਜ ਸਿੱਖਾਂ ਵਿਚ ਇਸ ਬੀਮਾਰੀ ਦੇ ਸ਼ਿਕਾਰ ਖੁੱਲ੍ਹਮ-ਖੁੱਲ੍ਹਾ ਵੇਖੇ ਜਾ ਸਕਦੇ ਹਨ। ਪਿਛਲੀ ਸਦੀ ਤੋਂ ਪੰਜਾਬ ਵਿਚ ਸ਼ਰਾਬ ਦੀ ਖਪਤ ਦਾ ਗ੍ਰਾਫ਼ ਤਿਆਰ ਕੀਤਾ ਜਾਵੇ ਤਾਂ ਸਾਫ਼ ਦਿੱਸੇਗਾ ਕਿ ਇਹ ਹਰ ਵਰ੍ਹੇ ਉੱਪਰ ਹੀ ਉੱਪਰ ਜਾਂਦਾ ਰਿਹਾ ਹੈ। ਪੰਜਾਬ ਸਰਕਾਰ ਦੀ ਆਬਕਾਰੀ ਰਾਹੀਂ ਪੈਸੇ ਕਮਾਉਣ ਦੀ ਨੀਤੀ ਨੇ ਸ਼ਰਾਬ ਦੀ ਖਪਤ ਦੇ ਪਿਛਲੇ ਸਾਰੇ ਰਿਕਾਰਡ ਮਾਤ ਪਾ ਦਿੱਤੇ ਹਨ। ਹੋਰ ਵੀ ਹਰ ਤਰ੍ਹਾਂ ਦੇ ਸਰੀਰ-ਮਾਰ ਨਸ਼ੇ, ਕੈਪਸਿਊਲਾਂ, ਗੋਲੀਆਂ, ਜ਼ਰਦਿਆਂ ਤੇ ਟੀਕਿਆਂ, ਆਦਿ ਦੀ ਸ਼ਕਲ ਵਿਚ, ਪੰਜਾਬ ਦੀ ਪੇਂਡੂ ਜਨਤਾ, ਅਰਥਾਤ ਸਿੱਖਾਂ ਨੂੰ ਘੁਣ ਦੀ ਤਰ੍ਹਾਂ ਲੱਗੇ ਹੋਏ ਹਨ।

ਇਸ ਤਰ੍ਹਾਂ, ਸਿੱਖੀ ਨਾਲ ਦਿਮਾਗ਼ੀ ਤੇ ਜਜ਼ਬਾਤੀ ਬੇਨਿਆਜ਼ੀ ਦੇ ਕਾਰਨ ਸਰੀਰ ਨੂੰ ਢਾਹ ਲਾਉਣ ਵਾਲੇ ਨਸ਼ਿਆਂ ਦੇ ਸੇਵਨ (consumption), ਸਿੱਖਾਂ ਦੀ ਅਬਾਦੀ ਦੇ ਵਾਧੇ ਵਿਚ ਖੜ੍ਹੋਤ, ਆਰਥਿਕ ਖ਼ੁਸ਼ਹਾਲੀ ਦੀ ਭਾਲ ਵਿਚ ਪੰਜਾਬ ਤੋਂ ਬਾਹਰ ਜਾ ਵੱਸਣ ਦੀ ਰੁਚੀ ਅਤੇ ਬਿਹਾਰ ਤੇ ਉੱਤਰ-ਪ੍ਰਦੇਸ਼, ਆਦਿ ਤੋਂ ਪੂਰਬੀਆਂ ਤੇ ਭਈਆ-ਮਜ਼ਦੂਰਾਂ ਦੇ ਭਾਰੇ ਪ੍ਰਵੇਸ਼ ਦੇ ਕਾਰਨ, ਪੰਜਾਬ ਦੀ ਸਿੱਖ ਬਹੁ-ਗਿਣਤੀ ਵਿਚ 3% ਤੋਂ ਕੁੱਝ ਵੱਧ ਦੀ ਕਮੀ ਵਾਪਰ ਗਈ ਦੱਸੀਦੀ ਹੈ। ਸਚੇਤ ਸਿੱਖ ਆਗੂਆਂ ਨੂੰ ਇਸ ਦੀ ਚਿੰਤਾ ਹੈ ਕਿਉਂਕਿ ਇਸ ਨਿਸਬਤ ਦਾ ਵੀ ਪੰਜਾਬ ਦੀ ਭਾਵੀ (future) ਸਿਆਸਤ ਉੱਤੇ ਅਸਰ ਪੈ ਸਕਦਾ ਹੈ।

3. ਸਿੱਖਾਂ ਦੀ ਹੁਣ ਵਾਲੀ ਭੂਗੋਲਿਕ ਸਥਿਤੀ (geographical situation) ਵਿਚ ਵੀ ਬੜਾ ਕੁੱਝ ਨਵਾਂ ਹੈ। ਸਿੱਖਾਂ ਦੇ ਗੜ੍ਹ, ਪੰਜਾਬ ਦੇ ਇਕ ਪਾਸੇ ਹਿਮਾਚਲ ਹੈ, ਜਿਸ ਵਿਚ ਪੰਜਾਬੀ ਸੂਬਾ ਬਣਨ ਵੇਲੇ ਤਕ ਹਰ ਬੱਚਾ ਪੰਜਾਬੀ ਪੜ੍ਹਦਾ ਸੀ, ਪਰ ਅੱਜ ਉਸ ਦੀ ਸਰਕਾਰ ਨੇ ਪਹਿਲੀ ਭਾਸ਼ਾ ਹਿੰਦੀ ਤੇ ਦੂਜੀ ਭਾਸ਼ਾ ਉਰਦੂ ਬਣਾਈ ਹੋਈ ਹੈ ਤੇ ਇਸ ਦੀ ਸਰਹੱਦ ਦੇ ਅੰਦਰ ਦਾਖ਼ਲ ਹੋਣ ਵੇਲੇ, ਘੱਟੋ ਘੱਟ ਅੱਜਕੱਲ, ਹਰ ਸਿੱਖ ਦੀ ਤਲਾਸ਼ੀ ਹੁੰਦੀ ਹੈ। ਦੂਜਾ ਸਿਰਾ ਜੰਮੂੰ ਨਾਲ ਲੱਗਦਾ ਹੈ, ਜਿੱਥੇ ਡੋਗਰੀ, ਜੋ ਭਾਸ਼ਾ-ਵਿਗਿਆਨੀਆਂ (language-scientists) ਅਨੁਸਾਰ, ਪੰਜਾਬੀ ਦਾ ਹੀ ਇਕ ਅੰਗ ਹੈ, ਪੰਜਾਬੀ ਦਾ ਸਾਕ ਛੱਡ ਕੇ ਹਿੰਦੀ ਦੀ ਸੱਕੀ ਬਣਨ ਉੱਤੇ ਜ਼ੋਰ ਲਾ ਰਹੀ ਹੈ ਤੇ ਇਸ ਨੂੰ ਸੰਭਵ ਬਣਾਉਣ ਲਈ ਗੁਰਮੁਖੀ ਨਾਲ ਮਿਲਦੀ ਆਪਣੀ ਲਿਪੀ 'ਟਾਕਰੀ' ਨੂੰ ਤਿਆਗ ਕੇ, ਹਿੰਦੀ ਵਾਲੀ ਦੇਵ-ਨਾਗਰੀ ਲਿਪੀ ਅਪਨਾ ਚੁੱਕੀ ਹੈ। ਸਪਸ਼ਟ ਹੈ ਕਿ ਡੋਗਰਿਆਂ ਦੀ ਦਿਲੀ ਸਾਂਝ ਓਨੀ ਆਪਣੇ ਗਵਾਂਢੀ ਪੰਜਾਬ ਨਾਲ ਨਹੀਂ, ਜਿੰਨੀ ਦਿੱਲੀ ਨਾਲ ਹੈ ਤੇ ਇਸ ਦਾ ਕਾਰਨ, ਵੀਹ ਵਿਸਵੇ, ਸਿੱਖ ਹੀ ਹੋ ਸਕਦੇ ਹਨ। ਤੀਜੇ ਪਾਸੇ ਹਰਿਆਣਾ ਲੱਗਦਾ ਹੈ, ਜੋ ਹਿਮਾਚਲ ਵਾਂਗ ਹੀ ਪੰਜਾਬੀ ਸੂਬੇ ਦੇ ਮੁਦਈਆਂ ਦੀ ਪੈਦਾਵਾਰ ਹੈ ਤੇ ਜਿਸ ਦੇ ਹਰ ਬੱਚੇ ਨੂੰ ਪਹਿਲੀ ਨਵੰਬਰ 1966 ਤਕ ਪੰਜਾਬੀ ਪੜ੍ਹਨੀ ਪੈਂਦੀ ਸੀ, ਪਰ ਹੁਣ ਓਥੇ ਦੂਜੀ ਭਾਸ਼ਾ ਦਾ ਦਰਜਾ ਪੰਜਾਬੀ ਦੀ ਥਾਂ ਤੇਲਗੂ ਨੂੰ ਦਿੱਤਾ ਜਾ ਚੁੱਕਾ ਹੈ ਤੇ ਪੰਜਾਬੀ ਬੱਚਿਆਂ ਦੀ ਪੰਜਾਬੀ ਵਿਚ ਸਿੱਖਿਆ ਲੈਣ ਦੀ ਇੱਛਾ ਨੂੰ, ਜੋ ਅਮਲੀ ਤੌਰ ਉੱਤੇ, ਸਿੱਖ ਬੱਚਿਆਂ ਦੀ ਇੱਛਾ ਹੀ ਹੁੰਦੀ ਹੈ, ਕੁਚਲਣ ਦੇ ਵੱਧ ਤੋਂ ਵੱਧ ਜਤਨ ਕੀਤੇ ਜਾਂਦੇ ਹਨ। ਇਹੀ ਨਹੀਂ, ਮੁੱਖ

ਮੰਤਰੀ ਭਜਨ ਲਾਲ ਦੀ ਅਗਵਾਈ ਵਿਚ, ਸਿੱਖਾਂ ਨਾਲ ਮੁਗ਼ਲ ਤੇ ਅੰਗਰੇਜ਼ ਹਾਕਮਾਂ ਵਰਗੇ ਦੁਰਵਿਹਾਰ ਲਈ, ਹਰਿਆਣਾ ਅੰਤਰ-ਰਾਸ਼ਟਰੀ ਬਦਨਾਮੀ ਖੱਟ ਚੁੱਕਾ ਹੈ। ਇਸ ਤੋਂ ਇਲਾਵਾ ਪੰਜਾਬ ਦਾ ਇਕ ਹੋਰ ਗਵਾਂਢੀ ਰਾਜਸਥਾਨ ਹੈ, ਜਿਸ ਦੇ ਰੇਤ-ਥਲੇ, ਸਿੱਖ ਕਿਰਸਾਣਾਂ ਦੀ ਮਿਹਨਤ ਦੇ ਸਿਰ ਉੱਤੇ ਹਰੀਆਂ-ਭਰੀਆਂ ਫ਼ਸਲਾਂ ਨਾਲ ਲਹਿਲਹਾਉਣ ਲੱਗ ਪਏ ਹਨ। ਇਹਸਾਨ ਮੰਨਣ ਦੀ ਥਾਂ, ਹੁਣ ਇਹ ਚਾਹੁੰਦਾ ਹੈ ਕਿ ਵੱਸੇ ਹੋਏ ਸਿੱਖਾਂ ਤੋਂ, ਕਿਸੇ ਤਰ੍ਹਾਂ, ਉਨ੍ਹਾਂ ਦੀ ਵਸਾਈ ਜ਼ਮੀਨ ਵਾਪਸ ਲੈ ਲਵੇ ! ਸਭ ਜਾਣਦੇ ਹਨ ਕਿ ਪੰਜਾਬ ਵਿਚ ਬਿਜਲੀ ਦੀ ਖਪਤ, ਉਪਜ ਨਾਲੋਂ ਬਹੁਤ ਜ਼ਿਆਦਾ ਹੈ। ਪੰਜਾਬ ਸਰਕਾਰ ਇਹ ਘਾਟ ਪੂਰੀ ਕਰਨ ਲਈ ਰੋਪੜ ਵਿਚ ਇਕ ਥਰਮਲ ਪਲਾਂਟ ਉਸਾਰ ਰਹੀ ਹੈ। ਇਸ ਉੱਤੇ ਸਾਢੇ ਤਿੰਨ ਅਰਬ ਰੁਪੈ ਲੱਗਣ ਦਾ ਅਨੁਮਾਨ ਹੈ। ਇਸ ਦਾ ਪਹਿਲਾ ਯੂਨਿਟ ਬਿਜਲੀ ਪੈਦਾ ਕਰਨ ਲਈ ਤਕਰੀਬਨ ਤਿਆਰ ਸੀ, ਕੇਵਲ ਥਰਮਲ ਪਲਾਂਟ ਨੂੰ ਠੰਢਾ ਰੱਖਣ ਵਾਲਾ ਸਿਸਟਮ ਚਾਲੂ ਕਰਨ ਲਈ 600 ਕਿਊਸਿਕ ਪਾਣੀ ਦੀ ਲੋੜ ਸੀ। ਪਾਣੀ ਭਾਖੜਾ ਮੇਨ ਲਾਈਨ ਵਾਲੀ ਨਹਿਰ ਵਿੱਚੋਂ ਇਕ ਰਜਬਾਹੇ (channel) ਰਾਹੀਂ ਬੜੀ ਸੌਖ ਨਾਲ ਲਿਆ ਜਾ ਸਕਦਾ ਸੀ। ਇਹ ਰਜਬਾਹਾ ਤਿਆਰ ਕਰਨ ਲਈ ਸਿਰਫ਼ ਤਿੰਨਾਂ ਹਫ਼ਤਿਆਂ ਲਈ ਵੱਡੀ ਨਹਿਰ ਬੰਦ ਕਰਨ ਦੀ ਲੋੜ ਸੀ। ਭਾਖੜਾ-ਬਿਆਸ ਮੈਨੇਜਮੈਂਟ ਬੋਰਡ ਨੇ 15 ਅਪ੍ਰੈਲ, 1984 ਤੋਂ 5 ਮਈ, 1984 ਤਕ ਨਹਿਰ ਬੰਦ ਰੱਖਣ ਦਾ ਨੋਟਿਸ ਵੀ ਜਾਰੀ ਕਰ ਦਿੱਤਾ ਸੀ, ਪਰ ਰਾਜਸਥਾਨ ਸਰਕਾਰ, ਜਿਸ ਨੂੰ ਪੰਜਾਬ ਦੇ ਦਰਿਆਵਾਂ ਤੋਂ 24000 ਕਿਊਸਿਕ ਪਾਣੀ ਦਿੱਤਾ ਜਾ ਰਿਹਾ ਹੈ ਤੇ ਜੋ ਭਾਖੜਾ-ਬਿਆਸ ਲਾਈਨ ਤੋਂ ਕੇਵਲ 900 ਕਿਊਸਿਕ ਪਾਣੀ ਲੈਂਦੀ ਹੈ, ਅੜ ਕੇ ਬੈਠ ਗਈ ਕਿ ਅਸੀਂ ਨਹਿਰ ਬੰਦ ਨਹੀਂ ਕਰਨ ਦੇਣੀ ! ਰੋਪੜ ਵਾਲਾ ਥਰਮਲ ਪਲਾਂਟ ਚੱਲਦਾ ਹੈ ਚੱਲੇ, ਨਹੀਂ ਚੱਲਦਾ ਨਾ ਚੱਲੇ ! ਚੇਤੇ ਰਹੇ ਕਿ ਨਹਿਰ ਪੁੱਟਣ ਦਾ ਸਾਰਾ ਖ਼ਰਚ ਪੰਜਾਬ ਨੇ ਦਿੱਤਾ ਸੀ, ਇਸ ਦੇ ਹੈੱਡ-ਵਰਕਸ ਪੰਜਾਬ ਦੇ ਇਲਾਕੇ ਵਿਚ ਵਾਕਿਆ ਹਨ ਤੇ ਅੱਗੋਂ ਹੋਣ ਵਾਲਾ ਸਾਰਾ ਖ਼ਰਚ ਵੀ ਪੰਜਾਬ ਨੇ ਹੀ ਦੇਣਾ ਸੀ, ਕੇਵਲ ਪ੍ਰਬੰਧਕ ਬੋਰਡ ਪੰਜਾਬ ਦਾ ਨਹੀਂ ਹੈ। ਇਹ ਹੈ ਸਾਡਾ ਗਵਾਂਢੀ ਰਾਜਸਥਾਨ। ਸਾਡਾ ਅਖ਼ੀਰਲਾ ਗਵਾਂਢੀ ਹੈ ਪਾਕਿਸਤਾਨ, ਜਿਸ ਦੀ ਸਰਕਾਰ ਦੇ ਹੇਜ (effusive affection) ਉੱਤੇ ਸਿੱਖ ਕਿੰਨਾ ਕੁ ਇਤਬਾਰ ਕਰ ਸਕਦੇ ਹਨ, ਇਸ ਬਾਰੇ ਕੁੱਝ ਕਹਿਣ-ਦੱਸਣ ਦੀ ਲੋੜ ਪ੍ਰਤੀਤ ਨਹੀਂ ਹੁੰਦੀ।

ਭੂਗੋਲਿਕ (geographical) ਸੰਬੰਧ ਵਿਚ ਇਕ ਹੋਰ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਪੰਜਾਬ ਵਿਚ ਕੁਦਰਤੀ ਖਣਿਜ (mineral) ਪਦਾਰਥਾਂ ਦੀ ਉਪਜ ਨਾ ਹੋਣ ਦੇ ਬਰਾਬਰ ਹੈ, ਇਸ ਲਈ ਇਨ੍ਹਾਂ ਤੋਂ ਪੰਜਾਬ ਨੂੰ ਕੋਈ ਕਮਾਈ ਨਹੀਂ ਹੈ। ਬਾਹਰ ਭੇਜਣ ਲਈ ਪੰਜਾਬ ਕੋਲ ਦੋ ਚੀਜ਼ਾਂ ਵਾਫ਼ਰ (exportable surpluses) ਹਨ : ਇਸ ਦੇ ਮਿਹਨਤੀ ਲੋਕ ਤੇ ਉਨ੍ਹਾਂ ਦੀ ਪੈਦਾ ਕੀਤੀ ਹੋਈ ਫ਼ਸਲ। ਭਾਰਤ ਦੇ ਅੰਨ-ਭੰਡਾਰ ਵਿਚ ਕਰੀਬ-ਕਰੀਬ 70 ਫ਼ੀਸਦੀ ਇਕੱਲੇ ਉਸ ਪੰਜਾਬ ਦੀ ਦੇਣ ਹੈ, ਜਿਸ ਵਿਚ ਅੱਜ ਤੋਂ ਤਿੰਨ-ਚਾਰ ਦਹਾਕੇ ਪਹਿਲਾਂ ਨਾ ਪਾਣੀ ਹੁੰਦਾ ਸੀ, ਨਾ ਕੋਈ ਉਪਜ ਹੁੰਦੀ ਸੀ। ਪਾਣੀ ਖੇਤੀ ਦੀ ਜਾਨ ਹੈ, ਜੋ ਪੰਜਾਬ ਨੂੰ ਕੁਦਰਤ ਨੇ ਮਾੜੇ-ਮੋਟੇ ਗੁਜ਼ਾਰੇ ਜੋਗਾ ਦਿੱਤਾ ਹੋਇਆ ਹੈ, ਪਰ ਉਸ ਦੇ ਨੱਕੇ ਵੀ ਕੇਂਦਰੀ ਸਰਕਾਰ ਨੇ, ਪੰਜਾਬ ਦੀ ਮਰਜ਼ੀ ਤੋਂ ਬਿਨਾਂ, ਸ਼ਾਇਦ ਤੰਗ ਸਿਆਸੀ ਹਿਤਾਂ (interests) ਨੂੰ ਸਾਹਮਣੇ ਰੱਖ ਕੇ, ਹਰਿਆਣਾ ਤੇ ਰਾਜਸਥਾਨ ਵੱਲ ਮੋੜ ਦਿੱਤੇ ਹਨ। ਉੱਤੋਂ, ਕਣਕ ਤੇ ਝੋਨੇ ਵਰਗੀਆਂ ਫ਼ਸਲਾਂ ਦੇ ਭਾ ਕੇਂਦਰੀ ਸਰਕਾਰ ਆਪ ਨਿਸਚਿਤ ਕਰਦੀ ਹੈ। ਇਹ ਭਾ ਕਿਉਂਕਿ ਕਿਰਸਾਣ

ਦੀ ਆਸ ਤੇ ਮੰਡੀ ਦੇ ਅਸਲ ਭਾਵਾਂ ਤੋਂ ਬਹੁਤ ਘੱਟ ਹੁੰਦੇ ਹਨ, ਇਸ ਲਈ ਹਰ ਵਰ੍ਹੇ ਪੰਜਾਬ ਦੇ ਕਿਰਸਾਣਾਂ ਨੂੰ ਕਰੋੜਾਂ ਰੁਪੈ ਦੀ ਮਾਰ ਝੱਲਣੀ ਪੈਂਦੀ ਹੈ।

ਪੰਜਾਬੀ ਹੱਥ, ਦਸਤਕਾਰੀ ਵਿਚ ਨਿਪੁਣ ਹਨ; ਛੋਟੀ ਵੱਡੀ ਮਸ਼ੀਨ ਚਲਾਉਣ ਵਿਚ ਬੜੀ ਛੇਤੀ ਮੁਹਾਰਤ ਪੈਦਾ ਕਰ ਲੈਂਦੇ ਹਨ। ਲੋਕ ਘਰ-ਘਰ ਛੋਟੇ ਉਦਯੋਗ ਲਾਈ ਬੈਠੇ ਹਨ, ਪਰ ਕੋਲਾ, ਲੋਹਾ, ਤੇਲ ਤੇ ਹੋਰ ਸਾਰਾ ਕੱਚਾ ਮਾਲ ਬਾਹਰੋਂ ਮੰਗਵਾਉਣਾ ਪੈਂਦਾ ਹੈ। ਵੱਡਾ ਉਦਯੋਗ ਕੋਈ ਹੈ ਨਹੀਂ। ਕੇਂਦਰੀ ਸਰਕਾਰ ਵੱਲੋਂ ਪਬਲਿਕ ਸੈਕਟਰ ਵਿਚ, ਹੁਣ ਤਕ ਕੋਈ 22000 ਕਰੋੜ ਰੁਪੈ ਦੀ ਇੰਡਸਟਰੀ ਲਾਈ ਜਾ ਚੁੱਕੀ ਹੈ, ਜਿਸ ਵਿੱਚੋਂ ਪੰਜਾਬ ਦਾ ਹਿੱਸਾ 2% ਬਣਦਾ ਹੈ, ਉਹ ਵੀ ਮਸਾਂ। ਜਿੱਥੇ ਪਲਾਨ-ਖ਼ਰਚੇ ਲਈ ਕਈ ਰਾਜਾਂ ਨੂੰ ਕੇਂਦਰ ਵੱਲੋਂ 42 ਪੈਸੇ ਤਕ ਮਿਲਦੇ ਹਨ, ਓਥੇ ਪੰਜਾਬ ਨੂੰ 15 ਪੈਸਿਆਂ ਤੋਂ ਵੱਧ ਕਦੀ ਨਹੀਂ ਦਿੱਤੇ ਗਏ। ਸਰਕਾਰੀ ਬੈਂਕ ਪੰਜਾਬ ਦੀਆਂ ਅਰਬਾਂ ਰੁਪੈ ਦੀਆਂ ਬਚਤਾਂ ਪੰਜਾਬ ਵਿਚ ਲਾਉਣ ਦੀ ਥਾਂ ਪੰਜਾਬ ਤੋਂ ਬਾਹਰ ਲਾਉਂਦੇ ਹਨ। ਮੋਟੇ ਜਿਹੇ ਹਿਸਾਬ ਨਾਲ ਪੰਜਾਬ ਦੀਆਂ ਬਚਤਾਂ ਦਾ 70% ਸਰਮਾਇਆ, ਪੰਜਾਬ ਤੋਂ ਬਾਹਰ ਦੇ ਵਿਕਾਸ ਲਈ ਵਰਤਿਆ ਜਾਂਦਾ ਰਿਹਾ ਹੈ। ਇਨ੍ਹਾਂ ਆਰਥਿਕ ਨੀਤੀਆਂ ਕਰਕੇ ਪੰਜਾਬ ਵਿਚ ਬੇਕਾਰੀ ਵੀ ਹੈ, ਕਰਜ਼ੇ ਦਾ ਭਾਰ ਵੀ ਹੈ ਤੇ ਉੱਪਰੋਂ-ਦਿੱਸਦੀ ਖ਼ੁਸ਼ਹਾਲੀ ਦੇ ਆਰਥਿਕ ਆਧਾਰ ਵੀ ਪੱਕੇ ਨਹੀਂ ਹੋ ਸਕੇ।

4. ਇਹ ਤਾਂ ਸੀ ਭੂਗੋਲਿਕ ਤੇ ਆਰਥਿਕ ਪੱਖ। ਹੁਣ ਲਈਏ ਸਿਆਸੀ ਪੱਖ। ਸਿੱਖਾਂ ਨੂੰ ਇਤਿਹਾਸ ਵਿਚ ਪਹਿਲੀ ਵਾਰੀ, 1947 ਤੋਂ ਪਿੱਛੋਂ, ਜਮਹੂਰੀ ਕਿਸਮ ਦੀ ਸਿਆਸਤ ਨਾਲ ਵਾਹ ਪਿਆ। ਆਪ ਜਾਣਦੇ ਹੀ ਹੋ ਕਿ ਇਸ ਅਨੁਸਾਰ ਹਰ ਪ੍ਰਾਣੀ ਦੀ ਵੋਟ ਦਾ ਮੁੱਲ ਇੱਕੋ ਜਿਹਾ ਪੈਂਦਾ ਹੈ, ਚਾਹੇ ਉਹ ਰਾਜਾ ਹੈ ਜਾਂ ਰੰਕ, ਬ੍ਰਾਹਮਣ ਹੈ ਜਾਂ ਸ਼ੂਦਰ, ਪੁੰਨੀ ਹੈ ਜਾਂ ਪਾਪੀ ਤੇ ਕਾਮਾ ਹੈ ਜਾਂ ਵਿਹਲੜ। ਇਸ ਸਿਸਟਮ ਵਿਚ ਹਰ ਸਿੱਖ, ਜੋ ਆਪਣੇ ਆਪ ਨੂੰ 'ਸਵਾ ਲੱਖ' ਸਮਝਦਾ ਹੁੰਦਾ ਸੀ, ਰਾਤੋ-ਰਾਤ ਸਿਰਫ਼ 'ਇਕ' ਬਣ ਕੇ ਰਹਿ ਗਿਆ। ਕੁੱਝ ਰਾਖਵੀਆਂ ਸੀਟਾਂ ਹਨ, ਹਰੀਜਨਾਂ ਲਈ, ਪਰ ਵੋਟਾਂ ਉਨ੍ਹਾਂ ਨੂੰ ਵੀ ਸਾਂਝੀਆਂ ਲੈਣੀਆਂ ਪੈਂਦੀਆਂ ਹਨ। ਆਪਣੇ ਛੋਟੇ ਜਿਹੇ ਇਤਿਹਾਸ ਵਿਚ, ਜਿਵੇਂ ਕਿ ਅੱਗੇ ਇਸ਼ਾਰਾ ਹੋ ਚੁੱਕਾ ਹੈ, ਸਿੱਖਾਂ ਨੂੰ ਵਿਰੋਧੀ ਧਿਰਾਂ ਦੇ ਵਿਚਕਾਰ ਜੀਉਂਦੇ ਰਹਿ ਸਕਣ ਵਾਲੀ ਮਨੋ-ਬਿਰਤੀ (mental attitude) ਅਨੁਸਾਰ, ਕਈ ਤਰ੍ਹਾਂ ਦੇ ਤਜਰਬਿਆਂ ਨਾਲ ਕਿਸਮਤ-ਅਜ਼ਮਾਈ ਕਰਨੀ ਪਈ ਸੀ—ਆਪਣਾ ਆਚਰਣ ਮਜ਼ਬੂਤ ਕਰੋ ਤੇ ਆਪਣੀ ਜੱਥੇਬੰਦੀ ਵਿਚ ਦ੍ਰਿੜ੍ਹ ਵਿਸ਼ਵਾਸ ਰੱਖੋ, ਪਰ ਸਰਕਾਰ ਨਾਲ ਟਕਰਾਉਣ ਦੀ ਲੋੜ ਨਹੀਂ; ਕੁਰਬਾਨੀ ਦੇ ਕੇ ਲੋਕਾਂ ਦੀ ਹਮਦਰਦੀ ਜਿੱਤੋ, ਨੈਤਿਕ ਜਿੱਤ (moral victory) ਉੱਤੇ ਸੰਤੁਸ਼ਟ ਰਹੋ, ਪਰ ਸਰਕਾਰ ਨਾਲ ਸਿੱਧੀ ਟੱਕਰ ਨਹੀਂ ਲੈਣੀ; ਛੋਟੀ-ਮੋਟੀ ਟੱਕਰ ਲੈ ਕੇ ਆਪਣੀ ਹੋਂਦ ਜਤਾਓ; ਬੇਸ਼ੱਕ ਵੱਡੀਆਂ ਟੱਕਰਾਂ ਲੈ ਲਵੋ; ਛਾਪਾ-ਮਾਰ ਤੁਰਲੀ ਜੱਥਿਆਂ (guerilla bands) ਨਾਲ ਸਰਕਾਰੀ ਦਬਦਬੇ ਤੇ ਜਬ੍ਹੇ ਦੀਆਂ ਧੱਜੀਆਂ ਉਡਾਓ; ਜਿਹੜਾ ਵੀ ਇਲਾਕਾ ਮੱਲਿਆ ਜਾ ਸਕੇ, ਮੱਲੋ; ਵੱਡੀ ਸਲਤਨਤ ਕਾਇਮ ਕਰੋ; ਹਕੂਮਤ ਖੁੱਸ ਜਾਏ ਤਾਂ ਬਹਿ ਕੇ ਉਡੀਕੋ ਤੇ ਵੇਖੋ ਕਿ ਨਵੇਂ ਰਾਜ ਵਿਚ ਕਿਹੜਾ ਪੈਂਤੜਾ ਸੂਤ ਬੈਠਦਾ ਹੈ; ਗੁਰਦੁਆਰਿਆਂ ਨੂੰ ਸਿਆਸੀ ਕੇਂਦਰ ਬਣਾ ਕੇ ਆਪਣੀ ਵੱਖਰੀ ਹੋਂਦ ਦੀਆਂ ਜੜ੍ਹਾਂ ਮਜ਼ਬੂਤ ਕਰੋ; ਸਰਕਾਰ ਉੱਤੇ ਦੁਵੱਲੀ ਵਾਰ ਕਰੋ—ਇਕ ਪਾਸੇ ਝੋਲੀ ਚੁੱਕਾਂ, ਸਰਕਾਰੀ ਗਵਾਹਾਂ ਤੇ ਅੱਤਿਆਚਾਰੀਆਂ ਦਾ ਸਫ਼ਾਇਆ ਕਰੋ ਤੇ ਦੂਜੇ ਪਾਸੇ ਸਰਕਾਰੀ ਜਬਰ ਨੂੰ ਮੁਕੰਮਲ ਸ਼ਾਂਤਮਈ ਢੰਗ ਨਾਲ ਬਰਦਾਸ਼ਤ ਕਰੋ; ਜੰਗ ਵੇਲੇ ਫ਼ੌਜ ਵਿਚ ਵੱਧ ਤੋਂ ਵੱਧ ਭਰਤੀ ਕਰਾਉਣ

ਲਈ ਸਰਕਾਰ ਦਾ ਹੱਥ ਵਟਾਓ; ਵਗ਼ੈਰਾ, ਵਗ਼ੈਰਾ। ਪਰ ਜਮਹੂਰੀ ਰਾਜ ਵਿਚ, ਜਿਸ ਵਿਚ ਹਰ ਬੰਦਾ ਬਰਾਬਰ ਹੁੰਦਾ ਹੈ, ਥੋੜੀ ਗਿਣਤੀ ਵਾਲੇ ਤੇ ਖਿੰਡੇ-ਪੁੰਡੇ ਸਿੱਖ ਕੀ ਕਰਨ ? ਅੱਗੇ ਜਦੋਂ ਹਕੂਮਤਾਂ ਵਿਰੋਧੀ ਸਨ, ਪੰਥਿਕ ਸੰਗਠਨ ਬੜਾ ਕੰਮ ਆਉਂਦਾ ਸੀ; ਆਪਣੇ ਰਾਜ ਵੇਲੇ, ਪੰਥਿਕ ਸੰਗਠਨ ਢਿੱਲਾ ਹੋਣ ਦੇ ਬਾਵਜੂਦ, ਸਿੱਖਾਂ ਨੂੰ ਸਿੱਧਾ ਸੇਕ ਲੱਗਣ ਦੀ ਸੰਭਾਵਨਾ ਬਹੁਤ ਘੱਟ ਸੀ, ਪਰ ਕੀ 1947 ਤੋਂ ਬਾਅਦ ਦੇ ਬਹੁ-ਮਤੀ ਲੋਕ-ਰਾਜ (democratic rule by the majority) ਵਿਚ ਵੀ ਸਿੱਖਾਂ ਨੂੰ ਆਪਣੇ ਵੱਖਰੇ ਪੰਥਿਕ ਸੰਗਠਨ ਦੀ ਲੋੜ ਪਵੇਗੀ ? ਉਨ੍ਹਾਂ ਦਾ ਹੁਣ ਤਕ ਦਾ ਤਜਰਬਾ ਕੀ ਕਹਿੰਦਾ ਹੈ ? ਇਸ ਅਨੁਭਵ ਦੀ ਕਹਾਣੀ ਵੀ ਸੁਣਨ ਵਾਲੀ ਹੈ :

ਸਿਆਸੀ ਭਵਿੱਖ ਬਾਰੇ ਸਿੱਖਾਂ ਦੇ ਤੌਖਲੇ ਦੂਰ ਕਰਨ ਤੇ ਉਨ੍ਹਾਂ ਨੂੰ ਆਪਣੇ ਨਾਲ ਰੱਖਣ ਲਈ, ਇੰਡੀਅਨ ਨੈਸ਼ਨਲ ਕਾਂਗਰਸ ਨੇ 1929 ਵਿਚ ਆਪਣੇ ਲਾਹੌਰ ਵਾਲੇ ਇਤਿਹਾਸਿਕ ਸਮਾਗਮ ਵਿਚ ਇਕ ਮਤਾ ਪਾਸ ਕੀਤਾ, ਜਿਸ ਵਿਚ ਕਿਹਾ ਗਿਆ ਕਿ :

> "ਕਾਂਗਰਸ ਪਾਰਟੀ ਸਿੱਖ ਕੌਮ ਨੂੰ ਪੱਕਾ ਭਰੋਸਾ ਦਿਵਾਂਦੀ ਹੈ ਕਿ ਉਹ ਭਵਿੱਖ ਵਿਚ ਕੋਈ ਵੀ ਐਸਾ ਸੰਵਿਧਾਨ ਸਵੀਕਾਰ ਨਹੀਂ ਕਰੇਗੀ, ਜੋ ਸਿੱਖ ਕੌਮ ਦੀ ਪੂਰੀ ਪੂਰੀ ਤਸੱਲੀ ਅਨੁਸਾਰ ਨਹੀਂ ਹੋਵੇਗਾ।"[6]

ਮਹਾਤਮਾ ਗਾਂਧੀ ਜੀ ਨੇ 1931 ਵਿਚ ਗੁਰਦੁਆਰਾ ਸੀਸ ਗੰਜ, ਦਿੱਲੀ ਵਿਚ ਬੋਲਦਿਆਂ ਕਾਂਗਰਸ ਦੇ ਮਤਿਆਂ ਤੇ ਬਚਨਾਂ ਉੱਤੇ ਸ਼ੱਕ ਕਰਨ ਵਾਲਿਆਂ ਦਾ ਜਵਾਬ ਇਨ੍ਹਾਂ ਸ਼ਬਦਾਂ ਵਿਚ ਦਿੱਤਾ ਸੀ :

> "ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੇ ਬਚਨਾਂ ਅਤੇ ਕਾਂਗਰਸ ਵੱਲੋਂ ਪਾਸ ਕੀਤੇ ਗਏ ਮਤਿਆਂ ਉੱਤੇ ਯਕੀਨ ਰੱਖੋ। ਤੁਹਾਡੀ ਸਮੁੱਚੀ ਕੌਮ ਨੂੰ ਧੋਖਾ ਦੇਣਾ ਤਾਂ ਇਕ ਪਾਸੇ ਰਿਹਾ, ਅਸੀਂ ਕਿਸੇ ਇਕ ਵਿਅਕਤੀ ਨਾਲ ਵੀ ਐਸਾ ਨਹੀਂ ਕਰ ਸਕਦੇ। ਜਦ ਕਦੀ ਕਾਂਗਰਸ ਨੇ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ, ਉਹ ਆਪਣੀ ਬਰਬਾਦੀ ਨੂੰ ਆਪ ਸੱਦਾ ਦੇਵੇਗੀ। ਮੇਰੀ ਤੁਹਾਡੇ ਅੱਗੇ ਨਿਮਰਤਾ-ਸਹਿਤ ਬੇਨਤੀ ਹੈ ਕਿ ਆਪਣੇ ਹਿਰਦਿਆਂ ਵਿੱਚੋਂ ਇਹੋ ਜਿਹੇ ਤੱਤ ਤੇ ਤੌਖਲੇ ਬਿਲਕੁਲ ਕੱਢ ਦਿਓ। ਮੈਂ ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਹਿੰਦਾ ਹਾਂ ਕਿ ਜੋ ਜੋ ਵਾਅਦੇ ਮੇਰੇ ਵੱਲੋਂ ਅਤੇ ਕਾਂਗਰਸ ਵੱਲੋਂ ਸਿੱਖ ਕੌਮ ਨਾਲ ਕੀਤੇ ਗਏ ਹਨ, ਉਨ੍ਹਾਂ ਨੂੰ ਅਸੀਂ ਹਰ ਕੀਮਤ 'ਤੇ ਨਿਭਾਵਾਂਗੇ। ਮੇਰੇ ਵਿਚਾਰ ਵਿਚ ਕਾਂਗਰਸ ਦਾ ਅਹਿੰਸਾ ਵਿਚ ਵਿਸ਼ਵਾਸ ਉਸ ਵੱਲੋਂ ਦਿੱਤੇ ਗਏ ਵਚਨਾਂ ਦੀ ਸਭ ਤੋਂ ਵੱਡੀ ਅਤੇ ਪੱਕੀ ਗਰੰਟੀ ਹੈ। ਇਸ ਲਈ ਸਾਡੇ ਸਿੱਖ ਭਰਾਵਾਂ ਨੂੰ ਇਹ ਸੋਚਣਾ ਤਕ ਵੀ ਨਹੀਂ ਚਾਹੀਦਾ ਕਿ ਉਹਨਾਂ ਨਾਲ ਕਦੇ ਕੋਈ ਧੋਖਾ ਜਾਂ ਫ਼ਰੇਬ ਕੀਤਾ ਜਾ ਸਕਦਾ ਹੈ, ਕਿਉਂਕਿ ਜਦ ਕਦੇ ਵੀ ਕਾਂਗਰਸ ਨੇ ਐਸਾ ਕਰਨ ਦੀ ਕੋਸ਼ਿਸ਼ ਕੀਤੀ, ਉਹ ਆਪਣੇ ਅਤੇ ਦੇਸ ਦੀ ਬਰਬਾਦੀ ਦਾ ਕਾਰਨ ਆਪ ਬਣੇਗੀ। ਇਸ ਦੇ ਇਲਾਵਾ ਸਿੱਖ ਇਕ

6. Banerjee, A.C., *Indian Constitutional Documents,* Part II, p. 317, as quoted by Sant Harchand Singh Longowal in his Open Letter, dated 27.7.83, addressed to the members of the Indian Parliament.

ਬਹਾਦਰ ਕੌਮ ਹੈ ਅਤੇ ਆਪਣੇ ਹੱਕਾਂ ਦੀ ਰਾਖੀ ਉਨ੍ਹਾਂ ਹਥਿਆਰਾਂ ਨਾਲ ਕਰਨਾ ਜਾਣਦੀ ਹੈ, ਜੋ ਉਸ ਦੀ ਰਹਿਤ ਮਰਿਆਦਾ ਦਾ ਹਿੱਸਾ ਹਨ।"[7]

6 ਜੁਲਾਈ, 1946 ਨੂੰ ਕਲਕੱਤੇ ਵਿਚ ਹੋਈ ਇਕ ਪ੍ਰੈਸ ਕਾਨਫ਼ਰੰਸ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਏਲਾਨ ਕੀਤਾ:

"ਪੰਜਾਬ ਦੀ ਬਹਾਦਰ ਸਿੱਖ ਕੌਮ ਵਿਸ਼ੇਸ਼ ਮਹੱਤਾ ਦੀ ਧਾਰਨੀ ਹੈ। ਮੇਰੇ ਵਿਚਾਰ ਵਿਚ ਸਾਨੂੰ ਕਿਸੇ ਨੂੰ ਵੀ ਇਸ ਸੰਬੰਧ ਵਿਚ ਕੋਈ ਆਪੱਤੀ ਨਹੀਂ ਹੋਣੀ ਚਾਹੀਦੀ ਕਿ ਆਜ਼ਾਦੀ ਮਿਲਣ ਉਪਰੰਤ ਉੱਤਰ-ਪੱਛਮੀ ਭਾਰਤ ਵਿਚ ਇਕ ਅਜਿਹਾ ਇਲਾਕਾ ਅਤੇ ਇੰਤਜ਼ਾਮ ਸਿੱਖ ਕੌਮ ਲਈ ਰਾਖਵਾਂ ਰੱਖਿਆ ਜਾਵੇ, ਜਿਸ ਦੁਆਰਾ ਇਹ ਵੀ ਆਜ਼ਾਦੀ ਦਾ ਅਨੰਦ ਮਾਣ ਸਕੇ।"[8]

5 ਜਨਵਰੀ 1947 ਦੀ ਮੀਟਿੰਗ ਵਿਚ ਪਾਸ ਕੀਤੇ ਇਕ ਹੋਰ ਮਤੇ ਵਿਚ ਕਾਂਗਰਸ ਨੇ ਇਕ ਵਾਰੀ ਫੇਰ ਸਿੱਖਾਂ ਬਾਰੇ ਉਚੇਚਾ ਹੇਜ ਜਤਾਉਂਦਿਆਂ ਕਿਹਾ:

"ਪੰਜਾਬ ਵਿਚ ਸਿੱਖਾਂ ਦੇ ਹੱਕ ਕਿਸੇ ਹਾਲਤ ਵਿਚ ਖ਼ਤਰੇ ਵਿਚ ਨਹੀਂ ਪਾਏ ਜਾ ਸਕਦੇ।"[9]

ਇਸ ਸਮੇਂ ਪੰਜਾਬ ਕੌਂਸਲ ਦੇ ਹਿੰਦੂ ਤੇ ਸਿੱਖ ਮੈਂਬਰਾਂ ਨੇ ਦਿੱਲੀ ਵਿਚ ਇਕੱਠੇ ਬੈਠ ਕੇ ਸਰਬ-ਸੰਮਤੀ ਨਾਲ ਜਿਹੜਾ ਮਤਾ ਪਾਸ ਕੀਤਾ, ਉਸ ਵਿਚ ਕਿਹਾ ਗਿਆ ਕਿ ਪੰਜਾਬ ਦੀ ਵੰਡ ਪਿੱਛੋਂ:

"ਸਿੱਖਾਂ ਦੇ ਵਿਸ਼ੇਸ਼ ਹੱਕਾਂ ਦੀ ਰੱਖਿਆ ਲਈ ਵਿਧਾਨਕ ਪ੍ਰਬੰਧ ਭਲੀ ਪ੍ਰਕਾਰ ਕੀਤਾ ਜਾਵੇ।"[10]

ਭਾਰਤ ਦੇ ਪਰਮ ਸਤਿਕਾਰ ਯੋਗ 'ਬਾਪੂ ਜੀ' ਤੇ ਭਾਰਤ ਦੇ ਪਹਿਲੇ ਪ੍ਰੀਤਮ-ਪਿਆਰੇ ਪ੍ਰਧਾਨ ਮੰਤਰੀ, ਭਾਰਤ ਦੀ ਸਭ ਤੋਂ ਵੱਡੀ ਪਾਰਟੀ ਸਮੇਤ, 1947 ਤੋਂ ਪਹਿਲਾਂ, ਸਿੱਖਾਂ ਨੂੰ, ਇਸ ਤਰ੍ਹਾਂ ਦੇ ਭਰਪੂਰ ਵਾਇਦਿਆਂ ਨਾਲ ਲਗਾਤਾਰ ਵਰਚਾਉਂਦੇ ਰਹੇ, ਪਰ ਜਦੋਂ ਸਿੱਖਾਂ ਨੇ ਆਪ ਬਰਬਾਦ ਹੋ ਕੇ ਪੂਰਬੀ ਪੰਜਾਬ ਦਾ ਤੁਹਫ਼ਾ, ਭਾਰਤ ਦੀ ਝੋਲੀ ਵਿਚ ਲਿਆ ਪਾਇਆ ਤਾ ਸੁਤੰਤਰ ਭਾਰਤ ਦੇ ਇਨ੍ਹਾਂ ਹੀ ਕਰਤਿਆਂ-ਧਰਤਿਆਂ ਨੇ, ਜਿਨ੍ਹਾਂ ਨੇ ਪਰਮਾਤਮਾ ਦਾ ਵਾਸਤਾ ਪਾ ਪਾ ਕੇ ਭਰਪੂਰ ਵਚਨ ਦਿੱਤੇ ਸਨ, ਜੋ ਕੁੱਝ ਸਿੱਖਾਂ ਨੂੰ ਬਖ਼ਸ਼ਿਆ, ਉਸ ਦੇ ਕੇਵਲ ਤਿੰਨ ਨਮੂਨੇ ਏਥੇ ਪੇਸ਼ ਕੀਤੇ ਜਾਂਦੇ ਹਨ:

(ੳ) ਅਗਸਤ 1947 ਦੇ ਅੱਧ ਵਿਚ ਦੇਸ ਆਜ਼ਾਦ ਹੋਇਆ ਤੇ ਅਕਤੂਬਰ 1947 ਵਿਚ, ਅਰਥਾਤ ਦੋ-ਢਾਈ ਮਹੀਨਿਆਂ ਦੇ ਅੰਦਰ-ਅੰਦਰ "ਡਿਪਟੀ ਪ੍ਰਾਈਮ ਮਿਨਿਸਟਰ ਅਤੇ ਗ੍ਰਹਿ-ਮੰਤਰੀ ਸਰਦਾਰ ਪਟੇਲ, ਅਤੇ ਪ੍ਰਾਈਮ ਮਿਨਿਸਟਰ, ਸ੍ਰੀ ਨਹਿਰੂ ਦੀ ਆਗਿਆ

---

7 *Young India*, dated 19.3.1931, as quoted in the Open Letter.

8 *The Statesman*, dated 7.7.1946, as quoted in the Open Letter.

9. Duggal, Devinder Singh, *The Truth About the Sikhs*, (no date), Amritsar, S.G.P.C., p. 22.

10 ਕਪੂਰ ਸਿੰਘ, *ਸਾਚੀ ਸਾਖੀ*, 1979, ਦਿੱਲੀ, ਨਵਯੁਗ ਪਬਲਿਸ਼ਰਜ਼, ਸਫ਼ਾ 120.

ਅਤੇ ਇੱਛਾ ਅਨੁਸਾਰ ਪੰਜਾਬ ਦੇ ਗਵਰਨਰ ਸ੍ਰੀ ਚੰਦੂ ਲਾਲ ਤ੍ਰਿਵੇਦੀ ਨੇ ਪੂਰਬੀ ਅਥਵਾ ਭਾਰਤੀ ਪੰਜਾਬ ਦੇ ਸਭ ਕਮਿਸ਼ਨਰਾਂ ਨੂੰ, ਸ. ਸਵਰਨ ਸਿੰਘ ਪੰਜਾਬ ਦੇ ਗ੍ਰਹਿ ਮੰਤਰੀ ਦੀ ਸਿੱਧੀ ਸਮਿਤੀ ਨਾਲ...ਇਹ ਹਦਾਇਤਾਂ ਜਾਰੀ ਕੀਤੀਆਂ ਕਿ ਪਾਕਿਸਤਾਨ ਵਿੱਚੋਂ ਉੱਜੜ ਕੇ ਆਏ ਸਿੱਖਾਂ ਨੂੰ ਖ਼ਾਸ ਕਰਕੇ, ਅਤੇ ਸਭ ਪੰਜਾਬ ਦੇ ਸਿੱਖਾਂ ਨੂੰ ਹੀ ਇਉਂ ਮੰਨ ਕੇ ਕਿ ਇਹ ਜਰਾਇਮ ਪੇਸ਼ਾ ਕੌਮ ਹੈ, ਜਿਤਨੀ ਹੋ ਸਕੇ ਸਖ਼ਤੀ ਇਨ੍ਹਾਂ ਉੱਤੇ ਕੀਤੀ ਜਾਵੇ।"[11]

(ਅ) 1950 ਵਿਚ, ਹਿੰਦੁਸਤਾਨ ਦਾ ਨਵਾਂ ਵਿਧਾਨ ਤਿਆਰ ਹੋਇਆ ਤਾਂ ਭਾਰਤ ਦੀ ਵਿਧਾਨ-ਘੜਨੀ ਸਭਾ ਦੇ ਸਿੱਖ ਮੈਂਬਰਾਂ ਸ. ਹੁਕਮ ਸਿੰਘ ਤੇ ਸ. ਜੋਗਿੰਦਰ ਸਿੰਘ ਨੇ ਬੜਾ ਸ਼ੋਰ ਮਚਾਇਆ ਕਿ ਸਿੱਖਾਂ ਨੂੰ ਦਿੱਤੇ ਗਏ ਅਨੇਕ ਬਚਨਾਂ ਦਾ ਵਿਧਾਨ ਵਿਚ ਉੱਕਾ ਕੋਈ ਖ਼ਿਆਲ ਨਹੀਂ ਰੱਖਿਆ ਗਿਆ, ਪਰ ਉਨ੍ਹਾਂ ਦੀ ਕੋਈ ਨਾ ਸੁਣੀ ਗਈ, ਜਿਸ ਕਰਕੇ ਉਨ੍ਹਾਂ ਨੇ ਵਿਧਾਨ ਉੱਤੇ ਦਸਖ਼ਤ ਕਰਨੋਂ ਨਾਂਹ ਕਰ ਦਿੱਤੀ ਤੇ ਐਲਾਨ ਕੀਤਾ ਕਿ : "ਸਿੱਖ ਇਸ ਵਿਧਾਨ ਨੂੰ ਰੱਦ ਕਰਦੇ ਹਨ; ਸਿੱਖ ਇਸ ਵਿਧਾਨ ਨੂੰ ਕਬੂਲਣ ਤੋਂ ਇਨਕਾਰ ਕਰਦੇ ਹਨ।"[12]

(ੲ) 1956 ਵਿਚ ਸਾਰੇ ਭਾਰਤ ਦੇ ਰਾਜਾਂ ਦੀਆਂ ਹੱਦਾਂ ਨਵੇਂ-ਸਿਰਿਓਂ ਭਾਸ਼ਾ ਤੇ ਸੱਭਿਆਚਾਰ ਦੇ ਆਧਾਰ ਉੱਤੇ ਨਿਸਚਿਤ ਕਰਨ ਲਈ ਇਕ ਕਮਿਸ਼ਨ ਬਣਾਇਆ ਗਿਆ। ਇਸ ਦੀਆਂ ਸਿਫ਼ਾਰਸ਼ਾਂ ਦੇ ਫਲ-ਸਰੂਪ ਭਾਰਤ ਦੇ ਹੋਰ ਰਾਜਾਂ ਦੀ ਹੱਦ-ਬੰਦੀ ਭਾਸ਼ਾ ਦੇ ਆਧਾਰ ਉੱਤੇ ਕਰ ਦਿੱਤੀ ਗਈ, ਪਰ ਪੰਜਾਬ ਵਾਸਤੇ ਭਾਸ਼ਾ ਵਾਲੇ ਨਿਯਮ ਦਾ ਉਲੰਘਣ (violation) ਜਾਇਜ਼ ਸਮਝਿਆ ਗਿਆ। ਜਦੋਂ ਸਿੱਖਾਂ ਨੇ ਮਰਨ ਵਰਤ ਰੱਖ ਰੱਖ ਕੇ ਤੇ ਸੱਠ-ਸੱਤਰ ਹਜ਼ਾਰ ਬੰਦੇ ਜੇਲ੍ਹਾਂ ਵਿਚ ਭੇਜ ਕੇ, ਅਖ਼ੀਰ ਸਰਕਾਰ ਦੇ ਗੋਡੇ ਲਵਾਏ ਤਾਂ "ਦੁੱਧ ਦੇਣ ਵੇਲੇ ਸਰਕਾਰ ਨੇ ਇਸ ਵਿਚ ਮੇਂਗਣਾਂ ਪਾ ਦਿੱਤੀਆਂ। ਸ਼ਹਿਰ ਚੰਡੀਗੜ੍ਹ, ਪੰਜਾਬ ਲਈ ਰਾਜਧਾਨੀ ਦੇ ਤੌਰ ਉੱਤੇ ਬਣਾਇਆ ਗਿਆ ਸੀ, ਫੇਰ ਵੀ ਇਸ ਨੂੰ ਪੰਜਾਬ ਤੋਂ ਖੋਹ ਕੇ ਵੱਖਰਾ ਕਰ ਦਿੱਤਾ ਗਿਆ। ਕਈ ਪੰਜਾਬੀ ਬੋਲੀ ਦੇ ਇਲਾਕੇ ਹਿਮਾਚਲ ਨੂੰ ਦੇ ਦਿੱਤੇ ਗਏ ਅਤੇ ਕਈ ਇਲਾਕੇ ਹਰਿਆਣੇ ਵਿਚ ਸ਼ਾਮਿਲ ਕਰ ਦਿੱਤੇ ਗਏ।"[13]

ਜਦ ਕਦੀ ਵੀ ਇਸ ਤਰ੍ਹਾਂ ਦੇ ਵਿਤਕਰੇ ਦੇ ਪ੍ਰਸੰਗ ਵਿਚ ਪੰਡਿਤ ਨਹਿਰੂ ਜੀ ਨੂੰ 1947 ਤੋਂ ਪਹਿਲੇ ਦਿੱਤੇ ਗਏ ਬਚਨਾਂ ਦਾ ਚੇਤਾ ਕਰਵਾਇਆ ਜਾਂਦਾ ਸੀ, ਆਪ ਦਾ ਜਵਾਬ ਹੁੰਦਾ ਸੀ "ਹੁਣ ਹਾਲਾਤ ਬਦਲ ਚੁੱਕੇ ਹਨ।" ਸਿਆਸਤ ਤੋਂ ਕੋਰੇ ਭੋਲੇ ਸਿੱਖ-ਪਾਤਸ਼ਾਹ, ਸਿਆਸੀ ਭਾਸ਼ਾ-ਸ਼ਾਸਤਰ ਦਾ ਇਹ ਮੁੱਢਲਾ ਅਸੂਲ ਵੀ ਨਹੀਂ ਸਨ ਜਾਣਦੇ ਕਿ ਜਿਸ ਨੂੰ ਸਾਰੇ ਲੋਕ 'ਵਿਸਾਹ-ਘਾਤ' ਵਾਲਾ ਨਿੰਦਣਯੋਗ ਔਗੁਣ ਮੰਨਦੇ ਹੋਣ, ਵੱਡੇ ਸਿਆਸਤਦਾਨਾਂ ਦੇ ਮੁਹਾਵਰੇ ਵਿਚ ਉਹੀ 'ਬਦਲੇ ਹੋਏ ਹਾਲਾਤ ਅਨੁਸਾਰ ਬਦਲ ਜਾਣ' ਦਾ ਗੁਣ ਬਣ ਜਾਂਦਾ ਹੈ!

---

11. *ਸਾਚੀ ਸਾਖੀ*, ਦਿੱਲੀ, ਸਫ਼ਾ 4.
12. ਉਹੀ, ਸਫ਼ਾ 176.
13. ਗੁਲਸ਼ਨ, ਧੰਨਾ ਸਿੰਘ, *ਅੱਜ ਦਾ ਪੰਜਾਬ ਤੇ ਸਿੱਖ ਰਾਜਨੀਤੀ*, 1979, ਰਾਮਪੁਰਾ ਫੂਲ, ਧਾਲੀਵਾਲ ਪਬਲਿਸ਼ਿੰਗ ਹਾਊਸ, ਸਫ਼ਾ 4 (ਡਾ. ਫ਼ੌਜਾ ਸਿੰਘ ਦੀ ਭੂਮਿਕਾ ਵਿਚੋਂ)।

ਇਸ ਤਰ੍ਹਾਂ ਕਹਿ ਕੇ ਮੁਕਰਨ ਤੇ ਨਵੀਆਂ ਬੇਇਨਸਾਫ਼ੀਆਂ ਕਰਨ ਜਾਂ ਪੁਰਾਣੀਆਂ ਬੇਇਨਸਾਫ਼ੀਆਂ ਕਾਇਮ ਰੱਖਣ ਦੀਆਂ ਮਿਸਾਲਾਂ ਬਹੁਤ ਹਨ, ਪਰ ਜਦ ਦਾਣਿਆਂ ਦੀ ਇੱਕੋ ਲੱਪ ਸਾਰਾ ਹੀਜ-ਪਿਆਜ ਦੱਸਣ ਲਈ ਕਾਫ਼ੀ ਹੋਵੇ ਤਾਂ ਸਾਨੂੰ ਸਾਰਾ ਬੁਹਲ ਫਰੋਲਣ ਦੀ ਕੀ ਲੋੜ ਹੈ ? ਨਿਰੋਲ ਭੂਤ ਕਾਲ (past) ਵਿਚ ਵੱਸਣ ਦੀ ਰੁਚੀ ਇਕ ਪਲਾਇਣੀ ਅੱਯਾਸ਼ੀ (escapist luxury) ਹੈ, ਇਸ ਲਈ ਸਿੱਖਾਂ ਨੂੰ 'ਅੱਜ' ਤੇ 'ਹੁਣ' ਵਿਚ ਵੱਸਣ ਤੇ 'ਭਲਕ' (tomorrow) ਬਾਰੇ ਸੋਚਣ ਦੀ ਥਾਂ 'ਬੀਤ ਚੁੱਕੇ' ਉੱਤੇ ਝੁਰੀ ਜਾਣ ਜਾਂ ਖ਼ੁਸ਼ ਹੋਈ ਜਾਣ ਵਾਲੀ ਅੱਯਾਸ਼ੀ ਤੋਂ ਪਰਹੇਜ਼ ਹੀ ਕਰਨਾ ਚਾਹੀਦਾ ਹੈ।

## 5

ਉਪਰੋਕਤ ਸਰਵੇਖਣ ਅਨੁਸਾਰ ਤਾਂ ਲੱਗਦਾ ਹੈ, ਸਿੱਖਾਂ ਦੀ ਹਾਲਤ ਝਾੜੀ ਵਿਚ ਫਸੇ ਉਸ ਸਹੇ ਵਰਗੀ ਹੈ, ਜਿਸ ਨੂੰ ਸ਼ਿਕਾਰੀ ਕੁੱਤਿਆਂ ਨੇ ਚਾਰੇ ਪਾਸਿਓਂ ਘੇਰਿਆ ਹੁੰਦਾ ਹੈ। ਹੁਣ ਅਸੀਂ ਸੋਚਣਾ ਇਹ ਹੈ ਕਿ ਜੇ ਹਾਲਾਤ ਇਹੋ ਜਿਹੇ ਹੀ ਹੋਣ, ਜਿਹੋ ਜਿਹੇ ਅਸੀਂ ਪਿੱਛੇ ਦੱਸ ਆਏ ਹਾਂ, ਤਾਂ ਸਿੱਖ ਕਿਹੜਾ ਰਾਹ ਅਪਣਾਉਣ ? ਪੰਜਾਬ ਦੀ ਇਕ ਲੋਕ-ਕਹਾਣੀ, ਫਸੀ ਹੋਈ ਚਿੜੀ ਬਾਰੇ, ਇਕ ਸਵਾਲ ਪੇਸ਼ ਕਰਦੀ ਹੈ, "ਚਿੜੀ ਵਿਚਾਰੀ ਕੀ ਕਰੇ ?" ਤੇ ਫੇਰ ਆਪ ਹੀ ਜਵਾਬ ਸੁਝਾਉਂਦੀ ਹੈ : "ਠੰਢਾ ਪਾਣੀ ਪੀ ਮਰੇ !" ਲੋਕ-ਵਾਰਤਾ ਦੀ ਇਸ ਚਿੜੀ ਵਾਂਗ, ਸਿੱਖ ਵੀ ਠੰਢਾ ਪਾਣੀ ਪੀ ਕੇ ਸਦਾ ਲਈ ਲੰਮੀ ਤਾਣ ਲੈਣ ਜਾਂ ਕੋਈ ਹੋਰ ਰਾਹ ਚੁਣਨ ? ਮੈਨੂੰ ਲੱਗਦਾ ਹੈ, ਸਿੱਖਾਂ ਨੇ ਆਤਮ-ਘਾਤ ਦੀ ਕੋਈ ਸਲਾਹ ਨਹੀਂ ਬਣਾਈ ਹੋਈ, ਇਸ ਲਈ ਹੋਰ ਵੀ ਜ਼ਰੂਰੀ ਹੈ ਕਿ ਉਹ ਮਾਣ ਨਾਲ ਜੀਉਣ ਦਾ ਕੋਈ ਤਸੱਲੀ-ਬਖ਼ਸ਼ ਰਾਹ ਛੇਤੀ ਲੱਭਣ ਤਾਂ ਜੋ ਆਪਣੀ ਸ਼ਕਤੀ ਅਜਾਈਂ ਗਵਾਉਣ ਤੋਂ ਬਚ ਜਾਣ। ਇਸ ਬਾਰੇ ਨਿਰਣਾਇਕ (decisive) ਗੱਲ ਤਾਂ ਅੱਗੇ ਚੱਲ ਕੇ ਕਰਾਂਗੇ ਪਰ ਹਾਲ ਦੀ ਘੜੀ, ਪ੍ਰਤੀਤ ਹੁੰਦਾ ਹੈ, ਸਿੱਖਾਂ ਦੀ ਸਮੂਹਿਕ ਸੋਝੀ (corporate understanding) ਨੇ ਉਨ੍ਹਾਂ ਪਾਸੋਂ ਠੀਕ ਪਾਸੇ ਵੱਲ ਕਦਮ ਪੁਟਾ ਲਏ ਹਨ। ਜਿਸ ਸਿਆਸੀ ਅਖਾੜੇ ਵਿਚ ਇਸ ਵੇਲੇ ਸ਼੍ਰੋਮਣੀ ਅਕਾਲੀ ਦਲ 'ਧਰਮ ਯੁੱਧ' ਦਾ ਲੇਬਲ ਲਾ ਕੇ ਉਤਰਿਆ ਹੋਇਆ ਹੈ, ਉਸ ਨੂੰ ਘੋਖਿਆਂ ਇਹ ਗੱਲ ਆਪਣੇ ਆਪ ਉੱਘੜ ਆਉਂਦੀ ਹੈ। ਦਲ ਦੀਆਂ ਮੰਗਾਂ ਕੀ ਹਨ ? ਇਨ੍ਹਾਂ ਛੋਟੀਆਂ-ਵੱਡੀਆਂ ਸਾਰੀਆਂ ਮੰਗਾਂ ਦੀ ਗਿਣਤੀ ਤਾਂ ਭਾਵੇਂ 45 ਹੈ, ਪਰ ਅਸਲ ਮੰਗਾਂ ਉਹ 12 ਹੀ ਹਨ, ਜੋ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੇ 27 ਜੁਲਾਈ, 1983 ਨੂੰ ਭਾਰਤੀ ਲੋਕ-ਸਭਾ ਦੇ ਮੈਂਬਰਾਂ ਨੂੰ ਭੇਜੀ ਇਕ ਖੁੱਲ੍ਹੀ ਚਿੱਠੀ ਵਿਚ ਗਿਣਾਈਆਂ ਹੋਈਆਂ ਹਨ। ਇਹ ਹਨ :

1. ਰਾਜਾਂ ਨੂੰ ਵੱਧ ਅਧਿਕਾਰ ਦਿੱਤੇ ਜਾਣ।
2. ਚੰਡੀਗੜ੍ਹ ਸਮੇਤ, ਪੰਜਾਬ ਤੋਂ ਬਾਹਰ ਰੱਖੇ ਗਏ ਸਾਰੇ ਪੰਜਾਬੀ-ਬੋਲਦੇ ਇਲਾਕੇ ਪੰਜਾਬ ਵਿਚ ਸ਼ਾਮਿਲ ਕੀਤੇ ਜਾਣ।
3. ਪੰਜਾਬ ਦੇ ਦਰਿਆਵਾਂ ਦੇ ਪਾਣੀਆਂ ਦੀ ਵੰਡ ਅੰਤਰ-ਰਾਸ਼ਟਰੀ ਅਤੇ ਰਾਸ਼ਟਰੀ ਪੱਧਰ ਉੱਤੇ ਅਪਣਾਏ ਜਾ ਚੁੱਕੇ ਅਸੂਲਾਂ ਦੇ ਆਧਾਰ ਉੱਤੇ ਕੀਤੀ ਜਾਵੇ ਅਤੇ ਹੋਰਨਾਂ ਰਾਜਾਂ ਵਾਂਗ ਪੰਜਾਬ ਦੇ ਹੈੱਡ-ਵਰਕਸ ਦਾ ਕੰਟਰੋਲ ਪੰਜਾਬ ਨੂੰ ਦਿੱਤਾ ਜਾਵੇ। ਸ਼੍ਰੋਮਣੀ ਅਕਾਲੀ ਦਲ ਫ਼ੈਸਲੇ ਲਈ ਇਹ ਸਮੱਸਿਆ ਸੁਪਰੀਮ ਕੋਰਟ ਦੇ ਹਵਾਲੇ ਕਰਨ ਦਾ ਮੁਦਈ ਹੈ।

4. ਪੰਜਾਬ ਦੇ ਗਵਾਂਢੀ ਰਾਜਾਂ ਵਿਚ ਨਹਿਰੂ-ਫ਼ਾਰਮੂਲੇ ਅਨੁਸਾਰ ਪੰਜਾਬੀ ਜ਼ਬਾਨ ਨੂੰ ਦੂਜੀ ਭਾਸ਼ਾ ਦਾ ਦਰਜਾ ਦਿੱਤਾ ਜਾਵੇ।
5. ਉੱਤਰ ਪ੍ਰਦੇਸ਼, ਹਰਿਆਣਾ ਅਤੇ ਰਾਜਸਥਾਨ ਵਿਚ ਸਿੱਖ ਕਿਰਸਾਣਾਂ ਦਾ ਉਜਾੜਾ ਰੋਕਿਆ ਜਾਵੇ, ਕਿਉਂਕਿ ਇਨ੍ਹਾਂ ਰਾਜਾਂ ਦੀਆਂ ਅਜਿਹੀਆਂ ਕਾਰਵਾਈਆਂ ਸੰਵਿਧਾਨ ਦੀ ਧਾਰਾ 19 ਦੇ ਵਿਰੁੱਧ ਹਨ।
6. ਕੇਂਦਰੀ ਪੂਲ ਵਿੱਚੋਂ ਪੰਜਾਬ ਨੂੰ ਉਸ ਦਾ ਪੂਰਾ ਹੱਕੀ ਹਿੱਸਾ ਦਿੱਤਾ ਜਾਵੇ।
7. ਜਿਸ ਤਰ੍ਹਾਂ 1974 ਤਕ ਹੁੰਦਾ ਆਇਆ ਹੈ, ਫ਼ੌਜ ਦੀ ਭਰਤੀ ਯੋਗਤਾ ਦੇ ਆਧਾਰ ਉੱਤੇ ਹੋਣੀ ਚਾਹੀਦੀ ਹੈ ਨਾ ਕਿ ਕਿਸੇ ਕੌਮ ਦੀ ਆਬਾਦੀ ਦੇ ਆਧਾਰ ਉੱਤੇ। ਭਰਤੀ ਉੱਤੇ ਲੱਗੀ ਆਬਾਦੀ ਦੀ ਪਾਬੰਦੀ ਸੰਵਿਧਾਨ ਦੀ ਧਾਰਾ 16 ਦਾ ਖੁੱਲ੍ਹਮ-ਖੁੱਲ੍ਹਾ ਉਲੰਘਣ ਹੈ।
8. ਸਿੱਖ ਗੁਰਦੁਆਰਾ ਐਕਟ, 1925 ਦੀਆਂ ਲੀਹਾਂ ਉੱਤੇ, ਆਲ ਇੰਡੀਆ ਗੁਰਦੁਆਰਾ ਐਕਟ ਬਣਾਇਆ ਜਾਵੇ ਤਾਂ ਜੋ ਪ੍ਰਮੁਖ ਸਿੱਖ ਗੁਰਦੁਆਰਿਆਂ ਦਾ ਪ੍ਰਬੰਧ ਗੁਰਮਤਿ ਰਹਿਤ-ਮਰਿਆਦਾ ਅਨੁਸਾਰ ਚਲਾਇਆ ਜਾ ਸਕੇ ਅਤੇ ਸਿੱਖ ਕੌਮ ਦੇ ਧਾਰਮਿਕ ਮਾਮਲਿਆਂ ਵਿਚ ਸਰਕਾਰੀ ਦਖ਼ਲ-ਅੰਦਾਜ਼ੀ ਰੋਕੀ ਜਾ ਸਕੇ।
9. ਕੁਰੂਕਸ਼ੇਤਰ, ਬਨਾਰਸ ਅਤੇ ਹਰਿਦੁਆਰ, ਆਦਿ ਵਾਂਗ ਅੰਮ੍ਰਿਤਸਰ ਦੀ ਪਵਿੱਤਰ ਨਗਰੀ ਨੂੰ ਵੀ ਕਾਨੂੰਨੀ ਤੌਰ ਉੱਤੇ 'ਪਵਿੱਤਰ ਸ਼ਹਿਰ' ਕਰਾਰ ਦਿੱਤਾ ਜਾਵੇ ਅਤੇ ਇਸ ਦੀਆਂ ਹੱਦਾਂ ਵਿੱਚੋਂ ਤਮਾਕੂ, ਆਦਿ ਦੀਆਂ ਦੁਕਾਨਾਂ ਚੁੱਕ ਦਿੱਤੀਆਂ ਜਾਣ।
10. ਹਰਿਮੰਦਰ ਸਾਹਿਬ ਦੇ ਅੰਦਰ ਇਕ ਸ਼ਕਤੀਸ਼ਾਲੀ ਟਰਾਂਸਮੀਟਰ ਲਾਇਆ ਜਾਵੇ, ਜਿਸ ਰਾਹੀਂ ਗੁਰਬਾਣੀ ਕੀਰਤਨ ਰੀਲੇਅ ਕਰ ਕੇ ਦੇਸ-ਬਦੇਸ ਵਿਚ ਬੈਠੀਆਂ ਸਿੱਖ ਸੰਗਤਾਂ ਦੀ ਮੰਗ ਪੂਰੀ ਕੀਤੀ ਜਾਵੇ।
11. ਸਿੱਖ ਕੌਮ ਦੀ ਰਹਿਤ-ਮਰਿਆਦਾ ਦੇ ਅਨਿੱਖੜਵੇਂ ਅੰਗ 'ਕ੍ਰਿਪਾਨ' ਤੋਂ ਸਾਰੀਆਂ ਪਾਬੰਦੀਆਂ ਖ਼ਤਮ ਕੀਤੀਆਂ ਜਾਣ। ਸਰਕਾਰ ਵੱਲੋਂ ਲਾਈਆਂ ਗਈਆਂ ਇਹ ਪਾਬੰਦੀਆਂ ਭਾਰਤੀ ਸੰਵਿਧਾਨ ਦੀ ਧਾਰਾ 25, ਐਕਸਪਲੇਨੇਸ਼ਨ 1 ਦਾ ਖੁੱਲ੍ਹਮ-ਖੁੱਲ੍ਹਾ ਉਲੰਘਣ ਹੈ।
12. ਸਿੱਖ ਨੌਜਵਾਨਾਂ ਵਿਰੁੱਧ ਚਲਾਇਆ ਜਾ ਰਿਹਾ ਦਮਨ-ਚੱਕਰ ਤੁਰੰਤ ਬੰਦ ਕੀਤਾ ਜਾਵੇ ਅਤੇ ਜੇਲ੍ਹਾਂ ਵਿਚ ਪੁਲੀਸ ਦੇ ਅੱਤਿਆਚਾਰਾਂ ਦਾ ਸ਼ਿਕਾਰ ਹੋ ਰਹੇ ਹਜ਼ਾਰਾਂ ਬੇਗੁਨਾਹ ਸਿੰਘਾਂ ਦੀ ਬੰਦ-ਖ਼ਲਾਸੀ ਕੀਤੀ ਜਾਵੇ।

ਇਨ੍ਹਾਂ ਮੰਗਾਂ ਦੇ ਕੁੱਝ ਪੱਖਾਂ ਵੱਲ ਉਚੇਚੇ ਧਿਆਨ ਦੀ ਲੋੜ ਹੈ, ਜਿਵੇਂ:

(ੳ) ਇਨ੍ਹਾਂ ਵਿੱਚੋਂ ਇਕ ਮੰਗ ਵੀ ਅਜਿਹੀ ਨਹੀਂ, ਜੋ ਭਾਰਤ ਦੀ ਸੈਕੂਲਰਤਾ ਨੂੰ ਠੇਸ ਪਹੁੰਚਾਉਂਦੀ ਹੋਵੇ ਜਾਂ ਭਾਰਤੀ ਵਿਧਾਨ ਦੇ ਅਨੁਕੂਲ ਨਾ ਹੋਵੇ।

(ਅ) ਕੋਈ ਮੰਗ ਭਾਰਤ ਦੇਸ ਜਾਂ ਪੰਜਾਬ ਦੇ ਕਿਸੇ ਗਵਾਂਢੀ ਰਾਜ ਨੂੰ ਨੁਕਸਾਨ ਪਹੁੰਚਾਉਣ ਜਾਂ ਨਿਤਾਣਾ ਬਣਾਉਣ ਦੀ ਇੱਛਾ ਤੋਂ ਪੈਦਾ ਨਹੀਂ ਹੋਈ।

(ੲ) ਨਿਰੋਲ ਸਿੱਖਾਂ ਨਾਲ ਸੰਬੰਧ ਰੱਖਣ ਵਾਲੀਆਂ ਮੰਗਾਂ ਘੱਟ ਤੇ ਸਮੁੱਚੇ ਪੰਜਾਬ ਜਾਂ ਸਮੁੱਚੇ ਦੇਸ ਨਾਲ ਸੰਬੰਧ ਰੱਖਣ ਵਾਲੀਆਂ ਮੰਗਾਂ ਵਧੇਰੇ ਹਨ।

(ਸ) ਇਕ ਵੀ ਮੰਗ ਅਜਿਹੀ ਨਹੀਂ, ਜਿਸ ਨਾਲ ਕੇਵਲ ਅਕਾਲੀ ਦਲ ਜਾਂ ਕੇਵਲ ਸਿੱਖਾਂ ਨੂੰ ਹੀ ਸਿੱਧਾ ਆਰਥਿਕ ਜਾਂ ਸਿਆਸੀ ਫ਼ਾਇਦਾ ਪਹੁੰਚਦਾ ਹੋਵੇ।

(ਹ) ਜਮਹੂਰੀ ਰੁਚੀ ਵਾਲੇ ਸਭ ਸੋਚਵਾਨ ਲੋਕ ਤੇ ਪਾਰਟੀਆਂ ਇਹ ਰਾਏ ਪ੍ਰਗਟਾ ਚੁੱਕੀਆਂ ਹਨ ਕਿ ਇਨ੍ਹਾਂ ਮੰਗਾਂ ਦੀ ਪੂਰਤੀ ਨਾਲ ਦੇਸ ਦਾ ਨਿਜ਼ਾਮ ਵਧੇਰੇ ਸ਼ਕਤੀਵਰ, ਨਿਆਂ-ਪੂਰਵਕ ਤੇ ਘੱਟ ਉਲਾਰ ਬਣ ਜਾਵੇਗਾ। ਜੇ ਕੋਈ ਇਤਰਾਜ਼ ਹੈ, ਜੋ ਠੀਕ ਹੈ, ਤਾਂ ਇਹ ਹੈ ਕਿ ਇਹ ਮੰਗਾਂ ਕੇਵਲ ਦਲ ਵੱਲੋਂ ਨਹੀਂ, ਸਾਰਿਆਂ ਪੰਜਾਬੀਆਂ ਵੱਲੋਂ ਪੇਸ਼ ਹੋਣੀਆਂ ਚਾਹੀਦੀਆਂ ਸਨ।

ਇਨ੍ਹਾਂ ਦਾਅਵਿਆਂ ਦੀ ਪ੍ਰੋੜ੍ਹਤਾ, ਦਲ ਦੀਆਂ ਮੰਗਾਂ ਦੇ ਕ੍ਰਮਵਾਰ ਅੰਗ-ਨਿਖੇੜ (serial analysis) ਤੋਂ ਆਪਣੇ ਆਪ ਹੋ ਜਾਂਦੀ ਹੈ:

## (i) ਰਾਜਾਂ ਲਈ ਵੱਧ ਅਧਿਕਾਰ

ਭਾਰਤ ਇਕ ਬੜਾ ਵੱਡਾ ਦੇਸ ਹੈ। ਇਸ ਦੇ ਬਹੁਤ ਸਾਰੇ ਰਾਜ ਦੁਨੀਆ ਦੇ ਕਈ ਵੱਡੇ ਵੱਡੇ ਦੇਸਾਂ ਤੋਂ ਵੀ ਵੱਡੇ ਹਨ। ਆਮ ਤੌਰ ਉੱਤੇ, ਇਨ੍ਹਾਂ ਰਾਜਾਂ ਦੀਆਂ ਸਰਹੱਦਾਂ ਬੋਲੀਆਂ ਦੇ ਆਧਾਰ ਉੱਤੇ ਨਿਸਚਿਤ ਹੋਈਆਂ ਹੋਈਆਂ ਹਨ। ਇਨ੍ਹਾਂ ਬੋਲੀਆਂ ਵਿੱਚੋਂ ਬਹੁਤੀਆਂ ਦੇ ਇਤਿਹਾਸ ਹਜ਼ਾਰ ਹਜ਼ਾਰ, ਦੋ ਦੋ ਹਜ਼ਾਰ ਵਰ੍ਹੇ ਉੱਤੇ ਫੈਲੇ ਹੋਏ ਹਨ। ਤਮਿਲ ਤਾਂ ਸੰਸਕ੍ਰਿਤ ਤੋਂ ਵੀ ਪੁਰਾਣੀ ਹੋਣ ਦਾ ਦਾਅਵਾ ਕਰਦੀ ਹੈ। ਬੋਲੀਆਂ ਵਾਂਗ ਇਨ੍ਹਾਂ ਦੇ ਸੱਭਿਆਚਾਰ ਵੀ ਆਪੋ-ਆਪਣੇ ਤੇ ਸਦੀਆਂ ਪੁਰਾਣੇ ਹਨ। ਅਸਲ ਵਿਚ ਭਾਰਤ ਦੇ ਸਾਰੇ ਭਾਸ਼ਾਈ ਰਾਜ (linguistic states), ਭਾਸ਼ਾਈ ਕੌਮੀਅਤਾਂ (linguistic nationalities) ਦੇ ਘਰ ਹਨ। ਕਿਸੇ ਵੱਡੇ ਦੇਸ ਵਿਚ, ਉਸ ਦੀ ਕੁਦਰਤੀ ਇਲਾਕਾਈ ਵੰਨ-ਸੁਵੰਨਤਾ ਵਾਂਗ, ਭਾਸ਼ਾਈ ਤੇ ਸੱਭਿਆਚਾਰਕ ਤੇ ਧਾਰਮਿਕ ਭਿੰਨਤਾਵਾਂ ਦਾ ਹੋਣਾ ਅਸਲੋਂ ਸੁਭਾਵਿਕ ਗੱਲ ਹੈ। ਸਿਆਣੇ ਆਗੂ ਇਨ੍ਹਾਂ ਨੂੰ ਕਿਸੇ ਗੁਲਦਸਤੇ ਦੇ ਰੰਗ-ਬਰੰਗੇ ਫੁੱਲਾਂ ਵਾਂਗ ਗੁੰਦ ਕੇ ਅਨੇਕਤਾ ਵਿਚ ਏਕਤਾ ਬਣਾ ਲੈਂਦੇ ਹਨ, ਪਰ ਜੇ ਕਿਸੇ ਇਕ-ਕੇਂਦਰਵਾਦੀ (unitarian) ਸਰਕਾਰ ਨੂੰ ਇਹ ਵੰਨ-ਸੁਵੰਨਤਾ ਜਾਂ ਵੱਖਰਾਪਨ ਜਾਂ ਵਿਲੱਖਣਤਾ ਰੜਕਣ ਲੱਗ ਪਵੇ ਤਾਂ ਇਸ ਦਾ ਕੁਦਰਤੀ ਨਤੀਜਾ ਕੇਂਦਰ ਤੇ ਕੌਮੀਅਤੀ ਰਾਜਾਂ ਵਿਚਕਾਰ ਟੱਕਰ ਵਾਲਾ ਹੋਵੇਗਾ। ਵੱਖਰੇਪਨ ਵਿਚ ਹੀ ਤਾਂ ਵੱਖਰੇ ਸਭਿਆਚਾਰ ਦੀ ਜਾਨ ਹੁੰਦੀ ਹੈ ਤੇ ਭਾਸ਼ਾ ਜਾਂ ਸੱਭਿਆਚਾਰ ਦੇ ਵੱਖਰੇਪਨ ਦਾ ਮਤਲਬ ਇਹ ਨਹੀਂ ਹੁੰਦਾ ਕਿ ਉਹ ਕੇਂਦਰ ਦੀ ਸ਼ਕਤੀ ਨੂੰ ਸਦੀਵੀ ਖ਼ਤਰਾ ਹੈ, ਬਲਕਿ ਇਸ ਦੀ ਹੋਂਦ, ਸੰਤੁਸ਼ਟ ਲੋਕਾਂ ਨੂੰ ਕੇਂਦਰ ਦੇ ਨਾਲ ਜੋੜਦੀ ਹੈ। ਯੂ.ਐਸ.ਏ. ਦੁਨੀਆ ਦੀ ਸਭ ਤੋਂ ਵੱਡੀ ਤਾਕਤ, ਜੇ ਪੂਰੇ ਸੁਤੰਤਰ ਨਹੀਂ, ਤਾਂ ਅੱਧੇ ਸੁਤੰਤਰ ਵੱਖ ਵੱਖ ਰਾਜਾਂ ਦਾ ਹੀ ਸਮੁੱਚ ਹੈ। ਭਾਰਤ ਦਾ ਆਪਣਾ ਵਿਧਾਨ, ਵਿਧਾਨਕਾਰਾਂ ਦੀ ਮੂਲ (original) ਨੀਅਤ ਅਨੁਸਾਰ ਵੀ, ਤੇ ਉਸ ਦੇ ਆਪਣੇ ਸ਼ਬਦਾਂ ਅਨੁਸਾਰ ਵੀ, ਫ਼ੈਡਰਲ ਜਾਂ ਬਹੁ-ਕੇਂਦਰੀ ਹੈ। ਅਫ਼ਸੋਸ ਇਹ ਹੈ ਕਿ ਇਸ ਦੇ ਸੰਚਾਲਕ, ਕਈ ਵਾਰੀ, ਇਸ ਬਹੁ-ਕੇਂਦਰੀ ਵਿਧਾਨ ਤੋਂ ਇਕ-ਕੇਂਦਰੀ ਵਿਧਾਨ ਵਾਲਾ ਕੰਮ ਲੈਣ ਦਾ ਜਤਨ ਕਰਦੇ ਹਨ। ਇਸ ਰੁਚੀ ਦਾ ਵਿਰੋਧ ਭਾਰਤ ਦੀਆਂ ਕਈ ਪਾਰਟੀਆਂ ਕਰ ਚੁੱਕੀਆਂ ਹਨ ਤੇ ਹਰ ਰਾਜ-ਸਰਕਾਰ, ਦਿਲੋਂ ਇਹੋ ਚਾਹੁੰਦੀ ਹੈ ਕਿ ਉਸ ਨੂੰ ਆਪਣੀਆਂ ਲੋੜਾਂ ਅਨੁਸਾਰ ਸੱਭਿਆਚਾਰਕ ਤੇ ਪਦਾਰਥਕ ਉੱਨਤੀ ਦੀ ਖੁੱਲ੍ਹ ਦਿੱਤੀ ਜਾਵੇ ਤੇ ਉਸ ਨੂੰ ਕੇਂਦਰ ਸਰਕਾਰ ਦੀ ਮਿਊਂਸਿਪਲ ਕਮੇਟੀ ਨਾ ਸਮਝਿਆ ਜਾਵੇ। ਸ਼੍ਰੋਮਣੀ ਅਕਾਲੀ ਦਲ ਦੀ ਵੀ ਇਹੀ ਮੰਗ ਹੈ ਕਿ ਦਿੱਲੀ, ਪੰਜਾਬ ਦੇ ਅਧਿਕਾਰਾ ਦੀ ਸੰਘੀ ਏਨੀ ਨਾ ਘੁੱਟੇ ਕਿ ਪੰਜਾਬ ਦੇ ਆਨੇ ਬਾਹਰ ਨਿਕਲ ਆਉਣ। ਦਲ, ਪੰਜਾਬ ਨੂੰ ਭਾਰਤ ਦੇਸ ਤੋਂ ਅੱਡ ਕਿਸੇ ਵੱਖਰੇ ਸੁਤੰਤਰ ਦੇਸ ਵਿਚ ਬਦਲਾਉਣ ਦੀ ਮੰਗ ਨਹੀ ਕਰ ਰਿਹਾ,

ਕੇਵਲ ਫ਼ੈਡਰਲ ਵਿਧਾਨ ਦੀ ਯੋਗ ਵਰਤੋਂ ਮੰਗਦਾ ਹੈ। ਕੇਂਦਰੀ ਸਰਕਾਰ ਨੇ ਦਲ ਦੀ ਮੰਗ ਦਾ ਹਵਾਲਾ ਦਿੱਤੇ ਬਿਨਾਂ, ਕੇਂਦਰ ਤੇ ਰਾਜਾਂ ਦੇ ਆਪਸੀ ਸੰਬੰਧਾਂ ਉੱਤੇ ਨਜ਼ਰਸਾਨੀ (revision) ਕਰਨ ਲਈ, 'ਸਰਕਾਰੀਆ ਕਮਿਸ਼ਨ' ਕਾਇਮ ਕਰ ਦਿੱਤਾ ਹੈ। ਇਸ ਕਮਿਸ਼ਨ ਦਾ ਕਾਇਮ ਹੋਣਾ, ਆਪਣੇ ਆਪ ਵਿਚ ਹੀ ਕਾਫ਼ੀ ਵਜ਼ਨੀ ਸਬੂਤ ਹੈ ਕਿ ਦਲ ਦੀ ਮੰਗ ਜਮਹੂਰੀ ਹੈ, ਜਾਇਜ਼ ਹੈ ਤੇ ਸਾਰੇ ਰਾਜਾਂ ਤੇ ਸਮੁੱਚੇ ਭਾਰਤ ਦੇ ਹਿਤ ਵਿਚ ਹੈ। ਇਹ ਮੰਗ ਨਾ ਫ਼ਿਰਕੂ (communal) ਹੈ, ਨਾ ਦੇਸ-ਧਰੋਹੀ (traitorous) ਹੈ ਤੇ ਨਾ ਵੱਖਵਾਦੀ (secessionist) ਹੀ ਹੈ। ਦਲ ਤੋਂ ਛੁੱਟ ਪੰਜਾਬ ਦੀਆਂ ਹੋਰ ਸਿਆਸੀ ਪਾਰਟੀਆਂ ਵੀ ਕਈ ਕਈ ਵਾਰ ਇਸ ਮੰਗ ਦੀ ਹਿਮਾਇਤ ਕਰ ਚੁੱਕੀਆਂ ਹਨ।

## (ii) ਚੰਡੀਗੜ੍ਹ ਤੇ ਹੋਰ ਪੰਜਾਬੀ ਇਲਾਕੇ

ਕਦੀ ਲਾਹੌਰ ਸਾਰੇ ਪੰਜਾਬ ਦੀ ਰਾਜਧਾਨੀ ਸੀ। ਵੰਡ ਨਾਲ ਉਹ ਖੁੱਸ ਗਈ ਤੇ ਉਸ ਦੇ ਬਦਲੇ, ਪੰਜਾਬੀ-ਬੋਲਦੇ ਪਿੰਡ ਉਜਾੜ ਕੇ, ਚੰਡੀਗੜ੍ਹ ਉਸਾਰਿਆ ਗਿਆ। ਜਦੋਂ ਹਿੰਦੀ-ਭਾਸ਼ੀਆਂ ਵੱਲੋਂ, ਚੰਡੀਗੜ੍ਹ ਨੂੰ, ਰਾਜਸੀ ਚੌਪੜ ਦਾ ਮੁਹਰਾ ਬਣਾਇਆ ਜਾਣ ਲੱਗ ਪਿਆ ਤਾਂ ਮੇਰੇ ਸੁਰਗਵਾਸੀ ਮਿੱਤਰ ਡਾ. ਵਿਸ਼ਵਨਾਥ ਤਿਵਾੜੀ ਨੂੰ, ਬੱਸ-ਅੱਡਿਆਂ, ਸਿਨਮਿਆਂ, ਸਕੂਲਾਂ-ਕਾਲਜਾਂ, ਗਲੀਆਂ-ਬਜ਼ਾਰਾਂ ਤੇ ਦਫ਼ਤਰਾਂ ਵਿਚ ਬੋਲਦੇ ਲੋਕਾਂ ਦੀ ਗੱਲ-ਬਾਤ ਟੇਪ-ਰਿਕਾਰਡ ਕਰ ਕੇ ਸਾਬਤ ਕਰਨਾ ਪਿਆ ਕਿ ਚੰਡੀਗੜ੍ਹੀਆਂ ਦੀ ਭਾਰੀ ਗਿਣਤੀ ਦੀ ਬੋਲੀ ਪੰਜਾਬੀ ਹੈ। ਪਰ ਜਦੋਂ ਸਿਆਸੀ ਤੋਲਿਆਂ (weighers) ਦੀਆਂ ਤੱਕੜੀਆਂ ਵਿਚ ਹੀ ਕਾਣਾਂ ਹੋਣ ਤਾਂ ਸਾਵੇਂ ਤੋਲ ਦੀ ਆਸ ਕਿਵੇਂ ਰੱਖੀ ਜਾਵੇ ? ਸੁਰਗਵਾਸੀ ਸੰਤ ਫ਼ਤਹਿ ਸਿੰਘ ਦਾ ਮਰਨ-ਵਰਤ ਤੁੜਵਾਉਣ ਲਈ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਿਰਾ ਗਾਂਧੀ ਦੀ ਸਰਕਾਰ ਨੇ 28 ਜਨਵਰੀ, 1970 ਨੂੰ ਐਲਾਨ ਕੀਤਾ ਕਿ 1975 ਵਿਚ ਚੰਡੀਗੜ੍ਹ ਪੰਜਾਬ ਨੂੰ ਸੌਂਪ ਦਿੱਤਾ ਜਾਵੇਗਾ ਤੇ ਇਸ ਦੇ ਬਦਲੇ ਫ਼ਾਜ਼ਲਕਾ, ਅਬੋਹਰ ਤੇ 114 ਪਿੰਡ ਪੰਜਾਬ ਨਾਲੋਂ ਕੱਟ ਕੇ ਹਰਿਆਣੇ ਨਾਲ ਜੋੜੇ ਜਾਣਗੇ। ਹਰਿਆਣੇ ਨੂੰ ਦਿੱਤੇ ਜਾਣ ਵਾਲਾ ਇਲਾਕਾ ਕਿਉਂਕਿ ਕਿਸੇ ਪਾਸਿਓਂ ਵੀ ਹਰਿਆਣੇ ਨਾਲ ਨਹੀਂ ਸੀ ਲੱਗਦਾ, ਇਸ ਲਈ ਪੰਜਾਬ ਤੇ ਰਾਜਸਥਾਨ ਦੀ ਸਰਹੱਦ ਦੇ ਵਿਚਕਾਰੋਂ ਇਕ ਫ਼ਰਲਾਂਗ ਦਾ ਲਾਂਘਾ ਵੀ ਹਰਿਆਣੇ ਨੂੰ ਦੇਣਾ ਕੀਤਾ ਗਿਆ। ਸੰਤ ਫ਼ਤਹਿ ਸਿੰਘ ਜੀ ਦਾ ਵਰਤ ਤਾਂ ਟੁੱਟ ਗਿਆ, ਪਰ ਚੰਡੀਗੜ੍ਹ ਨੂੰ ਤੋਲਣ ਲੱਗਿਆਂ ਤਰਿਆਕਲ ਪੈਂਚ ਨੇ ਆਪਣੀ ਤਕੜੀ ਨਾਲ ਫ਼ਾਜ਼ਲਕਾ ਤੇ ਅਬੋਹਰ ਦੇ ਪਾਸਕੂ ਕਿਉਂ ਤੇ ਕਿਵੇਂ ਬੰਨ੍ਹ ਲਏ, ਇਸ ਦੀ ਸਮਝ ਕੇਵਲ ਸਿਆਸੀ ਪੈਂਤੜੇਬਾਜ਼ਾਂ ਨੂੰ ਹੀ ਆ ਸਕਦੀ ਹੈ। ਸੰਤ ਲੌਂਗੋਵਾਲ ਹੁਰਾਂ ਵਾਲਾ ਦਲ ਇਹ ਕਹਿੰਦਾ ਹੈ ਕਿ ਤੁਸੀਂ ਪੰਜਾਂ ਵਰ੍ਹਿਆਂ ਪਿੱਛੋਂ ਸਾਡਾ ਮਕਾਨ ਖ਼ਾਲੀ ਕਰਨਾ ਮੰਨਿਆ ਸੀ, ਹੁਣ 14 ਵਰ੍ਹੇ ਹੋ ਚੁੱਕੇ ਹਨ, ਸੋ ਕਿਰਪਾ ਕਰੋ ਤੇ ਇਹ ਮਕਾਨ ਖ਼ਾਲੀ ਕਰੋ। ਇਸ ਦੇ ਬਦਲੇ ਵਿਚ ਕੋਈ ਹੋਰ ਪੰਜਾਬੀ-ਬੋਲਦਾ ਇਲਾਕਾ ਹਰਿਆਣੇ ਨੂੰ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਤੁਸੀਂ ਬੋਲੀ ਦੇ ਮਾਹਿਰਾਂ ਦਾ ਕਮਿਸ਼ਨ ਬਣਾਓ। ਇਹ ਕਮਿਸ਼ਨ ਪੰਜਾਬ ਤੇ ਇਸ ਦੇ ਗਵਾਂਢੀ ਰਾਜਾਂ ਦੀਆਂ ਸਰਹੱਦਾਂ ਦੇ ਨਾਲ-ਲੱਗਦੇ ਇਕ ਇਕ ਪਿੰਡ ਦੀ ਬੋਲੀ ਬਾਰੇ ਨਿਰਣਾ ਕਰੇ। ਸਾਨੂੰ ਕਮਿਸ਼ਨ ਦਾ ਨਿਰਪੱਖ ਨਿਰਣਾ ਮਨਜ਼ੂਰ ਹੋਵੇਗਾ। ਇਹ ਮੰਗ ਇਕ ਸਿੱਧੇ ਅਨਿਆਂ ਨੂੰ ਦੂਰ ਕਰਨ ਤੇ ਇਕ ਰਾਜ-ਪ੍ਰਬੰਧਕ ਵਿਕਾਰ (administrative perversion) ਨੂੰ ਸੂਤ ਕਰਦੀ ਹੈ। ਜੇ ਤੰਗ ਫ਼ਿਰਕੂ ਨਜ਼ਰੀਏ ਤੋਂ ਵੇਖਿਆ ਜਾਵੇ ਤਾਂ ਪੰਜਾਬ ਅਸੈਂਬਲੀ ਲਈ ਚੰਡੀਗੜ੍ਹ ਦੀਆਂ ਤਿੰਨ

ਸੀਟਾਂ ਵਿੱਚੋਂ ਅਕਾਲੀ ਦਲ ਸ਼ਾਇਦ ਇਕ ਵੀ ਨਾ ਲੈ ਸਕੇ ਤੇ ਫ਼ਾਜ਼ਲਕਾ-ਅਬੋਹਰ ਵਾਲੀਆਂ ਸੀਟਾਂ ਵਿੱਚੋਂ ਵੀ ਸ਼ਾਇਦ ਹੀ ਕਿਸੇ ਸੀਟ ਉੱਤੇ ਕਬਜ਼ਾ ਕਰ ਸਕੇ। ਇਸ ਲਈ ਚੰਡੀਗੜ੍ਹ ਤੇ ਗਵਾਂਢੀ ਰਾਜਾਂ ਵਿਚ ਧੱਕੇ ਨਾਲ ਜੁੜੇ ਹੋਏ ਪੰਜਾਬੀ ਪਿੰਡਾਂ ਦੀ ਵਾਪਸੀ ਦੀ ਮੰਗ ਵੀ ਬਿਲਕੁਲ ਗ਼ੈਰ-ਫ਼ਿਰਕੂ, ਵਿਧਾਨਕ ਤੇ ਹੱਕੀ ਹੈ। 18 ਅਪ੍ਰੈਲ, 1966 ਨੂੰ ਪੰਜਾਬ ਦੀ ਨਵੀਂ ਹੱਦ-ਬੰਦੀ ਬਾਰੇ ਕਮਿਸ਼ਨ ਉੱਤੇ, ਓਦੋਂ ਦੇ ਗ੍ਰਹਿ-ਮੰਤਰੀ ਸ੍ਰੀ ਗੁਲਜ਼ਾਰੀ ਲਾਲ ਨੰਦਾ ਵੱਲੋਂ ਸ਼ਰਤ ਲਾਈ ਗਈ ਸੀ ਕਿ ਤਹਿਸੀਲ ਦੀ ਇਕਾਈ ਵਿਚ ਕੋਈ ਕੱਟ-ਵੱਢ ਨਹੀਂ ਕਰਨੀ, ਪਰ ਆਂਧ੍ਰ ਪ੍ਰਦੇਸ਼ ਤੇ ਮਦਰਾਸ ਦੀ ਹੱਦ-ਬੰਦੀ ਲਈ ਕਾਇਮ ਹੋਏ ਕਮਿਸ਼ਨ ਨੂੰ ਇਸੇ ਕੇਂਦਰ ਵੱਲੋਂ ਹਿਦਾਇਤ ਸੀ ਕਿ ਫ਼ੈਸਲੇ ਵੇਲੇ ਨਿਰੋਲ ਪਿੰਡ ਦੀ ਇਕਾਈ ਦਾ ਹੀ ਖ਼ਿਆਲ ਰੱਖਣਾ ਹੈ।[14] ਜੇ ਕੇਂਦਰ ਵੱਲੋਂ ਪੰਜਾਬ ਨਾਲ ਇਸ ਤਰ੍ਹਾਂ ਦਾ ਵਿਤਕਰਾ ਨਾ ਕੀਤਾ ਗਿਆ ਹੁੰਦਾ ਤਾਂ ਜਿਨ੍ਹਾਂ ਇਲਾਕਿਆਂ ਦੀ ਮੰਗ ਹੁਣ ਕੀਤੀ ਜਾ ਰਹੀ ਹੈ, ਇਹ ਪਹਿਲਾਂ ਹੀ ਪੰਜਾਬ ਦਾ ਹਿੱਸਾ ਹੋਣੇ ਸਨ। ਅਕਾਲੀ ਦਲ ਹੀ ਨਹੀਂ, ਪੰਜਾਬ ਦੀਆਂ ਸਭ ਸਾਹਿੱਤਿਕ ਤੇ ਸੱਭਿਆਚਾਰਕ ਤੇ ਸਿਆਸੀ ਪਾਰਟੀਆਂ ਇਸ ਮੰਗ ਉੱਤੇ ਇਕ ਹਨ।

## (iii) ਪਾਣੀ ਦਾ ਮਾਮਲਾ

ਪਾਣੀ ਦਾ ਝਗੜਾ ਬੜਾ ਗੰਭੀਰ ਹੈ, ਕਿਉਂਕਿ ਹਰ ਰਾਜ ਦਾ ਕਿਸਾਨ ਵਧੇਰੇ ਪਾਣੀ ਦਾ ਇੱਛਕ ਹੈ। ਇਸੇ ਲਈ ਅਕਾਲੀ ਦਲ ਕਹਿੰਦਾ ਹੈ ਕਿ ਅਸੀਂ ਕਿਸੇ ਗਵਾਂਢੀ ਰਾਜ ਨਾਲ ਕਿਸੇ ਤਰ੍ਹਾਂ ਦਾ ਅਨਿਆਂ ਨਹੀਂ ਕਰਨਾ ਚਾਹੁੰਦੇ, ਸੋ ਕਿਰਪਾ ਕਰ ਕੇ ਇਹ ਮਾਮਲਾ ਭਾਰਤ ਦੀ ਸਭ ਤੋਂ ਉੱਚੀ ਕਚਹਿਰੀ ਦੇ ਪੇਸ਼ ਕਰ ਦਿੱਤਾ ਜਾਵੇ। ਉਹ ਜੋ ਵੀ ਫ਼ੈਸਲਾ ਦੇਵੇਗੀ, ਸਾਨੂੰ ਮਨਜ਼ੂਰ ਹੋਵੇਗਾ। ਇਸ ਤੋਂ ਵੱਧ ਨਿਆਂ ਵਾਲੀ ਮੰਗ ਹੋਰ ਕਿਹੜੀ ਹੋ ਸਕਦੀ ਹੈ? ਜੱਜ ਸਰਕਾਰ ਆਪ ਲਾਉਂਦੀ ਹੈ; ਕਾਨੂੰਨ ਵੀ ਸਰਕਾਰ ਦੇ ਆਪਣੇ ਬਣਾਏ ਹੋਏ ਹਨ ਤੇ ਅਕਾਲੀ ਦਲ ਇਹ ਵੀ ਨਹੀਂ ਕਹਿੰਦਾ ਕਿ ਸਾਡੀ ਮਰਜ਼ੀ ਦਾ ਇਕ ਜੱਜ, ਜੱਜਾਂ ਦੇ ਨਾਲ ਬਿਠਾਇਆ ਜਾਵੇ, ਫੇਰ ਵੀ ਜੇ ਸਰਕਾਰ ਇਸ ਮਸਲੇ ਉੱਤੇ ਸਾਲਹਾ-ਸਾਲ ਟਾਲ-ਮਟੋਲ ਕਰੀ ਜਾਂਦੀ ਹੈ ਤਾਂ ਸ਼ੱਕ ਪੈਣ ਲੱਗ ਜਾਂਦਾ ਹੈ ਕਿ ਜਿਹੜਾ ਫ਼ੈਸਲਾ ਅੱਗੇ ਪ੍ਰਧਾਨ ਮੰਤਰੀ ਨੇ ਪੈਂਚ ਬਣ ਕੇ ਦਿੱਤਾ ਸੀ, ਹੋ ਸਕਦਾ ਹੈ ਉਹ ਨਿਆਂ ਦੀ ਘਸਵੱਟੀ ਉੱਤੇ ਪੂਰਾ ਉਤਰਨ ਵਾਲਾ ਨਾ ਹੋਵੇ। ਜੇ ਅੱਗੇ ਦਿੱਤੇ ਤੱਥਾਂ ਦਾ ਪਤਾ ਹੋਵੇ ਤਾਂ ਸਰਕਾਰ ਦੀ ਹਿਚਕਿਚਾਹਟ ਦੇ ਅਸਲ ਕਾਰਨਾਂ ਦਾ ਕੁੱਝ ਨਾ ਕੁੱਝ ਅਨੁਮਾਨ ਜ਼ਰੂਰ ਲੱਗ ਜਾਂਦਾ ਹੈ:

(a) 1976 ਵਿਚ ਪ੍ਰਧਾਨ ਮੰਤਰੀ ਨੇ ਪੰਜਾਬ ਦੇ ਦਰਿਆਵਾਂ, ਰਾਵੀ ਤੇ ਬਿਆਸ ਦੇ ਪਾਣੀ ਦੀ ਜਿਹੜੀ ਵੰਡ ਕੀਤੀ ਸੀ, ਉਸ ਅਨੁਸਾਰ ਤਕਰੀਬਨ 23% ਪਾਣੀ ਪੰਜਾਬ ਨੂੰ ਤੇ 75% ਪਾਣੀ ਤੇ ਉਸ ਤੋਂ ਪੈਦਾ ਹੋਣ ਵਾਲੀ ਊਰਜਾ (energy) ਹਰਿਆਣਾ, ਰਾਜਸਥਾਨ ਤੇ ਦਿੱਲੀ ਨੂੰ ਬਖ਼ਸ਼ੀ ਸੀ। ਇਹ ਤਾਂ ਸਭ ਜਾਣਦੇ ਹੀ ਹਨ ਕਿ ਇਨ੍ਹਾਂ ਦਰਿਆਵਾਂ ਦਾ ਕੋਈ ਹਿੱਸਾ ਹਰਿਆਣਾ, ਰਾਜਸਥਾਨ ਜਾਂ ਦਿੱਲੀ ਵਿਚ ਨਹੀਂ ਪੈਂਦਾ। ਜਮਨਾ ਦਰਿਆ ਹਰਿਆਣੇ ਵਿਚ ਪੈਂਦਾ ਹੈ, ਪਰ ਉਸ ਦੇ ਪਾਣੀ ਨੂੰ ਹਰਿਆਣਾ-ਪੰਜਾਬ ਦੇ ਪਾਣੀ ਦੇ ਝਗੜੇ ਦੇ ਨੇੜੇ ਵੀ ਨਹੀਂ ਫਟਕਣ ਦਿੱਤਾ ਗਿਆ। ਇਸ ਲਈ ਜਦੋਂ

---

14. *ਅੱਜ ਦਾ ਪੰਜਾਬ ਤੇ ਸਿੱਖ ਰਾਜਨੀਤੀ*, ਸਫ਼ਾ 159.

ਪੰਜਾਬ ਵਿਚ ਅਕਾਲੀਆਂ ਦੀ ਸਰਕਾਰ ਬਣੀ ਤੇ ਕਿਸੇ ਪਾਸਿਓਂ ਸੁਣਵਾਈ ਹੁੰਦੀ ਨਾ ਦਿੱਸੀ ਤਾਂ ਉਨ੍ਹਾਂ ਨੇ 1978 ਵਿਚ ਪ੍ਰਧਾਨ ਮੰਤਰੀ ਦੇ ਐਵਾਰਡ ਦੇ ਵਿਰੁੱਧ ਸੁਪਰੀਮ ਕੋਰਟ ਵਿਚ ਅਪੀਲ ਦਾਇਰ ਕਰ ਦਿੱਤੀ। ਇਸ ਅਪੀਲ ਦੀ ਮਾਰ ਤੋਂ ਬਚਣ ਲਈ ਦਸੰਬਰ, 1981 ਵਿਚ (ਓਦੋਂ ਪੰਜਾਬ ਵਿਚ ਕਾਂਗਰਸੀ ਸਰਕਾਰ ਬਣ ਚੁੱਕੀ ਸੀ), ਕੇਂਦਰੀ ਸਰਕਾਰ ਦੇ ਆਖੇ, ਪੰਜਾਬ, ਹਰਿਆਣੇ ਤੇ ਰਾਜਸਥਾਨ ਦੇ ਕਾਂਗਰਸੀ ਮੁੱਖ ਮੰਤਰੀਆਂ ਨੇ ਦਿੱਲੀ ਵਿਚ ਬੈਠ ਕੇ, ਇਕ ਇਕਰਾਰਨਾਮੇ ਉੱਤੇ ਦਸਖ਼ਤ ਕੀਤੇ, ਜੋ ਇਕ-ਅੱਧੇ ਫ਼ਰਕ ਨਾਲ, ਪ੍ਰਧਾਨ ਮੰਤਰੀ ਐਵਾਰਡ ਵਾਲਾ ਹੀ ਸੀ। ਵੱਡਾ ਫ਼ਰਕ ਇੰਹ ਪਾਇਆ ਗਿਆ ਕਿ ਪੰਜਾਬ ਦਾ ਹਿੱਸਾ 23% ਦੀ ਥਾਂ 24% ਕਰ ਦਿੱਤਾ ਗਿਆ। ਇਸ ਇਕਰਾਰਨਾਮੇ ਦੇ ਝੱਟ ਪਿੱਛੋਂ ਪੰਜਾਬ ਦੀ ਕਾਂਗਰਸੀ ਸਰਕਾਰ ਨੇ ਸੁਪਰੀਮ ਕੋਰਟ ਵਿਚ ਦਾਖ਼ਲ ਹੋ ਚੁੱਕੀ ਅਪੀਲ ਵਾਪਸ ਲੈ ਲਈ।

(b) ਭਾਰਤੀ ਵਿਧਾਨ ਤੇ ਅੰਤਰ-ਰਾਸ਼ਟਰੀ (international) ਕਾਨੂੰਨ ਅਨੁਸਾਰ, ਦਰਿਆ ਦਾ ਜਿੰਨਾ ਹਿੱਸਾ ਕਿਸੇ ਰਾਜ ਦੇ ਅੰਦਰਵਾਰ ਵਗਦਾ ਹੈ, ਕੇਵਲ ਓਨੇ ਹਿੱਸੇ ਦੇ ਪਾਣੀ ਤੇ ਉਸ ਤੋਂ ਪੈਦਾ ਹੋਣ ਵਾਲੀ ਊਰਜਾ ਦਾ ਹੱਕ ਉਸ ਰਾਜ ਦਾ ਹੁੰਦਾ ਹੈ। ਆਪਣੇ ਹਿੱਸੇ ਦੇ ਵਿਕਾਸ ਦਾ ਸਾਰੇ ਦਾ ਸਾਰਾ ਹੱਕ ਵੀ ਉਸੇ ਰਾਜ ਦਾ ਹੁੰਦਾ ਹੈ। ਇਸ ਪਾਣੀ ਬਾਰੇ ਜਾਂ ਉਸ ਤੋਂ ਪੈਦਾ ਹੋਣ ਵਾਲੀ ਊਰਜਾ ਦੀ ਵਰਤੋਂ ਜਾਂ ਵਿਕਾਸ, ਆਦਿ ਬਾਰੇ ਉਨ੍ਹਾਂ ਰਾਜਾਂ ਦੇ ਹੀ ਆਪਸੀ ਝਗੜੇ ਹੋ ਸਕਦੇ ਹਨ, ਜਿਨ੍ਹਾਂ ਵਿਚ ਦੀ ਉਹ ਸਾਂਝਾ ਦਰਿਆ ਵਗਦਾ ਹੈ, ਪਰ ਉਸ ਦੇ ਪਾਣੀ ਜਾਂ ਪਾਣੀ ਤੋਂ ਪੈਦਾ ਹੋਣ ਵਾਲੀ ਬਿਜਲੀ ਬਾਰੇ ਕਿਸੇ ਦਰਿਆਈ ਰਾਜ ਦਾ ਕਿਸੇ ਗ਼ੈਰ-ਦਰਿਆਈ ਰਾਜ ਨਾਲ ਕੋਈ ਝਗੜਾ ਹੋ ਹੀ ਨਹੀਂ ਸਕਦਾ—ਨਹੀਂ ਤਾਂ 'ਤੂੰ ਕੌਣ ? ਮੈਂ ਖ਼ਾਹ-ਮਖ਼ਾਹ' ਵਾਲੀ ਗੱਲ ਬਣ ਜਾਂਦੀ ਹੈ। ਪਰ ਕੇਂਦਰੀ ਸਰਕਾਰ ਦੀ ਸਿੱਧੀ ਛਤਰ-ਛਾਇਆ ਹੇਠ, ਸ਼ਰੀਕਾ ਖੜ੍ਹਾ ਕੀਤਾ ਗਿਆ ਹੈ ਪੰਜਾਬ ਨਾਲ, ਜੋ ਦਰਿਆਈ ਰਾਜ ਹੈ, ਹਰਿਆਣੇ ਤੇ ਰਾਜਸਥਾਨ ਦਾ, ਜੋ ਦਰਿਆਈ ਰਾਜ ਨਹੀਂ ਹਨ।

(c) ਪੰਜਾਬ ਦਾ ਖੇਤੀ-ਜੋਗ ਭਾਗ 105 ਲੱਖ ਏਕੜ ਦੇ ਏੜ-ਗੇੜ ਵਿਚ ਹੈ ਤੇ ਫ਼ੀ ਏਕੜ 5 ਏਕੜ ਫ਼ੁਟ ਪਾਣੀ ਦੇ ਹਿਸਾਬ ਨਾਲ ਪੰਜਾਬ ਨੂੰ 52.5 ਐਮ.ਏ.ਐਫ਼. ਪਾਣੀ ਦੀ ਲੋੜ ਹੈ, ਪਰ ਸਤਲੁਜ, ਬਿਆਸ ਤੇ ਰਾਵੀ ਦਾ ਸਾਰਾ ਪਾਣੀ ਮਿਲਾ ਕੇ ਸਿਰਫ਼ 32 ਐਮ.ਏ.ਐਫ਼. ਬਣਦਾ ਹੈ। ਇਸ ਘਾਟ ਨੂੰ ਪੂਰਾ ਕਰਨ ਲਈ ਪੰਜਾਬੀ ਕਿਰਸਾਣ ਬੰਬੀਆਂ (tubewells) ਲਾਉਂਦੇ ਹਨ। ਬਿਜਲੀ ਨਾਲ ਚੱਲਣ ਵਾਲੀ ਬੰਬੀ ਨਹਿਰੀ ਪਾਣੀ ਤੋਂ ਤਿੰਨ ਗੁਣਾ ਤੇ ਡੀਜ਼ਲ ਨਾਲ ਚੱਲਣ ਵਾਲੀ ਬੰਬੀ ਬਾਰਾਂ ਗੁਣਾ ਮਹਿੰਗੀ ਪੈਂਦੀ ਹੈ, ਫੇਰ ਵੀ, 1980-81 ਵਿਚ ਪੰਜਾਬ ਵਿਚ ਦੋ ਲੱਖ ਅੱਸੀ ਹਜ਼ਾਰ ਬਿਜਲੀ ਵਾਲੀਆਂ ਬੰਬੀਆਂ ਤੇ ਤਿੰਨ ਲੱਖ ਤੀਹ ਹਜ਼ਾਰ ਡੀਜ਼ਲ ਵਾਲੀਆਂ ਬੰਬੀਆਂ ਲੱਗੀਆਂ ਹੋਈਆਂ ਸਨ। ਜੇ ਇਕ ਬੰਬੀ ਉੱਤੇ ਕਿਰਸਾਣ ਦੇ 2000/- ਰੁਪੈ ਵੀ ਲੱਗਦੇ ਹੋਣ ਤਾਂ ਪੰਜਾਬੀ ਕਿਰਸਾਣ ਨੂੰ, ਜਿਨ੍ਹਾਂ ਵਿੱਚੋ ਬਹੁਤੇ ਸਿੱਖ ਹਨ, ਸਵਾ ਅਰਬ ਰੁਪੈ ਫ਼ਾਲਤੂ ਖ਼ਰਚਣੇ ਪਏ ਹਨ। ਏਨੇ ਖ਼ਰਚੇ ਦੇ ਬਾਵਜੂਦ, ਪੰਜਾਬੀ ਕਿਰਸਾਣ ਦੀ ਪ੍ਰਾਪਤ ਪਾਣੀ ਨਾਲ ਪੂਰੀ ਨਹੀ ਪਟਦੀ ਕਿਉਂਕਿ ਕਣਕ ਤੇ ਝੋਨੇ, ਆਦਿ ਦੇ ਨਵੇਂ ਬੀਜਾਂ ਨੂੰ, ਦੇਸੀ ਬੀਜਾ ਨਾਲੋਂ, ਪਾਣੀ ਦੀ ਬਹੁਤ ਜ਼ਿਆਦਾ ਲੋੜ ਹੁੰਦੀ ਹੈ।

(d) ਪੰਜਾਬ ਦੀਆ ਜਮੀਨਾ ਲਈ ਪਾਣੀ ਦੀ ਘਾਟ ਤੇ ਬੰਬੀਆ ਉੱਤੇ ਹੁੰਦੇ ਬੇਸੁਮਾਰ ਖਰਚੇ

ਦੇ ਬਾਵਜੂਦ, ਪੰਜਾਬ ਤੋਂ ਉਸ ਦੇ ਪਾਣੀ ਦੀ ਦੌਲਤ ਖੋਹਣ ਦੇ ਜਿਹੜੇ ਗ਼ੈਰ-ਕਾਨੂੰਨੀ ਜਤਨ ਕੇਂਦਰੀ ਸਰਕਾਰ ਵੱਲੋਂ ਬਾਕਾਇਦਗੀ ਨਾਲ ਹੁੰਦੇ ਰਹੇ, ਉਨ੍ਹਾਂ ਦਾ ਇਤਿਹਾਸ ਪੜ੍ਹ ਕੇ ਸ਼ਰਮ ਆਉਣ ਲੱਗ ਪੈਂਦੀ ਹੈ, ਤੇ ਇਕ ਸ਼ੱਕ ਪੈ ਜਾਂਦਾ ਹੈ ਕਿ ਜਿਸ ਦ੍ਰਿੜ੍ਹਤਾ ਨਾਲ, ਦਿੱਲੀ ਵਾਲੇ ਹਰ ਗੁਪਤ ਜਾਂ ਪ੍ਰਗਟ ਫ਼ੈਸਲਾ, ਪੰਜਾਬ ਦੇ ਵਿਰੁੱਧ ਲੈਂਦੇ ਰਹੇ ਹਨ, ਉਸ ਦੇ ਪਿੱਛੇ, ਪੰਜਾਬ ਨੂੰ ਕੇਂਦਰ ਦੀਆਂ ਆਰਥਿਕ ਵਸਾਖੀਆਂ (economic crutches) ਤੋਂ ਬਿਨਾਂ ਇਕ ਕਦਮ ਨਾ ਤੁਰ ਸਕਣ ਵਾਲਾ ਅਪਾਹਜ ਬਣਾਉਣ ਦੀ ਕੋਈ ਬੜੀ ਡੂੰਘੀ ਤੇ ਉੱਚ-ਪੱਧਰੀ ਸਾਜ਼ਿਸ਼ ਕੰਮ ਕਰ ਰਹੀ ਹੈ। ਹਿਸਾਬ ਲਾਇਆ ਗਿਆ ਹੈ ਕਿ ਜੇ ਵੰਡ ਤੋਂ ਪਹਿਲਾਂ ਦੇ ਪੰਜਾਬ ਦੇ ਆਪਣੇ ਪਾਣੀ ਦੀ ਵਰਤੋਂ ਨੂੰ ਪਰੇ ਕਰ ਲਿਆ ਜਾਵੇ ਤਾਂ ਕੇਂਦਰ ਨੇ ਪੰਜਾਬ ਨੂੰ ਪੰਜਾਬ ਦੇ ਆਪਣੇ ਪਾਣੀ ਦਾ ਕੇਵਲ 16.7% ਹਿੱਸਾ ਦਿੱਤਾ ਹੈ ਤੇ ਰਾਜਸਥਾਨ, ਹਰਿਆਣਾ ਤੇ ਦਿੱਲੀ ਨੂੰ ਪੰਜਾਬ ਦੇ ਪਾਣੀ ਵਿੱਚੋਂ 83.3% ਦਾ ਗੱਫਾ ਬਖ਼ਸ਼ਿਆ ਗਿਆ ਹੈ ਤੇ ਇਹ ਕੁੱਝ ਕੀਤਾ ਗਿਆ ਹੈ, ਸਾਰੇ ਆਪਣੇ ਤੇ ਅੰਤਰ-ਰਾਸ਼ਟਰੀ ਕਾਨੂੰਨ ਤੋੜ ਕੇ।

(e) ਇਹ ਵੀ ਹਿਸਾਬ ਲਾਇਆ ਗਿਆ ਹੈ ਕਿ ਜਿਹੜਾ ਪਾਣੀ ਪੰਜਾਬ ਤੋਂ ਖੋਹਿਆ ਗਿਆ ਹੈ, ਉਸ ਨਾਲ ਹਰ ਸਾਲ 2500 ਕਰੋੜ ਰੁਪੈ ਪੰਜਾਬ ਦੀ ਜੇਬ ਵਿੱਚੋਂ ਨਿਕਲ ਕੇ ਹਰਿਆਣੇ, ਰਾਜਸਥਾਨ ਤੇ ਦਿੱਲੀ ਦੀ ਝੋਲੀ ਵਿਚ ਜਾ ਪੈਂਦੇ ਹਨ। ਇਸ 2500 ਕਰੋੜ ਰੁਪੈ ਸਾਲਾਨਾ ਦੇ ਪਾਣੀ ਦੀ ਅਣਹੋਂਦ ਕਰਕੇ ਪੰਜਾਬ ਵਿਚ ਬਿਜਲੀ ਤੇ ਉਦਯੋਗ (industry) ਦੀ ਘਾਟ ਹੈ, ਬੇਕਾਰੀ ਹੈ, ਦਲਿੱਦਰ (poverty) ਹੈ। ਜੇ ਹੁਣ ਵਾਂਗ ਪੰਜਾਬ ਦਾ ਪਾਣੀ ਗ਼ੈਰ-ਦਰਿਆਈ ਹਰਿਆਣੇ ਨੂੰ ਦਿੱਤਾ ਜਾਂਦਾ ਰਹੇ ਤਾਂ ਬੜੀ ਛੇਤੀ ਪੰਜਾਬ ਦੀ ਕੇਵਲ 20 ਫ਼ੀਸਦੀ ਜ਼ਮੀਨ ਨਹਿਰੀ ਪਾਣੀ ਨਾਲ ਸਿੰਜੀ ਹੋਈ ਹੋਵੇਗੀ ਤੇ ਹਰਿਆਣੇ ਦੀ 56 ਫ਼ੀਸਦੀ ਜ਼ਮੀਨ ਇਸੇ ਪਾਣੀ ਨਾਲ ਡੱਕੀ ਹੋਈ ਹੋਵੇਗੀ। ਇਸ ਦੇ ਨਾਲ ਕੇਂਦਰ ਵੱਲੋਂ ਥੀਨ ਡੈਮ ਨੂੰ ਵੇਲੇ ਸਿਰ ਆਗਿਆ ਨਾ ਦੇਣ ਦੀ ਕਹਾਣੀ ਜੋੜ ਲਈ ਜਾਏ ਤਾਂ ਪੰਜਾਬ ਨੂੰ 500 ਕਰੋੜ ਰੁਪੈ ਦੀ ਡਜ਼ ਹੋਰ ਲੱਗੀ ਸਮਝ ਲੈਣੀ ਚਾਹੀਦੀ ਹੈ, ਕਿਉਂਕਿ ਜਦੋਂ ਇਹ ਯੋਜਨਾ ਬਣੀ ਸੀ ਉਸ ਵੇਲੇ ਇਸ ਦੇ ਖ਼ਰਚ ਦਾ ਅਨੁਮਾਨ 70 ਕਰੋੜ ਰੁਪੈ ਸੀ ਜੋ ਹੁਣ ਵਧ ਕੇ 570 ਕਰੋੜ ਦੇ ਕਰੀਬ ਹੋ ਚੁੱਕਾ ਹੈ। ਜਾਣਕਾਰ ਹਲਕਿਆਂ ਅਨੁਸਾਰ ਪੰਜਾਬ ਨੂੰ ਇਸ ਯੋਜਨਾ ਦੀ ਆਗਿਆ ਇਸ ਕਰਕੇ ਨਹੀਂ ਮਿਲਦੀ ਰਹੀ ਕਿ ਇਸ ਦੇ ਪਾਣੀਆਂ ਤੋਂ ਜੋ ਫ਼ਾਇਦੇ ਸਰਕਾਰ ਗ਼ੈਰ-ਦਰਿਆਈ ਸੂਬਿਆਂ ਨੂੰ ਪਹੁੰਚਾਉਣਾ ਚਾਹੁੰਦੀ ਸੀ, ਉਸ ਉੱਤੇ ਪੰਜਾਬ ਅੱਖਾਂ ਬੰਦ ਕਰ ਕੇ ਅੰਗੂਠਾ ਲਾਉਣ ਨੂੰ ਤਿਆਰ ਨਹੀਂ ਸੀ ਹੋ ਰਿਹਾ।[15] ਕੀ ਦਲ ਵੱਲੋਂ ਪੰਜਾਬ ਦਾ ਪਾਣੀ ਪੰਜਾਬ ਨੂੰ ਦਿੱਤੇ ਜਾਣ ਦਾ ਮਾਮਲਾ ਸੁਪਰੀਮ ਕੋਰਟ ਦੇ ਸਪੁਰਦ ਕਰਨ ਦੀ ਮੰਗ ਕਿਸੇ ਵੀ ਪਾਸਿਓਂ ਫ਼ਿਰਕੂ ਜਾਂ ਵੱਖਵਾਦੀ ਜਾਂ ਦੇਸ-ਧਰੋਹੀ ਹੈ ?

---

15. ਪਾਣੀ ਬਾਰੇ ਪੂਰੇ ਵੇਰਵੇ ਲਈ ਵੇਖੋ :
Dhillon, Paul Singh, *A Tale of Two Rivers,* 1983, Chandigarh, Dhillon Publishers ਤੇ *The Punjab River-Water Dispute,* (no date), Chandigarh, Council of Sikh Affairs.

(f) **ਪੰਜਾਬੀ ਲਈ ਦੂਜੀ ਭਾਸ਼ਾ ਦਾ ਦਰਜਾ**

ਹਰਿਆਣੇ, ਰਾਜਸਥਾਨ, ਦਿੱਲੀ, ਉੱਤਰ ਪ੍ਰਦੇਸ਼ ਜਾਂ ਮਹਾਰਾਸ਼ਟਰ, ਆਦਿ ਵਰਗੇ ਰਾਜਾਂ ਵਿਚ, ਪੰਜਾਬੀ ਲੋਕ ਖ਼ਾਸੀ ਗਿਣਤੀ ਵਿਚ ਵੱਸੇ ਹੋਏ ਹਨ, ਪਰ ਦੂਜੀ ਬੋਲੀ ਵਾਲਾ ਹੱਕ ਇਨ੍ਹਾਂ ਲੋਕਾਂ ਦੀ ਬੋਲੀ, ਪੰਜਾਬੀ ਨੂੰ, ਇਨ੍ਹਾਂ ਵਿੱਚੋਂ ਕਿਸੇ ਇਕ ਰਾਜ ਵਿਚ ਵੀ ਨਹੀਂ ਮਿਲਿਆ ਹੋਇਆ। ਪੰਜਾਬੀ ਲਈ ਦੂਜੀ ਭਾਸ਼ਾ ਦੀ ਪਦਵੀ ਦੀ ਮੰਗ ਰਾਹੀਂ ਅਕਾਲੀ ਦਲ ਕੇਵਲ ਉਸ ਜਮਹੂਰੀ ਹੱਕ ਦੀ ਮੰਗ ਕਰ ਰਿਹਾ ਹੈ, ਜੋ ਇਨ੍ਹਾਂ ਰਾਜਾਂ ਵਿਚ ਨਿਰੋਲ ਗਿਣਤੀ ਦੇ ਆਧਾਰ ਉੱਤੇ ਪੰਜਾਬੀ ਬੱਚਿਆਂ ਦੇ ਮਾਪਿਆਂ ਨੂੰ ਆਪਣੇ ਆਪ ਮਿਲ ਜਾਣਾ ਚਾਹੀਦਾ ਸੀ ਤੇ ਜਿਸ ਹੱਕ ਲਈ ਸੰਘਰਸ਼ ਦੀ ਬਿਲਕੁਲ ਲੋੜ ਨਹੀਂ ਸੀ ਪੈਣੀ ਚਾਹੀਦੀ। ਇਹ ਮੰਗ ਵੀ ਸਾਰੇ ਪੰਜਾਬੀਆਂ ਲਈ ਮੰਗੀ ਹੋਣ ਕਰਕੇ ਕਿਸੇ ਹਾਲਤ ਵਿਚ ਫ਼ਿਰਕੂ ਨਹੀਂ ਅਖਵਾ ਸਕਦੀ।

(g) **ਸਿੱਖ ਕਿਰਸਾਣਾਂ ਦਾ ਉਜਾੜਾ**

ਮੇਰੇ ਸਾਹਮਣੇ ਇਸ ਵੇਲੇ ਪ੍ਰਮਾਣਿਕ ਅੰਕੜੇ ਮੌਜੂਦ ਨਹੀਂ ਹਨ, ਜਿਨ੍ਹਾਂ ਦੇ ਆਧਾਰ ਉੱਤੇ ਮੈਂ ਇਹ ਦੱਸ ਸਕਾਂ ਕਿ ਹਰਿਆਣਾ, ਉੱਤਰ ਪ੍ਰਦੇਸ਼ ਤੇ ਰਾਜਸਥਾਨ ਵਿਚ ਜਾ ਵੱਸੇ ਸਿੱਖ ਆਬਾਦਕਾਰਾਂ ਨੇ ਇਨ੍ਹਾਂ ਤਿੰਨਾਂ ਰਾਜਾਂ ਦੀ ਆਰਥਿਕ ਖ਼ੁਸ਼ਹਾਲੀ, ਖ਼ਾਸ ਕਰਕੇ ਖੇਤੀ ਦੀ ਉਪਜ ਵਿਚ, ਕਿੰਨਾ ਸ਼ਾਨਦਾਰ ਵਾਧਾ ਕੀਤਾ ਹੈ। ਇਨ੍ਹਾਂ ਆਬਾਦਕਾਰਾਂ ਨੇ ਜਿਸ ਤਰ੍ਹਾਂ ਯੂ.ਪੀ. ਦੇ ਜੰਗਲੀ ਜਾਨਵਰਾਂ, ਜ਼ਹਿਰੀਲੇ ਕੀੜਿਆਂ ਤੇ ਮੱਛਰਾਂ ਨਾਲ ਭਰੀਆਂ ਹੋਈਆਂ ਦਲਦਲਾਂ ਨੂੰ ਖੇਤੀਜੋਗ ਬਣਾਇਆ ਹੈ ਤੇ ਜਿਸ ਤਰ੍ਹਾਂ ਹਰਿਆਣੇ ਤੇ ਰਾਜਸਥਾਨ ਦੇ ਰੇਤੜਾਂ ਵਿਚ ਹਰੀਆਂ-ਭਰੀਆਂ ਫ਼ਸਲਾਂ ਦੇ ਸੁਫ਼ਨੇ ਸਾਕਾਰ ਕੀਤੇ ਹਨ, ਉਹ ਹਿੰਦੁਸਤਾਨੀ ਖੇਤੀ ਦੇ ਇਤਿਹਾਸ ਦੇ ਸ਼ਾਨਦਾਰ ਅਧਿਆਇ ਹਨ। ਅਕਾਲੀ ਦਲ ਆਪਣੀ ਇਸ ਮੰਗ ਰਾਹੀਂ, ਅਸਲ ਵਿਚ, ਉਸ ਕ੍ਰਿਤਘਣਤਾ ਤੇ ਫ਼ਿਰਕੂ ਸੋਚ ਨੂੰ ਕਟਹਿਰੇ ਵਿਚ ਖੜਾ ਕਰ ਰਿਹਾ ਹੈ, ਜੋ ਇਨ੍ਹਾਂ ਆਬਾਦਕਾਰਾਂ ਪਾਸੋਂ ਇਸ ਲਈ ਜ਼ਮੀਨ ਖੋਹਣਾ ਚਾਹੁੰਦੀ ਹੈ ਕਿਉਂਕਿ ਇਹ ਜ਼ਮੀਨਾਂ ਵਸਾਉਣ ਵਾਲੇ ਸਿੱਖ ਵਾਕਿਆ ਹੋਏ ਹਨ। ਸੰਤ ਫ਼ਤਹਿ ਸਿੰਘ ਜੀ ਨੇ ਪੰਡਿਤ ਨਹਿਰੂ ਨਾਲ ਗੱਲ-ਬਾਤ ਵੇਲੇ ਇਕ ਬੜੀ ਮਜ਼ੇਦਾਰ ਗੱਲ ਪੰਡਿਤ ਜੀ ਦੇ ਨੋਟਿਸ ਵਿਚ ਲਿਆਂਦੀ ਸੀ ਕਿ ਰਾਜਸਥਾਨ ਸਰਕਾਰ, ਆਮ ਤੌਰ ਉੱਤੇ, ਮਾਲੀਆ ਲਾਉਂਦੀ ਹੈ, ਵਾਹੀ ਹੋਈ ਜ਼ਮੀਨ ਦੀ ਮਿਣਤੀ ਅਨੁਸਾਰ, ਪਰ ਕਿਉਂਕਿ ਸਿੱਖ ਆਬਾਦਕਾਰ, ਸਥਾਨਕ (local) ਜ਼ਿਮੀਂਦਾਰਾਂ ਨਾਲੋਂ, ਇੱਕੋ ਜਿੰਨੀ ਜ਼ਮੀਨ ਵਿੱਚੋਂ, ਬਹੁਤਾ ਝਾੜ ਲੈ ਲੈਂਦੇ ਹਨ, ਇਸ ਲਈ ਉਨ੍ਹਾਂ ਦਾ ਮਾਲੀਆ ਝਾੜ ਅਨੁਸਾਰ ਲਾਉਂਦੀ ਹੈ। ਮਤਲਬ ਇਹ ਹੈ ਕਿ ਵੱਧ ਉਪਜ ਲਈ ਇਨਾਮ ਦੇਣ ਦੀ ਥਾਂ ਸਿੱਖ ਖੇਤੀਕਾਰਾਂ ਨੂੰ ਜੁਰਮਾਨਾ ਤਾਰਨਾ ਪੈਂਦਾ ਹੈ! ਦਲ ਦੀ ਇਹ ਮੰਗ ਕਿ ਤੀਹ-ਤੀਹ, ਪੈਂਤੀ-ਪੈਂਤੀ ਵਰ੍ਹੇ ਤੋਂ ਵੱਸ ਰਹੇ ਵਾਹੀਕਾਰਾਂ ਨੂੰ ਉਜਾੜਨ ਵਾਲੀ ਫ਼ਿਰਕੂ ਨੀਤੀ ਨੂੰ ਤਿਆਗਿਆ ਜਾਵੇ, ਨਾ ਕੇਵਲ ਇਨਸਾਫ਼ ਦਾ ਵਰਤਾਰਾ ਹੀ ਚਾਹੁੰਦੀ ਹੈ, ਬਲਕਿ ਦੇਸ ਦੀ ਉਪਜ ਵਿਚ ਵਾਧੇ ਦੇ ਲਗਾਤਾਰ ਜਾਰੀ ਰੱਖਣ ਦੀ ਵੀ ਇੱਛਕ ਹੈ।

(h) **ਕੇਂਦਰੀ ਪੂਲ ਵਿੱਚੋਂ ਪੰਜਾਬ ਦਾ ਹਿੱਸਾ**

ਇਹ ਮੰਗ ਵੀ ਕੇਂਦਰ ਵੱਲੋਂ ਪੰਜਾਬ ਨਾਲ ਹੋ ਰਹੇ ਮਾਲੀ ਧੱਕੇ ਤੇ ਅਨਿਆਂ ਨੂੰ ਦੂਰ

ਕਰਨ ਲਈ ਪੇਸ਼ ਕੀਤੀ ਗਈ ਹੈ। ਇਸ ਆੜ ਹੇਠ ਕਿ ਪੰਜਾਬ ਤਾਂ ਅੱਗੇ ਹੀ ਖਾਂਦਾ-ਪੀਂਦਾ ਪ੍ਰਦੇਸ਼ ਹੈ ਤੇ ਇਸ ਦੀ ਪ੍ਰਤਿ ਜੀ (per capita) ਆਮਦਨ ਬਾਕੀ ਸਾਰੇ ਰਾਜਾਂ ਨਾਲੋਂ ਵੱਧ ਹੈ, ਪੰਜਾਬ ਨੂੰ ਉਸ ਦੇ ਯੋਗ ਹਿੱਸੇ ਤੋਂ ਵਾਂਝਿਆਂ ਰੱਖਣਾ, ਅਸਲੋਂ ਨਾਜਾਇਜ਼ ਗੱਲ ਹੈ। ਇਹ ਦੱਸਣ ਦੀ ਲੋੜ ਨਹੀਂ ਕਿ ਇਸ ਮੰਗ ਦਾ ਫ਼ਾਇਦਾ ਵੀ ਹਰ ਪੰਜਾਬੀ ਨੂੰ ਪਹੁੰਚਦਾ ਹੈ, ਕੇਵਲ ਸਿੱਖਾਂ ਨੂੰ ਨਹੀਂ।

(i) **ਫ਼ੌਜ ਵਿਚ ਭਰਤੀ**

ਕੋਈ ਫ਼ੌਜ ਨਿਰੀਆਂ ਮਸ਼ੀਨਾਂ ਨਾਲ ਤਗੜੀ ਨਹੀਂ ਬਣਦੀ। ਮਸ਼ੀਨ ਦੇ ਪਿੱਛੇ ਬੈਠਾ ਫ਼ੌਜੀ ਹੀ ਫ਼ੌਜ ਦੀ ਅਸਲ ਤਾਕਤ ਹੁੰਦਾ ਹੈ ਤੇ ਉਹੀ ਜਿੱਤਦਾ ਜਾਂ ਹਾਰਦਾ ਹੈ। ਇਸੇ ਲਈ ਫ਼ੌਜ ਦੀ ਭਰਤੀ ਯੋਗਤਾ ਦੇ ਬੜੇ ਕਰੜੇ ਸਰੀਰਿਕ ਤੇ ਮਾਨਸਿਕ ਆਧਾਰਾਂ ਉੱਤੇ ਹੁੰਦੀ ਆਈ ਹੈ ਤੇ ਖੁੱਲ੍ਹੇ ਮੁਕਾਬਲੇ ਵਿਚ ਕਿਉਂਕਿ ਸਿੱਖ ਵਧੇਰੇ ਭਰਤੀ ਹੋ ਜਾਂਦੇ ਰਹੇ ਹਨ, ਇਸ ਲਈ ਹੁਣ ਯੋਗਤਾ ਦੀ ਥਾਂ ਆਬਾਦੀ ਦੇ ਆਧਾਰ ਉੱਤੇ ਭਰਤੀ ਦੇ ਹੁਕਮ ਜਾਰੀ ਕਰ ਦਿੱਤੇ ਗਏ ਹਨ। ਜੇ ਸਿੱਖ ਖੇਤੀ ਵਿਚ ਮੁਹੈਲ ਬਣਦੇ ਦਿੱਸਣ ਤਾਂ ਪਾਣੀ ਖੋਹ ਲਓ ਤੇ ਜੇ ਫ਼ੌਜ ਵਿਚ ਸ਼ਰਤਾਂ ਪੂਰੀਆਂ ਕਰਦੇ ਦਿੱਸਣ ਤਾਂ ਭਰਤੀ ਦੀਆਂ ਸ਼ਰਤਾਂ ਬਦਲ ਦਿਓ—ਇਹ ਕੈਸੀ ਕੌਮੀ, ਸੈਕੂਲਰ ਨੀਤੀ ਹੈ ? ਸਾਧਾਰਣ ਬੁੱਧੀ ਵਾਲੇ ਬੰਦੇ ਨੂੰ ਤਾਂ ਇਹੀ ਲੱਗਦਾ ਹੈ ਕਿ ਯੋਗਤਾ ਦੀ ਕੁਰਬਾਨੀ ਦੇ ਕੇ ਆਬਾਦੀ ਦੇ ਆਧਾਰ ਉੱਤੇ ਭਰਤੀ ਕਰਨੀ ਕੌਮੀ ਹਿੱਤ ਵਿਚ ਨਹੀਂ ਮੰਨੀ ਜਾ ਸਕਦੀ। ਨਾਲੇ ਸਿੱਖ ਹੋਵੇ ਜਾਂ ਕੋਈ ਹੋਰ, ਜੇ ਉਹ ਆਪਣੀ ਯੋਗਤਾ ਕਰਕੇ ਭਰਤੀ ਹੋ ਜਾਂਦਾ ਹੈ ਤਾਂ ਉਹ ਕਿਹੜਾ ਕਿਸੇ ਵੈਰੀ ਦੇਸ ਦਾ ਸ਼ਹਿਰੀ ਹੁੰਦਾ ਹੈ ? ਸੈਕੂਲਰੀਆਂ ਨੂੰ ਤਾਂ ਸਗੋਂ ਖ਼ੁਸ਼ ਹੋਣਾ ਚਾਹੀਦਾ ਹੈ ਕਿ ਥੋੜੀ ਗਿਣਤੀ ਵਾਲੇ ਲੋਕ ਫ਼ੌਜ ਵਿਚ, ਰਾਖਵੀਆਂ ਸੀਟਾਂ ਮੰਗਣ ਦੀ ਥਾਂ, ਯੋਗਤਾ ਦੀ ਘਸਵੱਟੀ ਲਾਗੂ ਕਰਨ ਉੱਤੇ ਜ਼ੋਰ ਪਾ ਰਹੇ ਹਨ। ਕੀ ਅਕਾਲੀ ਦਲ ਦੀ ਮੰਗ ਕਿ ਫ਼ੌਜੀ ਭਰਤੀ ਵੇਲੇ ਯੋਗਤਾ ਵਾਲੀ ਘਸਵੱਟੀ ਵਰਤੀ ਜਾਵੇ, ਵੱਖਵਾਦੀ ਜਾਂ ਦੇਸ-ਧਰੋਹੀ ਹੈ ?

(j) **ਧਾਰਮਿਕ ਮੰਗਾਂ**

ਅਕਾਲੀ ਦਲ ਦੀਆਂ ਧਾਰਮਿਕ ਮੰਗਾਂ ਪ੍ਰਧਾਨ ਮੰਤਰੀ ਵੱਲੋਂ ਜਾਇਜ਼ ਮੰਨੀਆਂ ਜਾ ਚੁੱਕੀਆਂ ਹਨ, ਕਿਉਂਕਿ ਇਹ ਕਿਸੇ ਹੋਰ ਭਾਰਤੀ ਕੌਮ ਜਾਂ ਜਾਤੀ ਜਾਂ ਧਰਮ ਦੇ ਵਿਰੁੱਧ ਨਹੀਂ ਹਨ।

ਇਹ ਹਨ ਮੰਗਾਂ, ਜਿਨ੍ਹਾਂ ਲਈ ਢਾਈ ਲੱਖ ਸ਼ਾਂਤਮਈ ਸਿੱਖ ਗ੍ਰਿਫ਼ਤਾਰੀਆਂ ਦੇ ਚੁੱਕੇ ਹਨ ਤੇ ਢਾਈ ਸੌ ਜਾਨਾਂ ਜਾ ਚੁੱਕੀਆਂ ਹਨ ਤੇ ਜਿਨ੍ਹਾਂ ਵੱਲ ਪਿਛਲੇ ਦੋ ਵਰ੍ਹੇ ਤੋਂ ਮੁਕੰਮਲ ਬੇਧਿਆਨੀ ਦੇ ਕਾਰਨ, ਕੁੱਝ ਸਮਾਜ-ਵਿਰੋਧੀ ਅੰਸ਼, ਦਿਨ-ਦਿਹਾੜੇ ਕਾਨੂੰਨ ਤੇ ਰਾਜ-ਪ੍ਰਬੰਧ ਦੀਆਂ ਧੱਜੀਆਂ ਉਡਾਉਂਦੇ ਫਿਰਦੇ ਹਨ।

## 6

ਉਪਰੋਕਤ ਸਾਮੱਗਰੀ ਰਾਹੀਂ ਅੱਜ ਦੇ ਸਿੱਖਾਂ ਦੇ ਮਨੋਵਿਗਿਆਨਿਕ, ਧਾਰਮਿਕ, ਸਿਆਸੀ, ਸਮਾਜੀ, ਆਰਥਿਕ ਤੇ ਸਥਾਨਕ (local) ਹਾਲਾਤ ਉੱਤੇ ਕਈ ਪੱਖਾਂ ਤੋਂ ਪੱਛੀ-ਝਾਤ ਪਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਝਾਤ ਨੇ ਸਾਨੂੰ ਓਥੇ ਪਹੁੰਚਾ

ਦਿੱਤਾ ਹੈ, ਜਿੱਥੇ ਅੱਜ ਦੇ ਸਿੱਖਾਂ ਦੇ ਬੁਨਿਆਦੀ ਮਸਲਿਆਂ ਉੱਤੇ ਉਂਗਲ ਟਿਕਾਉਣੀ ਸੰਭਵ ਹੋ ਗਈ ਹੈ। ਮੇਰੇ ਖ਼ਿਆਲ ਵਿਚ ਇਸ ਵੇਲੇ ਸਿੱਖਾਂ ਦੇ ਤਿੰਨ ਵੱਡੇ ਮਸਲੇ ਬਣਦੇ ਹਨ :

1. ਸਿੱਖਾਂ ਨੂੰ ਸਿੱਖ ਕਿਵੇਂ ਰੱਖਿਆ ਜਾਵੇ ? (ਹੋਂਦ ਦਾ ਮਸਲਾ)
2. ਸਿੱਖਾਂ ਨੂੰ ਸਮਾਜ ਤੇ ਰਾਜ ਵਿਚ ਪਤਵੰਤੀ ਥਾਂ ਕਿਵੇਂ ਮਿਲੇ ? (ਅਧਿਕਾਰਾਂ ਜਾਂ ਸ਼ਕਤੀ ਵਿਚ ਹਿੱਸੇਦਾਰੀ ਦਾ ਮਸਲਾ)
3. ਉਪਰੋਕਤ ਮੰਤਵਾਂ ਲਈ, ਧਾਰਮਿਕ ਸਿਆਸਤ ਪਾਸੋਂ ਕੀ ਤੇ ਕਿੰਨੀ ਸੇਵਾ ਲਈ ਜਾਵੇ ? (ਸਾਧਨਾਂ ਦਾ ਮਸਲਾ)

ਗਿਣਤੀ ਵਿਚ ਤਾਂ ਭਾਵੇਂ ਇਹ ਸਵਾਲ ਤਿੰਨ ਹਨ ਪਰ ਇਨ੍ਹਾਂ ਦੇ ਤਸੱਲੀ-ਬਖ਼ਸ਼ ਜਵਾਬ ਕਈ ਹੋਰ ਸਵਾਲਾਂ ਨੂੰ ਚੁੱਪ ਕਰਾਉਣ ਦੇ ਸਮਰੱਥ ਹਨ।

ਮੈਨੂੰ ਚਾਨਣ ਹੈ ਕਿ ਇਨ੍ਹਾਂ ਅਹਿਮ ਸਵਾਲਾਂ ਦਾ ਸੰਬੰਧ, ਦੁਨੀਆ ਦੇ ਇਕ ਅਲਪ-ਸੰਖਿਅਕ ਧਰਮ ਦੀ ਸੁਤੰਤਰ ਹਸਤੀ ਦੇ ਭਵਿੱਖ ਨਾਲ ਹੈ, ਇਸੇ ਕਰ ਕੇ ਮੇਰੇ ਲਈ ਇਹ ਦਾਅਵਾ ਕਰਨਾ ਬੜਾ ਔਖਾ ਹੈ ਕਿ ਮੇਰੇ ਜਵਾਬ ਹੀ ਦਰੁਸਤ ਤੇ ਆਖ਼ਰੀ ਹਨ। ਮੇਰੀ ਤਾਂ ਕੇਵਲ ਏਨੀ ਗੁਜ਼ਾਰਿਸ਼ ਹੈ ਕਿ ਪੰਥ ਦਾ ਦਰਦ ਰੱਖਣ ਵਾਲੇ ਸੱਜਣ ਹੋਰਨਾਂ ਸੁਝਾਵਾਂ ਦੇ ਨਾਲ, ਮੇਰੀਆਂ ਬੇਨਤੀਆਂ ਵੀ ਵਿਚਾਰ-ਹਿਤ ਆਪਣੇ ਸਨਮੁਖ ਰੱਖ ਲੈਣ। ਮੇਰੇ ਸੁਝਾਉ, ਕ੍ਰਮਵਾਰ ਇਉਂ ਹਨ :

## 1. ਸਿੱਖਾਂ ਨੂੰ ਸਿੱਖ ਕਿਵੇਂ ਰੱਖਿਆ ਜਾਵੇ?

> ਗੁਰੂ ਗ੍ਰੰਥ ਸਾਹਿਬ ਦਾ, ਜੇ ਵੱਧ ਨਹੀਂ, ਤਾਂ 95% ਭਾਗ ਧਰਮ ਦੇ ਰਹੱਸਵਾਦੀ (mystical) ਤੇ ਸਦਾਚਾਰੀ (ethical) ਪੱਖਾਂ ਨਾਲ ਸੰਬੰਧਿਤ ਹੈ। ਸਿੱਖ ਆਪਣੀ ਹਰ ਅਰਦਾਸ ਵਿਚ ਪਹਿਲਾਂ ਇਸੇ ਸ਼੍ਰੇਣੀ ਦੇ ਗੁਰਮੁਖ ਪਿਆਰੇ ਹਠੀਆਂ, ਜਪੀਆਂ ਤੇ ਤਪੀਆਂ ਨੂੰ ਸ਼ਰਧਾਂਜਲੀ ਭੇਟ ਕਰਦੇ ਹਨ, "ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ਼ ਚਲਾਈ..... ਵੇਖ ਕੇ ਅਣਡਿੱਠ ਕੀਤਾ।" ਇਸ ਦੇ ਪਿੱਛੋਂ ਤੇਗਾਂ ਵਾਹੁਣ ਵਾਲੇ ਉਨ੍ਹਾਂ ਦੂਲਿਆਂ ਨੂੰ ਧਿਆਇਆ ਜਾਂਦਾ ਹੈ, "ਜਿਨ੍ਹਾਂ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਉੱਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ ਤੇ ਸੁਆਸਾਂ ਸੰਗ ਸਿੱਖੀ ਨਿਭਾਈ।"

ਮੇਰਾ ਮਤ ਹੈ ਕਿ ਸਿੱਖੀ ਦਾ ਜਿਹੜਾ ਸੰਕਲਪ ਸਿੱਖਾਂ ਨੂੰ ਭਵਿੱਖ ਵਿਚ ਗੁਰੂ ਗ੍ਰੰਥ ਸਾਹਿਬ ਦੇ 95% ਵਾਲੀ ਸਿੱਖੀ ਤੋਂ ਪਰੇ ਰੱਖ ਕੇ ਜਿਵਾਉਣਾ ਚਾਹੁੰਦਾ ਹੈ, ਉਹ ਸਿੱਖਾਂ ਜਾਂ ਸਿੱਖੀ ਦੀ ਸੇਵਾ ਨਹੀਂ ਕਰਦਾ। ਮੇਰਾ ਨਿਸਚਾ ਹੈ ਕਿ ਸਿੱਖ ਹੋਣ ਲਈ ਸਿੱਖ ਮਾਪਿਆਂ ਦੇ ਘਰ ਜੰਮੇ ਹੋਣਾ ਜਾਂ ਮਜ਼ਬੂਤ ਡੌਲਿਆਂ ਵਾਲਾ ਹੋਣਾ ਕਾਫ਼ੀ ਨਹੀਂ। ਇਹ ਵੀ ਕਾਫ਼ੀ ਨਹੀਂ ਕਿ ਉਸ ਦਾ ਭੇਖ ਸਿੱਖਾਂ ਵਾਲਾ ਹੋਵੇ। ਸਿੱਖ ਸਰੂਪ ਵਾਲਿਆਂ ਦੀ ਗਿਣਤੀ ਨਹੀਂ, ਸਿੱਖੀ ਜੀਵਨ ਵਾਲਿਆਂ ਦੀ ਗਿਣਤੀ ਹੀ ਸਿੱਖਾਂ ਨੂੰ ਜਿਵਾਲੇਗੀ ਜਾਂ ਮਾਰੇਗੀ। ਸਿੱਖ ਅਖਵਾਉਣ ਦਾ ਮਤਲਬ ਹੈ ਗੁਰੂ ਦੇ ਲੜ ਲੱਗੇ ਹੋਣਾ ਤੇ ਗੁਰੂ ਦੀ ਸ਼ਰਤ ਹੈ ਕਿ ਜੋ ਕੋਈ ਜਪ ਤੇ ਤਪ, ਸੇਵਾ ਤੇ ਸੰਜਮ, ਭੈ ਤੇ ਭਾਉ ਅਤੇ ਸੱਚ ਤੇ ਗਿਆਨ ਤੇ ਘਾਲ ਵਾਲੀ

ਕਮਾਈ ਕਰਨ ਲਈ ਤਿਆਰ ਹੈ, ਉਹ ਮੇਰੀ ਗਲੀ ਵਿਚ ਨਿਧੜਕ ਹੋ ਕੇ ਆ ਸਕਦਾ ਹੈ। ਜੇ ਸਿੱਖ, ਮੂਸਾਈਆਂ, ਈਸਾਈਆਂ, ਮੁਸਲਮਾਨਾਂ, ਹਿੰਦੂਆਂ, ਬੋਧੀਆਂ, ਜੈਨੀਆਂ ਜਾਂ ਮਾਰਕਸਵਾਦੀਆਂ ਤੋਂ ਵੱਖਰਾ ਹੈ ਤਾਂ ਉਸ ਦੇ ਵੱਖਰੇਪਣ ਦਾ ਪਤਾ, ਉਸ ਦੇ ਫ਼ਲਸਫ਼ੇ ਤੇ ਜੀਵਨ-ਮੁੱਲਾਂ (values of life) ਤੋਂ ਇਲਾਵਾ, ਉਸ ਦੇ ਕਰਤੱਵਾਂ (deeds) ਤੋਂ ਲੱਗਣਾ ਚਾਹੀਦਾ ਹੈ, ਨਾ ਕਿ ਉਸ ਦੇ ਦਾਅਵਿਆਂ ਜਾਂ ਭੇਖ ਤੋਂ। ਦੁਨੀਆ ਨੂੰ ਇਹ ਦੱਸਣਾ ਕਾਫ਼ੀ ਨਹੀਂ ਕਿ ਅਸੀਂ ਸਰਬੱਤ ਦਾ ਭਲਾ ਚਾਹੁਣ ਵਾਲੇ ਲੋਕ ਹਾਂ, ਸਾਡੇ ਕਰਮਾਂ ਨੂੰ ਆਪਣੇ ਆਪ ਮੂੰਹੋਂ ਬੋਲਣਾ ਚਾਹੀਦਾ ਹੈ। ਇਹ ਐਲਾਨ ਕਰੀ ਜਾਣਾ ਕਾਫ਼ੀ ਨਹੀਂ ਕਿ ਅਸੀਂ ਸਾਰਾ ਜੱਗ ਇੱਕੋ ਨੂਰ ਤੋਂ ਉਪਜਿਆ ਮੰਨਦੇ ਹਾਂ, ਜਦ ਕਿ ਅਮਲ ਵਿਚ ਆਪਣੇ ਹੀ ਭਰਾਵਾਂ ਨਾਲ, ਰੋਟੀ-ਬੇਟੀ ਦੀ ਸਾਂਝ ਤਾਂ ਕਿਤੇ ਰਹੀ, ਉਨ੍ਹਾਂ ਦੇ ਛੂਹਣ ਨਾਲ ਵੀ ਆਪਣੇ ਆਪ ਨੂੰ ਭਿੱਟ ਗਿਆ ਸਮਝਦੇ ਹਾਂ। ਇਸੇ ਤਰ੍ਹਾਂ ਅਸੀਂ ਗੱਲਾਂ ਤਾਂ ਕਰਦੇ ਫਿਰੀਏ ਨਾਮ-ਖ਼ੁਮਾਰੀ ਦੀਆਂ, ਪਰ ਦਿਨ ਰਾਤ ਮਦਹੋਸ਼ ਰਹੀਏ ਵਿਸ਼ੇ-ਵਿਕਾਰ ਤੇ ਮੱਤ-ਮਾਰ ਨਸ਼ਿਆਂ ਵਿਚ, ਤਾਂ ਕੀ ਸਾਡੀਆਂ ਗੱਲਾਂ ਕਿਸੇ ਨੂੰ ਪਤਿਆ ਸਕਣਗੀਆਂ ? ਕਰਨੀ ਤੇ ਕਥਨੀ ਦੀ ਇਸ ਤਰ੍ਹਾਂ ਦੀ ਦੂਫੇੜ ਨਾਲ ਅਸੀਂ ਆਪਣੇ ਆਪ ਨੂੰ ਤਾਂ ਬੇਸ਼ੱਕ ਧੋਖੇ ਵਿਚ ਰੱਖ ਲਈਏ, ਦੁਨੀਆ ਦੀਆਂ ਅੱਖਾਂ ਉੱਤੇ ਪੱਟੀ ਨਹੀਂ ਬੰਨ੍ਹ ਸਕਦੇ। ਇਸ ਲਈ ਪਹਿਲੀ ਅਹਿਮੀਅਤ ਕੀਮਤਾਂ, ਆਦਰਸ਼ਾਂ ਤੇ ਆਚਰਣ ਦੀ ਹੈ। ਉਸ ਦੇ ਪਿੱਛੋਂ ਵਾਰੀ ਆਉਂਦੀ ਹੈ, ਪਛਾਣ ਲਈ, ਭੇਖ ਦੀ।

ਇਸੇ ਤਰ੍ਹਾਂ, ਜੇ ਸਿੱਖ ਨੂੰ ਆਪਣੇ ਧਾਰਮਿਕ ਅਕੀਦਿਆਂ (beliefs) ਦੇ ਰੈਸ਼ਨੇਲ ਦਾ ਪਤਾ ਨਹੀਂ ਤਾਂ ਉਹ ਦੂਜਿਆਂ ਦੇ ਜੀਵਨ ਉੱਤੇ ਇਨ੍ਹਾਂ ਦਾ ਕਿੰਨਾ ਕੁ ਅਸਰ ਪਾ ਸਕਦਾ ਹੈ ? ਸਿੱਖਾਂ ਦੇ ਵਿਸ਼ਵਾਸਾਂ ਤੇ ਦੂਜਿਆਂ ਧਰਮਾਂ ਜਾਂ ਫ਼ਲਸਫ਼ਿਆਂ ਦੇ ਵਿਸ਼ਵਾਸਾਂ ਵਿਚ ਕੀ ਫ਼ਰਕ ਹੈ ? ਉਸ ਦੇ ਕਿਹੜੇ ਵਿਸ਼ਵਾਸ, ਨਿਰੋਲ ਸਮੇਂ ਦੀ ਫ਼ਸਲੀ ਪੈਦਾਵਾਰ ਵਾਂਗ ਹਨ ਤੇ ਕਿਹੜੇ ਸਦੀਵੀ ਹਨ ? ਅੱਜ ਦੇ ਜੁਗ ਦੇ ਕਿਹੜੇ ਨਵੇਂ ਸਿੱਧਾਂਤ ਹਨ, ਜਿਨ੍ਹਾਂ ਤੋਂ ਉਸ ਨੂੰ ਭੱਜਣ ਦੀ ਲੋੜ ਨਹੀਂ ? ਹਰ ਸਿੱਖ ਨੂੰ ਇਨ੍ਹਾਂ ਗੱਲਾਂ ਦੀ ਸੋਝੀ ਹੋਣੀ ਚਾਹੀਦੀ ਹੈ। ਗੁਰੂ ਅਰਜਨ ਦੇਵ ਦਾ ਫ਼ਰਮਾਨ ਹੈ :

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥**
**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥੧॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1002)*

ਜੇ ਸਿੱਖੀ ਸਿੱਖਾਂ ਦੇ ਭਰਮ-ਭੁਲੇਖੇ ਕੱਢ ਕੇ ਉਨ੍ਹਾਂ ਦੇ ਦਿਲ-ਦਿਮਾਗ਼ ਚਾਨਣ ਨਾਲ ਭਰਦੀ ਹੋਵੇ, ਤਾਂ ਸਿੱਖੀ ਨੂੰ ਕੌਣ ਮਾਰ ਸਕਦਾ ਹੈ ? ਪਰ ਜੇ ਸਿੱਖੀ ਨੇ ਆਪ ਹੀ ਭਰਮਾਂ ਦਾ ਪਲੰਦਾ ਬਣ ਕੇ ਰਹਿ ਜਾਣਾ ਹੋਵੇ ਜਾਂ ਘੱਟ ਸਾਧਨਾਂ ਵਾਲਿਆਂ ਦੀ ਸਿੱਖੀ ਨੇ ਬਹੁਤੇ ਸਾਧਨਾਂ ਵਾਲਿਆਂ ਦੀ ਸਿੱਖੀ ਪਾਸੋਂ ਲੁੱਟ ਦਾ ਸਾਮਾਨ ਬਣ ਕੇ ਰਹਿ ਜਾਣਾ ਹੋਵੇ ਤੇ ਸਿੱਖਾਂ-ਸਾਧਕਾਂ ਨੂੰ ਇਸ ਪਾਸੋਂ ਕੇਵਲ ਵਹਿਮ, ਭਰਮ ਤੇ ਭੇਖ ਜਾਂ ਜਾਤ-ਪਾਤ ਦਾ ਸੁਨੇਹਾ ਹੀ ਮਿਲਣਾ ਹੋਵੇ ਤਾਂ, ਖਿਮਾ ਕਰਨਾ, ਅੱਜ ਇਸ ਨਾਲੋਂ ਚੰਗੇਰੀ ਸਿੱਖਿਆ ਦੇਣ ਵਾਲੇ ਹੋਰ ਬਥੇਰੇ ਮਤ ਮਿਲਦੇ ਹਨ। ਅੱਜ ਲੋੜ ਹੈ ਸਿੱਖ ਧਰਮ ਨੂੰ ਵੱਖ ਵੱਖ ਪੱਖਾਂ ਤੋਂ ਵਿਆਖਿਆਉਣ ਦੀ, ਤਾਂ ਜੋ ਇਸ ਦੀ ਅਹਿਮੀਅਤ ਉੱਘੜ ਕੇ ਸਾਹਮਣੇ ਆਵੇ। ਸਿੱਖੀ ਦੇ ਵਿਆਖਿਆਕਾਰ ਪੈਦਾ ਹੋਣਗੇ, ਸਿੱਖਾਂ ਦੇ ਖੋਜ-ਕੇਂਦਰਾਂ ਤੋਂ। ਫੇਰ ਲੋੜ ਪਵੇਗੀ ਵੱਖ ਵੱਖ ਦ੍ਰਿਸ਼ਟੀਆਂ ਵਾਲੇ ਵਿਆਖਿਆਕਾਰਾਂ

ਨੂੰ ਠਰ੍ਹੰਮੇ ਨਾਲ ਸੁਣਨ-ਵਿਚਾਰਨ ਦੀ, ਤਾਂ ਜੋ ਸਿੱਖ "ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ" (ਸ੍ਰੀ ਗੁ.ਗ੍ਰੰ.ਸਾ., ਪੰਨਾ 853) ਵਾਲੇ ਕਲਚਰ ਦੇ ਅਸਲ ਵਾਰਿਸ ਬਣ ਸਕਣ।

ਇਸ ਸੰਬੰਧ ਵਿਚ ਇਕ ਗੱਲ ਹੋਰ। ਸਿੱਖਾਂ ਨੂੰ ਆਪਣੀ ਘੱਟ-ਗਿਣਤੀ ਉੱਤੇ ਝੁਰਨ ਦੀ ਲੋੜ ਨਹੀਂ। ਗੁਰੂ ਸਾਹਿਬਾਨ ਦੀ ਦਿੱਤੀ 'ਚੜ੍ਹਦੀ ਕਲਾ' ਵਾਲੀ ਸਿਖਲਾਈ ਹੁਣ ਤਕ ਸਿੱਖਾਂ ਦੇ ਬੜੇ ਕੰਮ ਆਈ ਹੈ। ਇਹ ਵਿਚਾਰ ਅਜੇ ਬੋਦਾ ਨਹੀਂ ਹੋਇਆ—ਇਹ ਇਕ ਸਦਾ-ਬਹਾਰ ਗੁਣ ਹੈ। ਸਿੱਖਾਂ ਨੂੰ ਚਾਹੀਦਾ ਹੈ, ਇਸ ਨੂੰ ਜ਼ਿੰਦਗੀ ਦੀ ਨਿਸ਼ਾਨੀ ਬਣਾ ਕੇ ਹੀ ਸੰਤੁਸ਼ਟ ਨਾ ਹੋ ਜਾਣ, ਬਲਕਿ ਆਪਣੀ ਹੋਂਦ ਦੀ ਇਕ ਜ਼ਰੂਰੀ ਸ਼ਰਤ ਬਣਾ ਲੈਣ।

## 2. ਪਤਵੰਤੀ ਥਾਂ ਕਿਵੇਂ ਮਿਲੇ?

ਕੋਈ ਇਕ ਦਹਾਕਾ ਹੋਇਆ, ਇਕ ਬਰਤਾਨਵੀ ਯਹੂਦੀ ਲੇਖਕ ਨੇ ਮੈਨੂੰ ਪੁੱਛਿਆ ਸੀ, "ਕੀ ਸਿੱਖ ਕੌਮ ਨੇ ਜੀਉਂਦੇ ਰਹਿਣ ਲਈ ਕੋਈ ਜੁਗਤ ਸੋਚੀ ਹੋਈ ਹੈ?" ਫੇਰ, ਜਿਵੇਂ ਮੈਨੂੰ ਰਾਹੇ ਪਾਉਣਾ ਹੋਵੇ, ਉਸ ਨੇ ਆਪਣੀ ਗੱਲ ਜਾਰੀ ਰੱਖਦਿਆਂ ਕਿਹਾ, "ਵੇਖੋ, ਯਹੂਦੀ ਆਪਣੇ ਇਤਿਹਾਸ ਦੇ ਮੁੱਢ ਤੋਂ ਹੀ ਇਕ ਗੁਰ ਪੱਲੇ ਬੰਨ੍ਹ ਕੇ ਘਰੋਂ ਨਿਕਲੇ ਸਨ ਕਿ ਪੈਸਾ ਦੁਨੀਆ ਦੀ ਸਭ ਤੋਂ ਵੱਡੀ ਸ਼ਕਤੀ ਹੈ, ਇਸ ਲਈ ਉਹ ਹਮੇਸ਼ਾ ਆਪਣੀ ਗਿਣਤੀ ਵਾਲੀ ਕਸਰ ਆਪਣੇ ਪੈਸੇ ਦੇ ਜ਼ੋਰ ਨਾਲ ਪੂਰੀ ਕਰਦੇ ਆਏ ਹਨ। ਤੁਹਾਨੂੰ ਪਤਾ ਹੀ ਹੋਵੇਗਾ ਕਿ ਅਮਰੀਕਾ ਵਰਗੇ ਦੇਸ ਵਿਚ ਵੀ ਯਹੂਦੀ ਇਕ ਮਹਾਂ ਸ਼ਕਤੀ ਹਨ ਕਿਉਂਕਿ ਉਨ੍ਹਾਂ ਕੋਲ ਪੈਸਾ ਹੈ। ਯਹੂਦੀਆਂ ਵਾਂਗ, ਸਿੱਖ ਆਪਣੀ ਘੱਟ-ਗਿਣਤੀ ਵਾਲੇ ਸਿਆਸੀ ਪਾਸਕੂ ਬਾਰੇ ਕੀ ਬਾਨ੍ਹਣੂੰ ਬੰਨ੍ਹ ਰਹੇ ਹਨ?" ਉਸ ਨੇ ਇਹ ਵੀ ਦੱਸਿਆ ਕਿ "ਮੈਂ ਸਿੱਖਾਂ ਦੇ ਦਸ ਚੋਟੀ ਦੇ ਸਿਆਸੀ ਆਗੂਆਂ ਨੂੰ ਮਿਲ ਕੇ ਇਹੀ ਸਵਾਲ ਪੁੱਛ ਬੈਠਾ ਹਾਂ ਤੇ ਉਨ੍ਹਾਂ ਦਿਆਂ ਜਵਾਬਾਂ ਤੋਂ ਮੈਂ ਇਹ ਅਨੁਮਾਨ ਲਾਇਆ ਹੈ ਕਿ ਸਿੱਖਾਂ ਪਾਸ ਆਪਣਾ ਭਵਿੱਖ ਸੁਰੱਖਿਅਤ ਕਰਨ ਜਾਂ ਆਪਣੀ ਅਹਿਮੀਅਤ ਕਾਇਮ ਰੱਖਣ ਜਾਂ ਇਸ ਨੂੰ ਵਧਾਉਣ ਲਈ ਉੱਕਾ ਕੋਈ ਸੋਚਿਆ-ਸਮਝਿਆ ਪ੍ਰੋਗਰਾਮ ਨਹੀਂ ਹੈ।"

ਉਸ ਵੇਲੇ ਤਾਂ ਮੈਂ, ਜਿਹੋ ਜਿਹਾ ਬਣ-ਸਰ ਸਕਿਆ, ਜਵਾਬ ਦੇ ਕੇ ਉਸ ਪਾਸੋਂ ਖਹਿੜਾ ਛੁਡਾ ਲਿਆ, ਪਰ ਇਹ ਸਵਾਲ ਓਦੋਂ ਦਾ ਮੇਰੇ ਮਨ ਵਿਚ ਰੜਕਦਾ ਹੀ ਰਿਹਾ ਹੈ:

* ਕੀ ਮਾਰਵਾੜੀਆਂ ਵਾਂਗ, ਸਿੱਖ ਵੀ ਪੈਸੇ ਦੇ ਪੀਰ ਬਣਨ ਦਾ ਜਤਨ ਕਰਨ?
* ਕੀ ਉਹ, ਧਨਾਢ ਪਾਰਸੀਆਂ ਵਾਂਗ, ਉਦਯੋਗ-ਪਤੀ ਬਣਨ ਦਾ ਨਿਸ਼ਾਨਾ ਆਪਣੇ ਸਾਹਮਣੇ ਰੱਖ ਲੈਣ?
* ਕੀ ਉਹ, ਗੋਰਖਿਆਂ ਵਾਂਗ, ਅੰਤਰ-ਰਾਸ਼ਟਰੀ ਮਾਰਕਿਟ ਵਿਚ ਆਪਣੀ ਸਰੀਰਿਕ ਯੋਗਤਾ ਵਿਕਾਊ ਬਣਾ ਲੈਣ?

ਯਹੂਦੀਆਂ ਦੀ ਹਾਲਤ ਵਿਚ, ਉਨ੍ਹਾਂ ਦਾ ਧਰਮ ਹੀ ਨਹੀਂ, ਉਨ੍ਹਾਂ ਦੀ ਨਸਲ (race) ਵੀ ਇਕ ਹੈ, ਇਸ ਲਈ ਉਨ੍ਹਾਂ ਦੀ ਸੁਰੱਖਿਆ ਦੀ ਚੇਤਨਾ ਹੋਰਨਾਂ ਨਾਲੋਂ ਦੂਹਰੇ ਜ਼ੋਰ ਨਾਲ ਕੰਮ ਕਰਦੀ ਆਈ ਹੈ। ਸਿੱਖਾਂ ਨੂੰ ਨਸਲ ਵੱਲੋਂ ਕੋਈ ਖ਼ਤਰਾ ਨਹੀਂ। ਜੇ ਹੋ ਸਕਦਾ ਹੈ ਤਾਂ ਉਨ੍ਹਾਂ ਦੇ ਧਰਮ ਨੂੰ ਖ਼ਤਰਾ ਹੋ ਸਕਦਾ ਹੈ। ਜੇ ਉਨ੍ਹਾਂ ਦੇ ਧਰਮ ਪਾਸ ਅੱਜ ਦੀ ਦੁਨੀਆ ਦੇ ਦਾਰਸ਼ਨਿਕ ਦਿੱਸ-ਹੱਦੇ (philosophical horizon) ਉੱਤੇ ਉੱਭਰ ਰਹੇ ਪ੍ਰਸ਼ਨਾਂ ਦੇ ਤਸੱਲੀ-ਬਖ਼ਸ਼ ਜਵਾਬ ਮੌਜੂਦ ਹਨ ਤੇ ਉਸ ਦੇ ਮੰਨਣ ਵਾਲਿਆਂ ਵਿਚ ਜੀਉਣ ਦੀ ਜ਼ੋਰਦਾਰ ਇੱਛਾ ਮੌਜੂਦ ਹੈ, ਫੇਰ ਤਾਂ ਉਸ ਦੀ ਹੋਂਦ ਨੂੰ ਕੋਈ ਖ਼ਤਰਾ ਨਹੀਂ ਹੈ, ਪਰ ਜੇ ਇਸ ਧਰਮ

ਵਿਚ ਮਨੁੱਖ ਨੂੰ ਉਸ ਦੇ ਅੱਜ ਦੇ ਰੂਹਾਨੀ, ਆਚਰਣਿਕ ਤੇ ਬੌਧਿਕ ਸੰਕਟਾਂ ਵਿੱਚੋਂ ਕੱਢ ਸਕਣ ਦੀ ਸਮਰੱਥਾ ਹੀ ਨਾ ਹੋਵੇ, ਤਾਂ ਕੋਈ ਨਹੀਂ ਦੱਸ ਸਕਦਾ ਕਿ ਆਪਣਾ ਸਾਰਾ ਜ਼ੋਰ ਲਾ ਕੇ ਵੀ ਸਿੱਖ ਇਸ ਦੀ ਉਮਰ ਕਿੰਨੀ ਕੁ ਲੰਮੀ ਬਣਾ ਸਕਣਗੇ।

ਇਹ ਲੇਖ ਇਸ ਵਿਸ਼ਵਾਸ ਨਾਲ ਲਿਖਿਆ ਜਾ ਰਿਹਾ ਹੈ ਕਿ ਸਿੱਖੀ, ਆਧੁਨਿਕ (modern) ਜੁਗ ਵਿਚ ਇੱਜ਼ਤ ਨਾਲ ਜੀ ਸਕਦੀ ਹੈ, ਕੇਵਲ ਕਪੂਰ ਸਿੰਘ (Pārāsaraprasna), ਦਲਜੀਤ ਸਿੰਘ (*Sikhism*) ਤੇ ਜਸਬੀਰ ਸਿੰਘ ਆਹਲੂਵਾਲੀਆ (*The Sovereignty of Sikh Doctrine*) ਵਰਗੇ ਵਿਆਖਿਆਕਾਰਾਂ ਦੀ ਲੋੜ ਹੈ, ਜੋ ਇਸ ਦੀ ਗੱਲ ਅੱਜ ਦੇ ਦਾਰਸ਼ਨਿਕ-ਵਿਗਿਆਨਿਕ ਮੁਹਾਵਰੇ ਵਿਚ ਕਰ ਸਕਦੇ ਹੋਣ। ਪਰ ਆਪਣੀ ਪੂਰੀ ਤਸੱਲੀ ਲਈ, ਆਪਣੇ ਯਹੂਦੀ ਮਿੱਤਰ ਦਾ ਸਵਾਲ ਮਨ ਵਿਚ ਰੱਖ ਕੇ, ਮੈਂ ਹਿੰਦੁਸਤਾਨ ਦੇ ਵੱਖ-ਵੱਖ ਰਾਜਾਂ ਤੇ ਯੂ.ਐਸ.ਏ., ਕਨੇਡਾ, ਯੂ.ਕੇ., ਪੱਛਮੀ ਜਰਮਨੀ, ਥਾਈਲੈਂਡ, ਮਲੇਸ਼ੀਆ ਤੇ ਸਿੰਗਾਪੁਰ ਵਿਚ ਘੁੱਗ ਵੱਸਦੇ ਤੇ ਸਮਾਜ ਵਿਚ ਰਸੂਖ਼ ਵਾਲਾ ਤੇ ਖ਼ੁਸ਼ਹਾਲ ਜੀਵਨ ਬਿਤਾ ਰਹੇ ਚੋਣਵੇਂ ਦਸੌਂਗੀ ਸਿੱਖਾਂ ਨਾਲ, ਵਿਚਾਰ-ਵਟਾਂਦਰਾ ਕਰ ਕੇ, ਇਨ੍ਹਾਂ ਨਤੀਜਿਆਂ ਉੱਤੇ ਪਹੁੰਚਿਆ ਹਾਂ:

(ੳ) ਜਿੱਥੇ ਕਿਤੇ ਵੀ ਸਿੱਖ ਗਏ ਹਨ, ਉਹ ਨਾ ਮੰਗਤੇ ਬਣੇ, ਨਾ ਵਿਹਲੇ ਬੈਠੇ। ਉਨ੍ਹਾਂ ਨੇ ਕਿਸੇ ਵੀ ਕੰਮ ਤੋਂ ਕਦੇ ਵੀ ਸ਼ਰਮ ਨਹੀਂ ਕੀਤੀ ਤੇ ਘੱਟ ਉਪਜਾਊ ਜਾਂ ਘੱਟ ਵੱਟਕ ਵਾਲਾ ਕੰਮ ਛੱਡ ਕੇ ਵਧ ਉਪਜਾਊ ਜਾਂ ਵਧ ਰਸੂਖ਼ ਜਾਂ ਨਾਵਾਂ ਲਿਆਉਣ ਵਾਲੇ ਕੰਮ ਵੱਲ ਜਾਣ ਵਿਚ ਸਦਾ ਉੱਦਮ ਵਿਖਾਇਆ ਹੈ।

(ਅ) ਸਿੱਖ ਓਪਰੇ ਦੇਸ ਵਿਚ ਪਹੁੰਚਦੇ ਸਾਰ ਉਸ ਦੀ ਬੋਲੀ ਸਿੱਖਦਾ, ਲੋਕਾਂ ਦਿਆਂ ਰਸਮਾਂ-ਰਿਵਾਜਾਂ ਨਾਲ ਜਾਣਕਾਰੀ ਪ੍ਰਾਪਤ ਕਰਦਾ ਤੇ ਮੌਕਾ ਮਿਲਦੇ ਸਾਰ ਕਿਸੇ ਸਥਾਨਕ ਤ੍ਰੀਮਤ ਨੂੰ ਘਰ ਪਾ ਕੇ 'ਲੋਕਲ' ਬਣ ਜਾਂਦਾ ਹੈ।

(ੲ) ਕੋਈ ਵਿਰਲਾ ਸਿੱਖ ਹੋਵੇਗਾ, ਜਿਸ ਦੀ ਸਾਰੀ ਸਰਗਰਮੀ ਘਰ ਤੋਂ ਕੰਮ ਤੇ ਕੰਮ ਤੋਂ ਘਰ ਜਾਣ ਤਕ ਸੀਮਿਤ ਹੋਵੇਗੀ। ਉਹ ਆਪਣੇ ਆਲੇ-ਦੁਆਲੇ ਦੀਆਂ ਸਮਾਜਿਕ ਤੇ ਸਿਆਸੀ ਸਰਗਰਮੀਆਂ ਲਈ ਸਮਾਂ ਕੱਢਦਾ ਤੇ ਆਪਣੀ ਬੋਲੀ, ਰੰਗ, ਨਸਲ, ਧਰਮ ਜਾਂ ਦੇਸ, ਆਦਿ ਦੇ ਭੇਦ ਭੁੱਲ-ਭੁਲਾ ਕੇ, ਬਰਾਬਰੀ ਦੀ ਪੱਧਰ ਉੱਤੇ, ਆਪਣੇ ਅਪਣਾਏ ਦੇਸ ਦੀਆਂ ਹਰ ਤਰ੍ਹਾਂ ਦੀਆਂ ਸਰਗਰਮੀਆਂ ਵਿਚ ਖੁੱਲ੍ਹ ਕੇ ਤੇ ਰੱਜ ਕੇ ਹਿੱਸਾ ਲੈਂਦਾ ਹੈ।

(ਸ) ਉਹ ਯੂਨੀਅਨਾਂ ਦੀਆਂ ਚੋਣਾਂ ਤੋਂ ਸ਼ੁਰੂ ਹੋ ਕੇ ਦੇਸ ਦੀ ਸਭ ਤੋਂ ਉੱਚੀ ਵਿਧਾਨ-ਸਭਾ ਤਕ ਦੀਆਂ ਚੋਣਾਂ ਵਿਚ ਖੜੇ ਹੋਣ ਤੋਂ ਸੰਕੋਚ ਨਹੀਂ ਕਰਦਾ।

(ਹ) ਸ਼ੁਰੂ ਸ਼ੁਰੂ ਵਿਚ ਉਹ ਦਿਹਾੜੀਦਾਰ, ਚੌਕੀਦਾਰ, ਪਹਿਰੇਦਾਰ, ਜਾਗਾ, ਡਰਾਈਵਰ, ਕੰਮੀ, ਸੇਪੀ, ਦੋਧੀ, ਹੋਟਲ ਦਾ ਕਾਮਾ, ਫੇਰੀ ਵਾਲਾ ਤੇ ਪੁਲਸੀਆ ਜਾਂ ਕਿਤੇ ਕਿਤੇ ਟੀਚਰ, ਦੁਭਾਸ਼ੀਆ, ਕਲਰਕ ਜਾਂ ਹਟਵਾਣੀਆ ਵੀ ਬਣਿਆ, ਪਰ ਦਸੌਰਾਂ ਵਿਚ ਸਿੱਖਾਂ ਦੀ ਨਵੀਂ ਪੋਚ ਦਾ ਝੁਕਾ ਵੱਡੀ ਜ਼ਿਮੀਂਦਾਰੀ, ਵਕਾਲਤ, ਡਾਕਟਰੀ, ਇੰਜੀਨੀਅਰੀ, ਉੱਚੀ ਸਰਕਾਰੀ ਮੁਲਾਜ਼ਮਤ, ਕਾਰਖ਼ਾਨੇਦਾਰੀ ਤੇ ਵੱਡੇ ਵਪਾਰ ਵੱਲ ਵਧੇਰੇ ਹੈ ਅਤੇ ਵਿਗਿਆਨ ਤੇ ਟੈਕਨਾਲੋਜੀ, ਵਿਸ਼ੇਸ਼ ਕਰਕੇ ਕੰਪਿਊਟਰ ਦੇ ਤਾਜ਼ਾ ਤੋਂ ਤਾਜ਼ਾ ਖੇਤਰਾਂ ਵਿਚ ਸਿੱਖਾਂ ਨੇ ਆਪਣੀ ਖ਼ਾਸ ਥਾਂ ਬਣਾਉਣੀ ਸ਼ੁਰੂ ਕਰ ਦਿੱਤੀ ਹੋਈ ਹੈ।

(ਕ) ਉਹ ਜਾਤੀ-ਭੇਦ ਦੇ ਆਧਾਰ ਉੱਤੇ ਹੁੰਦੀ ਹਿੰਸਾ ਦਾ ਜਵਾਬ, ਸੰਗਠਿਤ ਹੋ ਕੇ, ਹਿੰਸਾ ਨਾਲ ਦੇਣ ਲਈ ਤਿਆਰ ਰਹਿੰਦਾ ਹੈ, ਖ਼ਤਰੇ ਵੇਲੇ ਭੱਜ ਕੇ ਮੰਜੇ ਥੱਲੇ ਨਹੀਂ ਵੜਦਾ।

ਪੰਜਾਬ ਤੋਂ ਬਾਹਰ, ਦੇਸ ਵਿਚ ਤੇ ਦਸੌਰਾਂ ਵਿਚ ਜਾ ਵੱਸੇ ਸਿੱਖਾਂ ਦੇ ਤਜਰਬੇ, ਭਾਰਤੀ ਸਿੱਖਾਂ ਲਈ ਬੇਹੱਦ ਕੀਮਤੀ ਰਾਹ-ਦਿਸੇਰੇ (guides) ਬਣ ਸਕਦੇ ਹਨ। ਇਹ ਸਿੱਖ, ਪੰਜਾਬੀ ਸਿੱਖਾਂ ਦੇ ਆਪਣੇ ਭਾਈਬੰਦ ਹਨ ਤੇ ਇਨ੍ਹਾਂ ਵਿੱਚੋਂ ਬਹੁਤੇ ਦੁਨੀਆਦਾਰੀ ਦੀ ਦੌੜ ਵਿਚ ਬੜੇ ਸਫਲ ਰਹੇ ਹਨ ਤੇ ਐਸੇ ਸਮਾਜਾਂ ਵਿਚ ਪਰਵਾਨ ਹੋਏ ਹਨ, ਜਿਨ੍ਹਾਂ ਵਿਚ ਇਨ੍ਹਾਂ ਦੀ ਗਿਣਤੀ ਬੜੀ ਹੀ ਥੋੜੀ ਸੀ ਤੇ ਜਿੱਥੇ ਇਨ੍ਹਾਂ ਨੂੰ ਸ਼ਕਲ-ਸੂਰਤ, ਨਸਲ, ਧਰਮ, ਖਾਣ-ਪੀਣ-ਪਹਿਨਣ, ਬੋਲੀ ਤੇ ਰਸਮ-ਰਿਵਾਜ ਵਰਗੇ ਅੜਿੱਕੇ ਕਦਮ-ਕਦਮ ਉੱਤੇ ਉਲੰਘਣੇ ਪੈਂਦੇ ਸਨ। ਜੇ ਸਾਡੇ ਆਪਣੇ ਲੋਕ ਓਪਰੀਆਂ ਥਾਵਾਂ ਉੱਤੇ ਜਾ ਕੇ ਓਪਰੇ ਲੋਕਾਂ ਪਾਸੋਂ ਸਤਿਕਾਰ ਤੇ ਸਨਮਾਨ ਅਤੇ ਪਦਵੀ ਤੇ ਵਿਸ਼ਵਾਸ ਪ੍ਰਾਪਤ ਕਰਨ ਤੇ ਪੈਸਾ ਬਣਾਉਣ ਵਿਚ ਸਫਲ ਹੋ ਸਕਦੇ ਹਨ ਤਾਂ ਪੰਜਾਬ ਵਿਚ ਜਿੱਥੇ ਸਿੱਖ ਬਹੁ-ਗਿਣਤੀ ਵਿਚ ਹਨ ਤੇ ਭਾਰਤ ਦੇ ਹੋਰ ਰਾਜਾਂ ਵਿਚ, ਜਿੱਥੇ ਉਹ ਲੱਖਾਂ ਦੀ ਗਿਣਤੀ ਵਿਚ ਵੱਸ ਰਹੇ ਹਨ, ਇਨ੍ਹਾਂ ਨੂੰ ਆਪਣੀ ਹੋਂਦ ਖ਼ਤਰੇ ਵਿਚ ਕਿਉਂ ਭਾਸਣ ਲੱਗ ਪਈ ਹੈ?

ਆਓ ਜ਼ਰਾ, ਇਸ ਮਸਲੇ ਨੂੰ ਧਾਰਮਿਕ ਵਲਗਣ ਤੋਂ ਬਾਹਰਲੇ ਕੁੱਝ ਹੋਰ ਪੱਖਾਂ ਤੋਂ ਵੀ ਵੇਖੀਏ:

ਸਿੱਖ ਮੋਕਲੇ ਅੰਗਾਂ ਵਾਲੇ ਲੋਕ ਹਨ ਤੇ ਕੰਮ ਕਰ ਕੇ ਰਾਜ਼ੀ ਰਹਿੰਦੇ ਹਨ। ਪੰਜਾਬ ਵਿਚ 'ਹਰਾ ਇਨਕਲਾਬ', ਬਹੁਤ ਕਰਕੇ, ਇਨ੍ਹਾਂ ਨੇ ਲਿਆਂਦਾ ਹੈ; 'ਚਿੱਟਾ ਇਨਕਲਾਬ' ਲਿਆਉਣ ਵਾਲੇ ਵੀ ਇਹੀ ਲੋਕ ਹਨ। ਇਸ ਨਾਲ ਕੁੱਝ ਚਿਰ ਇਨ੍ਹਾਂ ਦਿਆਂ ਵਿਹੜਿਆਂ ਵਿਚ ਬੜੀ ਲਹਿਰ-ਬਹਿਰ ਲੱਗੀ ਰਹੀ ਹੈ। ਇਉਂ ਲੱਗਣ ਲੱਗ ਪਿਆ ਸੀ ਜਿਵੇਂ ਖੇਤੀ-ਬਾੜੀ ਵੀ ਕਾਰਖ਼ਾਨੇਦਾਰੀ ਵਰਗਾ ਹੀ ਇਕ ਕਮਾਊ ਪੇਸ਼ਾ ਹੈ। ਪਰ ਹੁਣ ਪੰਜਾਬ ਦੀ ਧਰਤੀ ਫ਼ਸਲਾਂ ਜੰਮ-ਜੰਮ ਕੇ ਹੰਭ ਗਈ ਲੱਗਦੀ ਹੈ, ਜਿੰਨੀ ਵੱਧ ਤੋਂ ਵੱਧ ਉਪਜ ਉਹ ਦੇ ਸਕਦੀ ਸੀ, ਉਸ ਤੋਂ ਵੱਧ ਉਪਜ ਦੇਣ ਦੀ ਉਸ ਵਿਚ ਸੱਤਿਆ ਨਹੀਂ ਰਹੀ। ਅੱਗੇ ਸਿੱਖ ਕਿਰਸਾਣੀ ਪੰਜਾਬ ਵਾਲੀ ਜ਼ਮੀਨ ਮਹਿੰਗੇ ਭਾ ਵੇਚ ਕੇ ਹਰਿਆਣੇ, ਉੱਤਰ ਪ੍ਰਦੇਸ਼ ਜਾਂ ਰਾਜਸਥਾਨ ਵਿਚ ਜਾ ਕੇ ਬਹੁਤੀ ਜ਼ਮੀਨ ਸਸਤੇ ਭਾ ਖ਼ਰੀਦ ਲਿਆ ਕਰਦੀ ਸੀ ਤੇ ਜਾਨ ਮਾਰ ਕੇ ਉਸ ਨੂੰ ਸੋਨਾ ਉਗਲਣ-ਜੋਗ ਬਣਾ ਲਿਆ ਕਰਦੀ ਸੀ। ਇਹ ਕੰਮ ਕਿਰਸਾਣੀ ਹੁਣ ਵੀ ਕਰਨਾ ਚਾਹੁੰਦੀ ਹੈ, ਪਰ ਪੰਜਾਬ ਤੋਂ ਬਾਹਰ ਦੇ ਰਾਜ ਤਾਂ ਹੁਣ ਅਗਲੇ ਆਬਾਦਕਾਰਾਂ ਨੂੰ ਵੀ ਕੱਢਣ ਨੂੰ ਫਿਰਦੇ ਹਨ ਤੇ ਨਵੇਂ ਆਬਾਦਕਾਰ ਕਿੱਥੇ ਖਪਣੇ ਹੋਏ? ਟੈਕਸੀ ਡਰਾਈਵਰੀ ਤੇ ਟਰੱਕ ਡਰਾਈਵਰੀ ਵਿਚ ਜਿੰਨੇ ਕੁ ਅੱਗੇ ਖਪ ਸਕਦੇ ਸਨ, ਹੁਣ ਉਸ ਤੋਂ ਕਿਤੇ ਘੱਟ ਖਪ ਸਕਦੇ ਹਨ; ਬਦੇਸਾਂ ਨੇ ਆਪਣੇ ਨੱਕੇ ਬੰਦ ਕਰ ਲਏ; ਫ਼ੌਜ ਵਿਚ ਭਰਤੀ ਵਾਲਾ ਰਾਹ ਵੀ ਰੁਕੇ ਵਰਗਾ ਹੋਇਆ; ਬਿਜਲੀ ਹੈ ਨਹੀਂ, ਸੋ ਘਰੋਗੀ ਉਦਯੋਗ ਵਾਲਾ ਪਾਸਾ ਵੀ ਠੱਪ; ਭਾਈਬੰਦ ਜੋ ਰਕਮ ਬਾਹਰੋਂ ਭੇਜਦੇ ਸਨ, ਉਸ ਵਿਚ ਵੀ ਅੰਤਰ-ਰਾਸ਼ਟਰੀ ਮੰਦਵਾੜੇ ਕਰਕੇ, ਦਿਨੋ-ਦਿਨ ਘਾਟ ਹੀ ਵਾਪਰ ਰਹੀ ਹੈ; ਫ਼ਸਲਾਂ ਦਾ ਬੀਮਾ ਨਹੀਂ ਹੁੰਦਾ, ਇਸ ਲਈ ਬਰਬਾਦ ਹੋਈਆਂ ਫ਼ਸਲਾਂ ਦਾ ਨੁਕਸਾਨ ਮਾਲਕਾਂ ਨੂੰ ਹੀ ਝੱਲਣਾ ਪੈਂਦਾ ਹੈ; ਕਣਕ, ਧਾਈਂ, ਆਲੂ ਤੇ ਕਪਾਹ ਆਦਿ, ਫ਼ਸਲਾਂ ਦੇ ਭਾ ਕਈ ਵਾਰੀ ਖ਼ਰਚ ਵੀ ਪੂਰਾ ਨਹੀਂ ਕਰਦੇ! ਉੱਤੋਂ ਮਹਿੰਗਾਈ ਤੇ ਕਰਜ਼ੇ ਸਾਹ ਨਹੀਂ ਲੈਣ ਦੇਂਦੇ।

ਇਸ ਤਰ੍ਹਾਂ ਦੀ ਆਰਥਿਕ ਹਾਲਤ ਜਦੋਂ ਉਨ੍ਹਾਂ ਲੋਕਾਂ ਦੀ ਹੋਵੇ, ਜੋ ਖਾਣ-ਪੀਣ ਦੇ ਸ਼ੌਕੀਨ ਹਨ ਤੇ ਜਿਨ੍ਹਾਂ ਦੇ ਰਹਿਣ-ਸਹਿਣ ਦਾ ਥਰ (standard), ਬਾਕੀ ਹਿੰਦੁਸਤਾਨੀਆਂ ਦੇ ਮੁਕਾਬਲੇ ਉੱਤੇ ਕਾਫ਼ੀ ਉੱਚਾ ਹੋਵੇ, ਤਾਂ ਇਹ ਅਸੰਤੁਸ਼ਟਤਾ (dissatisfaction) ਦੀ ਜਨਮ-ਦਾਤੀ ਬਣੇਗੀ। ਇਸ ਅਸੰਤੁਸ਼ਟਤਾ ਦੇ ਫ਼ਿਰਕੂ ਰੰਗ ਧਾਰਨ ਦੀ ਸੰਭਾਵਨਾ ਪੰਜਾਬ ਦੇ ਇਕ ਹੋਰ ਆਰਥਿਕ ਲੱਛਣ ਵਿਚ ਮੌਜੂਦ ਹੈ। ਸ਼ਹਿਰਾਂ ਦੀ 66 ਫ਼ੀਸਦੀ ਆਬਾਦੀ ਹਿੰਦੂ ਹੈ ਤੇ ਇਹ ਆਬਾਦੀ ਪੰਜਾਬ ਦੇ ਪ੍ਰੈਸ ਉੱਤੇ ਛਾਈ ਹੋਈ ਹੈ, ਤਕਰੀਬਨ ਸਾਰੀ ਦੁਕਾਨਦਾਰੀ, ਸ਼ਾਹੂਕਾਰਾ, ਵਪਾਰ ਤੇ ਕਾਰਖ਼ਾਨੇਦਾਰੀ ਇਨ੍ਹਾਂ ਦੇ ਹੱਥ ਵਿਚ ਹੈ। ਸਫ਼ੈਦ ਪੋਸ਼ ਪੇਸ਼ਿਆਂ, ਜਿਵੇਂ ਡਾਕਟਰੀ, ਇੰਜੀਨੀਅਰੀ, ਲੇਖੇ (accountancy), ਵਕਾਲਤ, ਸਿੱਖਿਆ ਤੇ ਉੱਚੇ ਅਫ਼ਸਰਚਾਰੇ ਵਿਚ ਇਨ੍ਹਾਂ ਦੀ ਪ੍ਰਧਾਨਤਾ ਹੈ ਅਤੇ ਸਭ ਤੋਂ ਵੱਡੀ ਗੱਲ ਇਹ ਹੈ ਕਿ ਧਨਾਢ ਹੋਣ ਤੋਂ ਇਲਾਵਾ ਇਨ੍ਹਾਂ ਦੇ ਸਿਆਸੀ ਆਗੂਆਂ ਦਾ ਦਿੱਲੀ ਨਾਲ ਸਿੱਧਾ ਅੱਖ-ਮਟੱਕਾ ਹੈ।

ਪੰਜਾਬ ਦਾ ਆਰਥਿਕ ਹੁੱਸੜ, ਘਰੋਂ ਬਾਹਰ ਜਾ ਕੇ ਕਿਰਤ-ਕਮਾਈ ਕਰਨ ਦੇ ਨਿੱਤ-ਸੁੰਗੜਦੇ ਮੌਕੇ, ਸ਼ਹਿਰਾਂ ਤੇ ਪਿੰਡਾਂ ਦੀ ਆਮਦਨ ਵਿਚ ਪਾੜ, ਸਿੱਖਾਂ ਦੇ ਧਾਰਮਿਕ ਅੰਦੋਲਨ ਦੇ ਪਿੱਛੇ ਕੰਮ ਕਰ ਰਹੇ ਕੁੱਝ ਗ਼ੈਰ-ਧਾਰਮਿਕ ਕਾਰਨ ਹਨ। ਪਰ ਆਧੁਨਿਕ ਜੁਗ ਦੇ ਕੁੱਝ ਵਿਆਪਕ ਪ੍ਰਭਾਵਾਂ—ਸੈਕੂਲਰਤਾ, ਪਦਾਰਥਵਾਦ, ਥੋਕ ਸਮਾਨਤਾ ਤੇ ਇਕਸਾਰਤਾ, ਪਰਿਵਾਰ (family) ਤੇ ਬਰਾਦਰੀ ਦੇ ਰੁਅਬ ਵਿਚ ਘਾਟ ਅਤੇ ਟੀ.ਵੀ. ਆਦਿ ਕਰਕੇ ਸਿੱਖੀ ਸਰੂਪ ਨਾਲ ਖੁੱਲ੍ਹ ਲੈਣ ਦੀ ਰੁਚੀ ਵਿਚ ਵਾਧਾ ਹੋਇਆ ਹੈ। ਪੰਥ ਦੇ ਹਿਤੈਸ਼ੀ ਇਸ ਦਿੱਸਦੇ ਉਲੰਘਣ ਨੂੰ ਵੇਖ ਕੇ ਅਣਡਿੱਠ ਕਿਵੇਂ ਕਰਨ ? ਉਨ੍ਹਾਂ ਲਈ ਇਹ ਸਭ ਕੁੱਝ, ਪੰਥ ਲਈ ਖ਼ਤਰੇ ਦੀ ਘੰਟੀ ਹੈ। ਇਹ ਘੰਟੀ ਹੋਰ ਕਿਸੇ ਨੇ ਸੁਣੀ ਹੋਵੇ ਜਾਂ ਨਾ, ਸ਼੍ਰੋਮਣੀ ਅਕਾਲੀ ਦਲ ਨੇ ਜ਼ਰੂਰ ਸੁਣੀ ਹੈ। ਉਸ ਨੇ ਇਸ ਘੰਟੀ ਦੀ ਆਵਾਜ਼ ਮੱਧਮ ਕਰਨ ਲਈ, ਕਮਾਲ ਦੀ ਮੌਕਾ-ਸ਼ਨਾਸ ਹੋਸ਼ਿਆਰੀ ਨਾਲ, ਪੰਜਾਬ ਦੀ ਸਾਰੀ ਆਰਥਿਕ ਤੇ ਸਮਾਜਿਕ ਅਸੰਤੁਸ਼ਟਤਾ ਆਪਣੇ ਸਿਆਸੀ ਮੰਤਵਾਂ ਦੀ ਪੂਰਤੀ ਲਈ ਵਰਤ ਲਈ ਹੈ। ਇਸ ਤਰ੍ਹਾਂ ਦਲ, ਘੜੀ ਦੀ ਘੜੀ, ਪੰਥ ਦੇ ਇਕ ਆਂਤ੍ਰਿਕ ਸੰਕਟ (internal crisis) ਨੂੰ ਬਾਹਰਲੇ ਸੰਕਟ ਦੀਆਂ ਤਣਾਵਾਂ ਨਾਲ ਕੱਸ ਕੇ ਸਫਲ ਹੋਣ ਦਾ ਜਤਨ ਕਰ ਰਿਹਾ ਹੈ।

ਜੇ ਪੰਜਾਬ ਦੀ ਸਿਆਸਤ, ਦਿੱਲੀ ਦੀ ਕਠ-ਪੁਤਲੀ ਬਣਨ ਦੀ ਥਾਂ, ਪੰਜਾਬ ਦੀਆਂ ਸਿਆਸੀ ਪਾਰਟੀਆਂ ਦੇ ਕਿਸੇ ਗਠ-ਜੋੜ ਦੇ ਹੱਥ ਵਿਚ ਹੁੰਦੀ, ਤਾਂ ਕੇਂਦਰ ਦੀ ਅੱਖ ਕੈਰੀ ਹੋਣ ਦੇ ਬਾਵਜੂਦ, ਪੰਜਾਬ ਵਿਚ ਫ਼ਿਰਕੂ ਤਣਾਉ ਦੀ ਸੰਭਾਵਨਾ ਬਹੁਤ ਘੱਟ ਹੁੰਦੀ, ਜਿਵੇਂ ਕਿ ਸ. ਗੁਰਨਾਮ ਸਿੰਘ ਦੀ ਅਗਵਾਈ ਵਿਚ ਅਕਾਲੀ, ਜਨਸੰਘ ਤੇ ਕਮਿਊਨਿਸਟ ਪਾਰਟੀ ਦੀ ਮਿਲਵੀਂ ਸਰਕਾਰ ਨੇ ਸਾਬਤ ਕਰ ਵਿਖਾਇਆ ਸੀ, ਪਰ ਦਿੱਲੀ ਤੇ ਪੰਜਾਬ ਦੀ ਵਿਰੋਧੀ ਪਾਸਿਆਂ ਵੱਲ ਦੀ ਸਿਆਸੀ ਖਿੱਚ-ਧੂਹ ਤੇ ਸਿਆਸੀ ਘੁਲਾਟੀਆਂ ਦੀਆਂ ਖ਼ੁਦਗਰਜ਼ੀਆਂ ਨੇ, ਪੰਜਾਬ ਦੀਆਂ ਪਾਰਟੀਆਂ ਦਾ ਕੋਈ ਸਰਬ ਪਾਰਟੀ ਜੋੜ ਨਹੀਂ ਜੁੜਨ ਦਿੱਤਾ। ਜੇ ਕਿਤੇ ਇਸ ਤਰ੍ਹਾਂ ਦਾ ਕੋਈ ਜੋੜ ਜੁੜ ਜਾਂਦਾ ਤੇ ਕਿਸੇ ਸਾਂਝੇ ਪ੍ਰੋਗਰਾਮ ਦੇ ਆਧਾਰ ਉੱਤੇ ਇਕੱਠੇ ਹੋਣ ਦੀ ਕੋਈ ਗੱਲ ਤੁਰ ਪੈਂਦੀ, ਤਾਂ ਅੱਜ ਪੰਜਾਬ ਦਾ ਨਕਸ਼ਾ ਹੀ ਵੱਖਰਾ ਹੋਣਾ ਸੀ। ਪੰਜਾਬੀ ਲੋਕ, ਆਪਣੀ ਬੋਲੀ, ਸਾਹਿੱਤ ਤੇ ਸਭਿਆਚਾਰ ਦੀ ਧੂਣੀ ਦੁਆਲੇ ਜੁੜ ਬਹਿੰਦੇ ਤਾਂ ਉਨ੍ਹਾਂ ਦੀ ਸਾਂਝੀ ਪੰਜਾਬੀ ਕੌਮੀਅਤ (nationality) ਦਾ ਮੁਹਾਂਦਰਾ ਨਿੱਖਰਨਾ ਸ਼ੁਰੂ ਹੋ ਜਾਣਾ ਸੀ। ਉਸ ਹਾਲਤ ਵਿਚ ਪੰਜਾਬੀਆਂ ਦੀ ਲੜਾਈ, ਪੰਜਾਬ-ਵਿਰੋਧੀ ਤੇ ਸਮਾਜ-ਵਿਰੋਧੀ ਅੰਸ਼ਾਂ (anti-social elements) ਤੇ ਗ਼ਰੀਬੀ ਦੇ ਵਿਰੁੱਧ ਹੋਣੀ ਸੀ, ਇਕ-ਦੂਜੇ ਦੇ ਵਿਰੁੱਧ ਨਹੀਂ। ਸੱਭਿਆਚਾਰਕ ਇਕਮੁੱਠਤਾ ਹੁੰਦੀ

ਤਾਂ, ਸ਼ਾਹ ਮੁਹੰਮਦ ਦੇ ਸ਼ਬਦਾਂ ਵਿਚ, ਸਿਆਸੀ ਜੰਗ 'ਹਿੰਦ' ਤੇ 'ਪੰਜਾਬ' (ਹਿੰਦੂ+ਸਿੱਖ+ਮੁਸਲਮਾਨ) ਵਿਚ ਹੋਣਾ ਸੀ, ਨਾ ਕਿ 'ਸਿੱਖ' ਤੇ 'ਹਿੰਦੂ' ਵਿਚ ਜਾਂ 'ਸਿੱਖ' ਤੇ 'ਹਿੰਦੂ+ਕੇਂਦਰ' ਵਿਚ। ਹੁਣ ਵਾਲੀ ਅਫ਼ਸੋਸਨਾਕ ਹਾਲਤ ਦੀ ਕਿੰਨੀ ਜ਼ਿੰਮੇਵਾਰੀ ਕੇਂਦਰ ਦੀ ਹੈ ਤੇ ਕਿੰਨੀ ਪੰਜਾਬ ਦੇ ਹਿੰਦੂ ਸਿਆਸੀ ਆਗੂਆਂ ਦੀ, ਜੇ ਇਸ ਦੀ ਚਰਚਾ ਛੇੜ ਲਈਏ ਤਾਂ ਸ਼ਬਰੇ ਦੋਹਾਂ ਨੂੰ ਦੋਸ਼ੀਆਂ ਦੇ ਕਟਹਿਰੇ ਵਿਚ ਖਲੋਣਾ ਪਵੇਗਾ ਤੇ ਸਪਸ਼ਟ ਹੈ ਕਿ ਜੇ ਹਾਲਤ ਵਿਚ ਸੁਧਾਰ ਹੋਣਾ ਹੈ ਤਾਂ ਇਨ੍ਹਾਂ ਨੂੰ ਆਪਣੀ ਪੰਜਾਬ ਤੇ ਸਿੱਖਾਂ ਨਾਲ ਸੰਬੰਧ ਰੱਖਣ ਵਾਲੀ ਸਿਆਸਤ ਵਿਚ ਬੁਨਿਆਦੀ ਤਬਦੀਲੀਆਂ ਕਰਨੀਆਂ ਪੈਣਗੀਆਂ, ਪਰ ਇਸ ਅਧਿਐਨ ਵਿਚ ਕਿਉਂਕਿ ਮੈਂ ਨਿਰੋਲ ਸਿੱਖਾਂ ਦੀ ਸਿਆਸਤ ਨੂੰ ਸੰਬੋਧਿਤ ਹਾਂ, ਇਸ ਲਈ ਕੇਂਦਰ ਜਾਂ ਪੰਜਾਬੀ ਹਿੰਦੂਆਂ ਨਾਲ ਦੂਸ਼ਣਬਾਜ਼ੀ ਵਿਚ ਪੈਣ ਦੀ ਥਾਂ, ਆਪਣੇ ਆਪ ਨੂੰ ਇਕ ਸਵਾਲ ਕਰਦਾ ਹਾਂ : ਪੰਜਾਬ ਦੇ ਸਿਆਸੀ ਸਵਾਲ ਨੂੰ, ਅਮਨ ਤੇ ਕਾਨੂੰਨ ਦਾ ਸਵਾਲ ਬਣਾ ਕੇ ਹਜ਼ਾਰਾਂ ਪੁਲਸੀਆਂ ਤੇ ਫ਼ੌਜੀਆਂ ਦੇ ਖ਼ਰਚੇ ਪੰਜਾਬੀਆਂ ਦੇ ਸਿਰ ਪਾ ਕੇ, ਪਿਛਲੇ ਦੋ ਵਰ੍ਹੇ ਤੋਂ, ਪੰਜਾਬ ਦੀ ਆਰਥਿਕਤਾ ਦੀ ਜੋ ਮਿੱਝ ਕੱਢੀ ਜਾ ਰਹੀ ਹੈ, ਉਸ ਨੂੰ ਨਜਿੱਠਣ ਵਾਸਤੇ ਤੇ ਵਿਸ਼ਾਲ ਹਿੰਦੁਸਤਾਨੀ ਭਾਈਚਾਰੇ ਵਿਚ ਆਪਣੀ ਮਾਣਯੋਗ ਥਾਂ ਬਣਾਉਣ ਲਈ, ਚਾਹੇ ਇਹ ਨਿਪਟਾਰਾ ਕੇਂਦਰੀ ਜਾਂ ਸੂਬਾਈ ਅਧਿਕਾਰੀਆਂ ਨੂੰ ਪਸੰਦ ਆਵੇ ਜਾਂ ਨਾ, ਸਿੱਖਾਂ ਨੂੰ ਕੀ ਕਰਨਾ ਚਾਹੀਦਾ ਹੈ ? ਸਿੱਖਾਂ ਲਈ ਕਿਹੜਾ ਰਾਹ ਘਾਤਕ ਤੇ ਕਿਹੜਾ ਮੁਕਤੀ-ਦਾਤਾ ਹੈ ? ਫ਼ਿਰਕੂ ਜ਼ਹਿਰ ਨੂੰ ਹੋਰ ਜ਼ਹਿਰੀਲਾ ਬਣਾਉਣ ਵਾਲੇ ਪਾਸੇ ਪੈਣਾ; ਫ਼ਿਰਕੂ ਪਾੜੇ ਨੂੰ ਵੱਧ ਚੌੜਾ ਕਰਨ ਵਾਲੇ ਪਾਸੇ ਪੈਣਾ, ਹਿੰਦੂ ਤੇ ਸਿੱਖ ਦੀ ਪੰਜਾਬੀਪੁਣੇ ਦੀ ਸਾਂਝ ਨੂੰ ਛੇਤੀ ਤੋਂ ਛੇਤੀ ਤੋੜਨ ਦਾ ਜਤਨ ਕਰਨਾ ਕਿ ਫੈਲ ਚੁੱਕੇ ਜ਼ਹਿਰ ਨੂੰ ਚੂਸ ਕੇ ਥੁੱਕ ਛੱਡਣ ਤੇ ਨਵੇਂ ਰਿਸ਼ਤੇ ਕਾਇਮ ਕਰਨ ਵੱਲ ਪੈਣਾ ? ਕੀ ਪੰਜਾਬੀ ਹਿੰਦੂਆਂ ਨੂੰ ਯਰਕਾ ਕੇ ਜਾਂ ਹੁੱਲੜਬਾਜ਼ੀ ਨਾਲ ਜਾਂ ਹੱਤਿਆ-ਨੀਤੀ ਦੀ ਦਹਿਸ਼ਤ ਰਾਹੀਂ ਉਸੇ ਤਰ੍ਹਾਂ ਪੰਜਾਬ ਵਿੱਚੋਂ ਨੱਸ ਜਾਣ ਉੱਤੇ ਮਜਬੂਰ ਕੀਤਾ ਜਾਏ, ਜਿਵੇਂ ਕਦੀ ਅਸੀਂ ਆਪ ਆਪੋ-ਆਪਣੇ ਬੁਚਕੇ ਚੁੱਕੀ 1947 ਵਿਚ ਪਾਕਿਸਤਾਨ ਤੋਂ ਭੱਜੇ ਸਾਂ ਜਾਂ ਉਨ੍ਹਾਂ ਦਾ ਵਿਸ਼ਵਾਸ ਜਿੱਤ ਕੇ, ਪੰਜਾਬ ਦੇ ਪਾਰ-ਉਤਾਰੇ ਲਈ, ਕੋਈ ਉਸ ਤਰ੍ਹਾਂ ਦਾ ਸਾਂਝਾ ਹੰਭਲਾ ਸੰਭਵ ਬਣਾਇਆ ਜਾਵੇ, ਜਿਸ ਤਰ੍ਹਾਂ ਪੰਚ-ਤੰਤਰੀ ਕਬੂਤਰਾਂ ਨੇ ਸ਼ਿਕਾਰੀ ਦੇ ਜਾਲ ਤੋਂ ਮੁਕਤੀ ਪ੍ਰਾਪਤ ਕਰਨ ਲਈ ਮਾਰਿਆ ਸੀ ?

ਖ਼ੁਸ਼ਕਿਸਮਤੀ ਨਾਲ ਸਿੱਖਾਂ ਦਾ ਸਭ ਤੋਂ ਵੱਡਾ ਸਿਆਸੀ ਦਲ—ਸ਼੍ਰੋਮਣੀ ਅਕਾਲੀ ਦਲ, ਹਿੰਸਾ, ਹੱਤਿਆ ਤੇ ਧੱਕੜਸ਼ਾਹੀ ਵਾਲੀ ਸਿਆਸਤ ਦੀ ਪ੍ਰੋੜ੍ਹਤਾ ਨਹੀਂ ਕਰਦਾ। ਗੁਰੂ ਨਾਨਕ ਦੇਵ ਦਾ ਕਥਨ ਹੈ: "ਆਪਿ ਮਰੈ ਅਵਰਾ ਨਹ ਮਾਰੀ" (ਸ੍ਰੀ ਗੁ.ਗ੍ਰੰ.ਸਾ, ਪੰਨਾ 356)। ਹੱਤਿਆ-ਨੀਤੀ ਦੇ ਵਿਰੁੱਧ ਇਸ ਧਾਰਮਿਕ ਬੰਦਸ਼ ਤੋਂ ਛੁੱਟ, ਪੰਜਾਬ ਤੋਂ ਬਾਹਰ ਲੱਖਾਂ ਸੁਖੀ ਵੱਸਦੇ ਸਿੱਖਾਂ ਦੇ ਸਿੱਧੇ ਹਿਤ ਦਾ ਸੁਆਲ ਵੀ ਤਾਂ ਮੌਜੂਦ ਹੈ! ਸਿੱਖਾਂ ਲਈ ਉਹੀ ਰਾਹ ਸੁਲੱਭ ਹੈ, ਜੋ ਉਹਨਾਂ ਲਈ ਘਰੋਂ ਬਾਹਰ ਦੇ ਰਾਹ ਖੋਲ੍ਹਦਾ ਹੈ ਤੇ ਉਹ ਰਾਹ, ਅਸਲ ਵਿਚ, ਕੁਰਾਹ ਹੈ, ਜੋ ਬਾਹਰ ਜਾ ਚੁੱਕਿਆਂ ਨੂੰ ਵੀ ਬਦੋ-ਬਦੀ ਘਰ ਮੋੜ ਲਿਆਉਂਦਾ ਹੈ। ਸਾਰੰਸ਼ ਇਹ ਕਿ ਹਾਲਾਤ ਦੀ ਜਿਸ ਕੁੜਿੱਕੀ ਵਿਚ ਇਸ ਵੇਲੇ ਸਿੱਖ ਫਸੇ ਹੋਏ ਦਿੱਸਦੇ ਹਨ, ਉਸ ਵਿੱਚੋਂ ਨਿਕਲ ਕੇ ਪਤਵੰਤਾ ਜੀਵਨ ਬਿਤਾਉਣ ਲਈ ਜ਼ਰੂਰੀ ਹੈ ਕਿ ਉਹ:

(i) ਹਿੰਸਾ ਵਾਲੇ ਰਾਹ ਨੂੰ ਖ਼ੁਦਕੁਸ਼ੀ ਵਾਲਾ ਰਾਹ ਸਮਝਣ;

(ii) ਪੰਜਾਬ ਵਿਚ ਸ਼੍ਰੋਮਣੀ ਅਕਾਲੀ ਦਲ ਵਾਲਾ ਉਹੀ ਰਾਹ ਅਪਣਾਉਣ, ਜਿਸ ਉੱਤੇ ਸਿੱਖਾਂ ਨੂੰ ਤੁਰਦਿਆਂ ਵੇਖ ਕੇ, ਪੰਡਿਤ ਮਦਨ ਮੋਹਨ ਮਾਲਵੀਆ ਜੀ ਆਪਣੀ ਇੱਛਾ ਨਾਲ, ਆਪਣੇ ਸਹਿ-ਧਰਮੀਆਂ (co-religionists) ਨੂੰ ਇਹ ਅਪੀਲ ਕਰਨ ਉੱਤੇ

ਮਜਬੂਰ ਹੋ ਗਏ ਸਨ ਕਿ ਹਰ ਹਿੰਦੂ ਪਰਿਵਾਰ ਵਿੱਚੋਂ ਇਕ ਇਕ ਜੀ ਸਿੱਖ ਪੰਥ ਨੂੰ ਅਰਪਿਤ ਕੀਤਾ ਜਾਵੇ।

(iii) ਦਸੌਂਗੀ ਸਿੱਖ ਸ਼ਹਿਰੀਆਂ ਵਾਂਗ, ਆਪਣੀ, ਕਾਰਜ-ਕੁਸ਼ਲਤਾ (professional excellence) ਰਾਹੀਂ ਆਪਣੇ ਆਲੇ-ਦੁਆਲੇ ਦੇ ਸਮਾਜ ਦੇ ਏਨੇ ਜ਼ਰੂਰੀ ਤੇ ਉਤਪਾਦਕ (productive) ਅੰਗ ਬਣਨ ਦਾ ਜਤਨ ਕਰਨ ਕਿ ਇਨ੍ਹਾਂ ਤੋਂ ਬਿਨਾਂ ਸਮਾਜ ਆਪਣੇ ਆਪ ਨੂੰ ਊਣਾ ਮਹਿਸੂਸ ਕਰਨ ਲੱਗ ਪਵੇ।

## 7

ਹੋ ਸਕਦਾ ਹੈ ਕੋਈ ਇਹ ਕਹੇ ਕਿ ਮੇਰੇ ਯਹੂਦੀ ਮਿੱਤਰ ਦਾ ਠੀਕ ਜਵਾਬ ਇਹ ਸੀ ਕਿ ਸਿੱਖਾਂ ਦਾ ਅੰਤਿਮ ਨਿਸ਼ਾਨਾ, ਸੁਤੰਤਰ ਰਾਜ ਕਾਇਮ ਕਰ ਕੇ ਆਪਣੀ ਹਸਤੀ ਦੀਆਂ ਜੜ੍ਹਾਂ ਨੂੰ ਪਤਾਲ ਤਕ ਪਹੁੰਚਾਉਣਾ ਹੈ।

ਰਾਜ ਦੀ ਹੋਂਦ ਨਾਲ ਸਿੱਖ ਧਰਮ ਦੀ ਹਸਤੀ ਤੇ ਰਾਜ ਦੀ ਅਣਹੋਂਦ ਨਾਲ ਸਿੱਖ ਧਰਮ ਦੀ ਮੌਤ ਜੋੜਨੀ, ਸਿੱਖਾਂ ਨੂੰ ਸਿੱਖ ਰਾਜ ਦੇ ਹੱਕ ਵਿਚ ਪ੍ਰਭਾਵਿਤ ਕਰਨ ਵਾਲੀ ਇਕ ਜਬਰਦਸਤ ਜਜ਼ਬਾਤੀ ਜੁਗਤ ਹੈ, ਜਿਸ ਦੇ ਚੱਕਰ ਵਿੱਚੋਂ, ਆਪਣੇ ਰਾਜ-ਭਾਗ ਦਾ ਸੁਆਦ ਹੰਢਾ ਚੁੱਕੇ ਸਿੱਖਾ ਲਈ ਛੇਤੀ ਕੀਤਿਆਂ ਨਿਕਲਣਾ, ਸੌਖਾ ਨਹੀਂ, ਪਰ ਜਿਵੇ ਮੈਂ ਪਹਿਲਾਂ ਬੇਨਤੀ ਕਰ ਆਇਆ ਹਾ, ਮੇਰਾ ਜਤਨ ਹੈ ਕਿ ਮੈਂ ਹਰ ਮਸਲੇ ਨੂੰ ਗ਼ੈਰ-ਜਜ਼ਬਾਤੀ ਪੱਧਰ ਉੱਤੇ ਸਮਝਾਂ ਤੇ ਨਜਿੱਠਾਂ। ਸੋ ਜਿੰਨਾ ਚਿਰ ਇਹ ਸਪਸ਼ਟ ਨਾ ਹੋਵੇ ਕਿ ਸਿੱਖ ਰਾਜ ਦਾ ਸੰਕਲਪ ਕੀ ਹੈ, ਇਸ ਦੇ ਹੱਕ ਜਾ ਵਿਰੋਧ ਵਿਚ ਕੁੱਝ ਕਹਿਣਾ ਠੀਕ ਨਹੀ। ਪਟਿਆਲੇ ਦੇ ਇਕ ਰਾਜਵਾਦੀ ਨੌਜਵਾਨ ਨਾਲ ਮੇਰਾ ਜੋ ਬਚਨ-ਬਿਲਾਸ ਹੋਇਆ, ਉਸ ਤੋਂ ਕੁੱਝ ਨਾ ਕੁੱਝ ਅਗਵਾਈ ਲਈ ਜਾ ਸਕਦੀ ਹੈ:

ਸਵਾਲ : ਕੀ ਸਿੱਖ ਰਾਜ ਦੀ ਵਾਗ-ਡੋਰ ਰਾਜਿਆਂ ਦੇ ਹੱਥ ਵਿਚ ਹੋਵੇਗੀ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਨਹੀਂ।

ਸਵਾਲ : ਕੀ ਸਿੱਖ ਰਾਜ ਵਿਚ ਵੋਟ ਦਾ ਹੱਕ ਕੇਵਲ ਸਿੱਖਾਂ ਨੂੰ ਹੋਵੇਗਾ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਨਹੀਂ।

ਸਵਾਲ ਕੀ ਸਿੱਖ ਰਾਜ ਵਿਚ ਸਿੱਖ ਦੀ ਇਕ ਵੋਟ ਦਾ ਮਤਲਬ ਹੋਵੇਗਾ, ਦੋ ਵੋਟਾਂ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਨਹੀ।

ਸਵਾਲ : ਕੀ ਸਿੱਖ ਰਾਜ ਦੀ ਸਾਰੀ ਪ੍ਰਬੰਧਕ ਜਾ ਇੰਤਜ਼ਾਮੀਆ ਵਾਗ-ਡੋਰ ਅਕਾਲ ਤਖ਼ਤ ਦੇ ਸਰਬ-ਉੱਚ ਜੱਥੇਦਾਰ ਜੀ ਦੇ ਹੱਥਾਂ ਵਿਚ ਹੋਵੇਗੀ ?

ਜਵਾਬ : ਫ਼ਰਜ ਕਰੋ, ਮੇਰਾ ਜਵਾਬ ਹੈ, ਨਹੀਂ।

ਸਵਾਲ : ਕੀ ਸਿੱਖ ਰਾਜ ਵਿਚ ਸਿੱਖ ਪਹਿਲੇ ਦਰਜੇ ਦੇ ਸ਼ਹਿਰੀ ਹੋਣਗੇ ਤੇ ਗ਼ੈਰ-ਸਿੱਖ ਦੂਜੇ ਦਰਜੇ ਦੇ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਨਹੀਂ।

ਸਵਾਲ : ਕੀ ਗ਼ੈਰ-ਸਿੱਖਾਂ ਨੂੰ ਆਪਣੇ ਧਰਮ ਪ੍ਰਚਾਰਨ ਦੀ ਪੂਰੀ ਖੁੱਲ੍ਹ ਹੋਵੇਗੀ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਧਰਮ-ਵਿਰੋਧੀ ਪ੍ਰਚਾਰ ਦੀ ਨਹੀਂ, ਧਰਮ-ਹਿਤੈਸੀ ਪ੍ਰਚਾਰ ਦੀ ਖੁੱਲ੍ਹ ਹੋਵੇਗੀ।

ਸਵਾਲ : ਕੀ ਸਰਕਾਰੀ ਅਸਾਮੀਆਂ ਨਿਰੋਲ ਯੋਗਤਾ ਦੇ ਆਧਾਰ ਉੱਤੇ ਭਰੀਆਂ ਜਾਣਗੀਆਂ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਹਾਂ।

ਸਵਾਲ : ਤਾਂ ਕੀ ਉਹ ਹਰ ਪੱਖੋਂ ਜਮਹੂਰੀ ਰਾਜ ਹੋਵੇਗਾ ?

ਜਵਾਬ : ਫ਼ਰਜ਼ ਕਰੋ, ਮੇਰਾ ਜਵਾਬ ਹੈ, ਹਾਂ।

ਜਿਸ 'ਫ਼ਰਜ਼ ਕਰੋ' ਢੰਗ ਨਾਲ ਮੈਨੂੰ ਮੇਰੇ ਸਵਾਲਾਂ ਦੇ ਜਵਾਬ ਮਿਲੇ, ਉਹ ਕੱਟੜ ਰਾਜਵਾਦੀਆਂ ਦੇ ਸਿੱਖ ਰਾਜ ਵਾਲੇ ਸੰਕਲਪ ਨਾਲ ਪੂਰਾ ਮੇਲ ਖਾਂਦੇ ਹਨ ਕਿ ਨਹੀਂ, ਮੈਂ ਨਹੀਂ ਕਹਿ ਸਕਦਾ, ਕਿਉਂਕਿ ਮੈਨੂੰ ਅਜੇ ਉਨ੍ਹਾਂ ਨਾਲ ਸਿੱਧੀ ਗੱਲ ਕਰਨ ਦਾ ਮੌਕਾ ਨਹੀਂ ਮਿਲਿਆ, ਪਰ ਕਿਆਸ ਇਹੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ ਦਾ ਜਮਹੂਰੀ ਨਿਜ਼ਾਮ ਹੀ ਸਿੱਖ ਜਨਤਾ ਦੇ ਸਿਆਸੀ ਝੁਕਾਵਾਂ ਦੇ ਵਧੇਰੇ ਅਨੁਕੂਲ ਹੋਵੇਗਾ। ਹੁਣ ਸੋਚਣ ਵਾਲੀ ਗੱਲ ਇਹ ਹੈ ਕਿ ਜੇ ਉਹ ਜਮਹੂਰੀ ਰਾਜ ਹੋਵੇਗਾ ਤਾਂ ਉਸ ਦਾ ਹੁਣ ਦੇ ਰਾਜ ਤੋਂ ਕਿੰਨਾ ਕੁ ਫ਼ਰਕ ਹੋਵੇਗਾ ਤੇ ਜੇ ਜਮਹੂਰੀ ਨਾ ਹੋਇਆ ਤੇ ਸਿੱਖ ਜਨਤਾ ਨੂੰ ਜਮਹੂਰੀਅਤ ਦੇ ਹੱਕ ਵਿਚ ਉਸੇ ਤਰ੍ਹਾਂ ਦਾ ਸੰਘਰਸ਼ ਕਰਨਾ ਪਿਆ, ਜਿਸ ਤਰ੍ਹਾਂ ਦਾ ਸਿੱਖ ਰਿਆਸਤਾਂ ਦੇ ਰਾਜਿਆਂ ਦੇ ਵਿਰੁੱਧ, ਰਿਆਸਤੀ ਪਰਜਾ ਮੰਡਲ ਦੇ ਝੰਡੇ ਹੇਠ, ਸਿੱਖ ਜਨਤਾ ਨੂੰ ਕਰਨਾ ਪਿਆ ਸੀ ਤਾਂ ਸਿੱਖ ਹਾਕਮ ਸ਼੍ਰੇਣੀਆਂ ਦਾ ਅੰਦੋਲਨਕਾਰੀਆਂ ਵੱਲ ਕੀ ਰਵੱਈਆ ਹੋਵੇਗਾ ? ਉਦਾਸੀਆਂ, ਨਿਰਮਲਿਆਂ, ਸੇਵਾ-ਪੰਥੀਆਂ, ਨਿਹੰਗਾਂ, ਸਹਿਜਧਾਰੀਆਂ ਤੇ ਗ਼ੈਰ-ਅੰਮ੍ਰਿਤਧਾਰੀ ਸਿੱਖਾਂ ਨਾਲ ਕੀ ਸਲੂਕ ਹੋਵੇਗਾ ? ਪਾਕਿਸਤਾਨ ਵਿਚ ਸ਼ੀਆ ਤੇ ਅਹਿਮਦੀ ਮੁਸਲਮਾਨਾਂ ਨਾਲ ਜੋ ਕੁੱਝ ਬੀਤ ਰਿਹਾ ਹੈ, ਉਹ ਨਮੂਨੇ ਦਾ ਕੰਮ ਤਾਂ ਨਹੀਂ ਦੇਵੇਗਾ ? ਗ਼ੈਰ-ਜੱਟ ਸਿੱਖ ਦੂਜੇ ਦਰਜੇ ਦੇ ਸਿੱਖ ਤਾਂ ਨਹੀਂ ਮੰਨੇ ਜਾਣਗੇ ?

ਮੈਂ ਆਪਣੇ ਅਧਿਐਨ ਵਿਚ ਇਕ ਥਾਂ ਕਹਿ ਆਇਆ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਰਾਹੀਂ, ਸਿੱਖਾਂ ਦੀ ਸਮੂਹਿਕ ਮੱਤ ਨੇ ਕੁੱਝ ਠੀਕ ਫ਼ੈਸਲੇ ਲਏ ਹਨ, ਜਿਵੇਂ, ਨਿਰੋਲ ਆਪਣੇ ਲਈ ਨਹੀਂ, ਸਾਰੇ ਪੰਜਾਬ ਦੇ ਸਾਂਝੇ ਸੈਕੂਲਰ ਹਿਤਾਂ ਲਈ ਲੜਨਾ ਹੈ, ਸਿਆਸੀ ਲੜਾਈ ਕੇਂਦਰ ਨਾਲ ਲੜਨੀ ਹੈ ਤੇ ਇਸ ਨੂੰ ਹਿੰਦੂ-ਸਿੱਖ ਲੜਾਈ ਵਾਲੀ ਫ਼ਿਰਕੂ ਸ਼ਕਲ ਨਹੀਂ ਲੈਣ ਦੇਣੀ। ਅਕਾਲੀ ਦਲ ਦਾ ਇਹ ਵੀ ਨਿਰਣਾ ਹੈ ਕਿ ਅਸੀਂ ਸਿੱਖ ਰਾਜ ਦੇ ਨਹੀਂ, ਪੰਜਾਬ ਲਈ ਵਧੇਰੇ ਸਿਆਸੀ ਤੇ ਰਾਜਕੀ ਹੱਕਾਂ ਦੇ ਇੱਛਕ ਹਾਂ। ਮੈਂ ਦਲ ਦੇ ਇਨ੍ਹਾਂ ਫ਼ੈਸਲਿਆਂ ਦਾ ਸਮਰਥਕ (supporter) ਹਾਂ, ਕਿਉਂਕਿ :

1. ਇਹ ਫ਼ੈਸਲੇ, ਸਾਂਝੇ ਪੰਜਾਬ ਦਾ ਗ਼ੈਰ-ਫ਼ਿਰਕੂ ਸੰਕਲਪ ਲੈ ਕੇ ਤੁਰਦੇ ਹਨ।
2. ਲੋਕ-ਰਾਜੀ, ਜਮਹੂਰੀ ਨਿਜ਼ਾਮ ਦੇ ਅਸੂਲਾਂ ਉੱਤੇ ਪੂਰੇ ਉਤਰਦੇ ਹਨ।
3. ਸਿੱਖਾਂ ਲਈ ਪੰਜਾਬ ਦੇ ਅੰਦਰ ਤੇ ਪੰਜਾਬ ਤੋਂ ਬਾਹਰ ਵਿਕਾਸ ਦੇ ਮੌਕਿਆਂ ਦੀ ਸੰਭਾਵਨਾ ਨੂੰ ਮੋਕਲਾ ਕਰਦੇ ਹਨ।

ਜੇ ਕੋਈ ਇਹ ਸਮਝਦਾ ਹੋਵੇ ਕਿ ਭਾਰਤ ਦੇ ਜਮਹੂਰੀ ਨਿਜ਼ਾਮ ਵਿਚ ਸਿੱਖਾਂ ਨੂੰ "ਖੁੱਲ੍ਹ ਜਾ ਸਿਮ-ਸਿਮ" ਕਹਿਣ ਦੀ ਦੇਰ ਹੋਵੇਗੀ ਕਿ ਸਾਰੇ ਬੰਦ ਦਰਵਾਜ਼ੇ ਆਪੇ ਖੁੱਲ੍ਹ ਜਾਣਗੇ, ਤਾਂ ਉਹ ਸਰਾਸਰ ਭੁਲੇਖੇ ਵਿਚ ਹੈ। ਜਿਵੇਂ ਅਕਾਲੀ ਦਲ ਨੇ ਪੰਜਾਬ ਲਈ ਵਧੇਰੇ ਸਿਆਸੀ ਹੱਕ ਲੈਣ ਵਾਸਤੇ ਸਾਰੇ ਭਾਰਤ ਦੇ ਰਾਜਾਂ ਨੂੰ ਸਿਆਸੀ ਤੇ ਮਾਲੀ ਹੱਕ ਦਿਵਾਉਣ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਹੈ, ਇਸ ਤਰ੍ਹਾਂ ਦੀਆਂ ਪਤਾ ਨਹੀਂ ਕਿੰਨੀਆਂ ਬੇਇਨਸਾਫ਼ੀਆਂ ਤੇ ਕਿੰਨੇ ਵਿਤਕਰੇ ਦੂਰ ਕਰਾਉਣ ਲਈ, ਸਿੱਖਾਂ ਨੂੰ, ਕਦੀ ਆਗੂ ਬਣ ਕੇ ਤੇ ਕਦੀ ਪਿਛਲੱਗ ਬਣ

ਕੇ, ਸਿਆਸੀ ਤੇ ਗ਼ੈਰ-ਸਿਆਸੀ ਲੜਾਈਆਂ ਸਹੇੜਨੀਆਂ ਪੈਣਗੀਆਂ ਤਾਂ ਜੋ ਭਾਰਤ ਦੀ ਹਾਕਮ ਸ਼੍ਰੇਣੀ ਦੀ ਜਮਹੂਰੀਅਤ ਦੇ ਅਸਲ ਸੰਕਲਪ ਨੂੰ ਵਿਗਾੜਨ ਦੀ ਰੁਚੀ ਨੂੰ ਠੱਲ੍ਹ ਪਾਈ ਜਾ ਸਕੇ ਤੇ ਸਮਾਜ ਵਿੱਚੋਂ ਤਅੱਸੁਬ ਤੇ ਵਿਤਕਰੇ ਵਾਲੇ ਦੂਰਭਾਵ ਕੱਢੇ ਜਾ ਸਕਣ। ਇਸ ਤਰ੍ਹਾਂ ਦੇ ਸੰਘਰਸ਼ਾਂ ਤੋਂ ਸਿੱਖਾਂ ਨੂੰ ਨਾ ਝਕਣ ਦੀ ਲੋੜ ਹੈ, ਨਾ ਘਬਰਾਉਣ ਦੀ, ਕਿਉਂਕਿ ਤਜਰਬਾ ਦੱਸਦਾ ਹੈ ਕਿ ਸੰਘਰਸ਼ ਵੇਲੇ ਸਿੱਖ ਤਿਆਰ-ਬਰ-ਤਿਆਰ, ਇਕ-ਮੁੱਠ ਤੇ ਚੜ੍ਹਦੀ ਕਲਾ ਵਿਚ ਹੁੰਦੇ ਹਨ, ਪਰ ਸੰਘਰਸ਼ ਨਾ ਹੋਣ ਦੀ ਸੂਰਤ ਵਿਚ, ਉਨ੍ਹਾਂ ਨੂੰ ਤਿਆਰ-ਬਰ-ਤਿਆਰ ਰਹਿਣ ਲਈ, ਮਜਬੂਰਨ, ਇਕ ਦੂਜੇ ਦੇ ਬੱਖੇ ਪੈਣਾ ਪੈਂਦਾ ਹੈ (they have to fly at each other's throats)!

## 8

ਹੁਣ ਮੇਰੇ ਨਿਪਟਾਉਣ ਜੋਗਾ ਇੱਕੋ ਸਵਾਲ ਰਹਿ ਗਿਆ ਹੈ, ਜੋ ਇਸ ਲੇਖ ਦਾ ਧੁਰਾ ਤੇ ਸਵਾਲਾਂ ਦਾ ਸਵਾਲ ਹੈ—ਕੀ ਇਸ ਵੇਲੇ ਦੇ ਹਾਲਾਤ ਵਿਚ ਸਿੱਖਾਂ ਨੂੰ ਆਪਣੀ ਸਿਆਸਤ ਉੱਤੇ ਧਰਮ ਦਾ ਝੰਡਾ ਝੁਲਾ ਕੇ ਤੁਰਨਾ ਚਾਹੀਦਾ ਹੈ ਜਾਂ ਨਹੀਂ ? ਇਸ਼ਾਰੇ ਨਾਲ ਤਾਂ ਇਸ ਸਵਾਲ ਦਾ ਜਵਾਬ ਦਿੱਤਾ ਜਾ ਚੁੱਕਾ ਹੈ, ਪਰ ਹੋਰਨਾਂ ਸਵਾਲਾਂ ਵਾਂਗ ਇਸ ਸਵਾਲ ਬਾਰੇ ਵੀ ਮੈਂ ਆਪਣੀ ਰਾਏ ਘੁਸਮੁਸੇ ਵਿਚ ਨਹੀਂ ਰਹਿਣ ਦੇਣੀ ਚਾਹੁੰਦਾ।

ਕੁੱਝ ਚਿਰ ਹੋਇਆ, ਇਕ ਫ਼ਰਾਂਸੀਸੀ ਫ਼ਲਾਸਫ਼ਰ, ਡਾ. ਯੂਜੀਂ ਦ ਜ਼ਿਲਾਹ, ਮੇਰੇ ਪਾਸ ਠਹਿਰੇ ਹੋਏ ਸਨ। ਉਹ ਸਿੱਖ ਫ਼ਲਸਫ਼ੇ ਦੀਆਂ ਪ੍ਰਾਚੀਨ ਭਾਰਤੀ ਜੜ੍ਹਾਂ ਲੱਭਣ ਲਈ ਪੰਜਾਬ ਵਿਚ ਆਏ ਸਨ। ਇਕ ਦਿਨ ਅਖ਼ਬਾਰ ਵਿੱਚੋਂ ਇਕ ਖ਼ਬਰ ਪੜ੍ਹ ਕੇ ਕਹਿਣ ਲੱਗੇ, "ਧਰਮ ਦੇ ਆਧਾਰ ਉੱਤੇ ਸਿਆਸਤ ਉਸਾਰਨ ਦਾ ਇਕ ਵੱਡਾ ਨੁਕਸਾਨ ਇਹ ਹੁੰਦਾ ਹੈ ਕਿ ਕਸਰ ਤਾਂ ਹੁੰਦੀ ਹੈ ਸਿਆਸੀ ਹਾਕਮਾਂ ਜਾਂ ਉਨ੍ਹਾਂ ਦੀ ਸਿਆਸਤ ਵਿਚ, ਪਰ ਬਦਨਾਮੀ ਖ਼ਾਹ-ਮਖ਼ਾਹ, ਹੋ ਜਾਂਦੀ ਹੈ ਧਰਮ ਦੀ ਜਾਂ ਸਾਰੀ ਧਾਰਮਿਕ ਸੰਪ੍ਰਦਾਇ ਦੀ।" ਅਕਾਲੀ ਦਲ ਦੇ ਮੋਰਚੇ ਦੇ ਲਮਕ ਜਾਣ ਉੱਤੇ, ਛਿੱਥੇ ਪੈ ਗਏ ਕੁੱਝ ਨੌਜਵਾਨਾਂ ਦੀਆਂ ਕਥਿਤ ਕਾਰਵਾਈਆਂ ਨੇ ਅੱਜ ਮੈਨੂੰ ਡਾ. ਜ਼ਿਲਾਹ ਦਾ ਕਥਨ ਤੇ ਉਹ ਘਿਨਾਉਣੀ (despicable) ਗੱਲ-ਬਾਤ ਚੇਤੇ ਕਰਾ ਦਿੱਤੀ ਹੈ, ਜੋ ਹੱਤਿਆਰੇ ਡਾਇਰ ਨੂੰ, ਜੱਲ੍ਹਿਆਂ ਵਾਲੇ ਬਾਗ਼ ਦਾ ਸਾਕਾ ਸਫਲਤਾ ਨਾਲ ਸਿਰੇ ਚਾੜ੍ਹਨ ਲਈ, ਅਕਾਲ ਤਖ਼ਤ ਵੱਲੋਂ ਸਰੋਪਾ ਬਖ਼ਸ਼ੇ ਜਾਣ ਵੇਲੇ, ਉਸ ਦੇ ਤੇ ਸਰਬਰਾਹ ਅਰੂੜ ਸਿੰਘ ਵਿਚਾਲੇ ਹੋਈ ਸੀ।[16] ਪਰ ਅੱਜ ਜਿਸ ਸਿਆਸੀ ਨਿਜ਼ਾਮ ਵਿਚ ਹਰ ਇਕ ਨੂੰ ਆਪਣੇ ਧਰਮ ਅਨੁਸਾਰ ਜੀਵਨ

---

16. ਜਰਨੈਲ ਡਾਇਰ ਦੇ ਜੀਵਨੀਕਾਰ ਦੇ ਸ਼ਬਦਾਂ ਵਿਚ ਇਹ ਵਾਰਤਾ ਇਸ ਤਰ੍ਹਾਂ ਵਾਪਰੀ ਸੀ: ".....he and his Brigade Major, Captain Briggs, were summoned to the Golden Temple, and found themselves in the presence of the chief priest and leaders of the sect.
"Sahib," they said, "you must become a Sikh even as Nikalseyn Sahib became a Sikh."
The General thanked them for the honour, but he objected that he could not as a British officer let his hair grow long.
Arur Singh laughed. "We will let you off the long hair," he said

ਬਿਤਾਉਣ ਦੀ ਖੁੱਲ੍ਹ ਹੋਵੇ, ਉਸ ਵਿਚ ਧਰਮ ਦੇ ਨਾਂ ਉੱਤੇ ਸਿਆਸਤ ਚਲਾਉਣ ਦਾ ਇਕ ਹੋਰ ਵੱਡਾ ਖ਼ਤਰਾ ਹੈ, ਜਿਹੜਾ ਇਸੇ ਮੋਰਚੇ ਦੇ ਦੌਰਾਨ ਉੱਭਰ ਕੇ ਸਾਹਮਣੇ ਆਇਆ ਹੈ, ਤੇ ਉਹ ਹੈ ਮੁਕਾਬਲੇ ਵਿਚ ਦੂਣੇ ਫ਼ਿਰਕੂ ਮਾਹੌਲ ਦੀ ਉਪਜ। ਸ਼੍ਰੋਮਣੀ ਅਕਾਲੀ ਦਲ ਦੀਆਂ ਮੰਗਾਂ ਦੇ ਗ਼ੈਰ-ਫ਼ਿਰਕੂ ਹੋਣ ਦੇ ਬਾਵਜੂਦ, ਦਲ ਵੱਲੋਂ ਪੇਸ਼ ਹੋਈਆਂ ਮੰਗਾਂ ਨੂੰ, ਜਿਸ ਤਰ੍ਹਾਂ ਪੰਜਾਬ ਵਿਚ ਹਿੰਦੂ-ਸਿੱਖ ਤਣਾਉ ਪੈਦਾ ਕਰਨ ਲਈ ਵਰਤਿਆ ਗਿਆ ਹੈ, ਉਸ ਤੋਂ ਸਬਕ ਸਿੱਖ ਕੇ ਸਿੱਖਾਂ ਨੂੰ ਹੀ ਨਹੀਂ, ਭਾਰਤ ਦੇ ਘੱਟ-ਗਿਣਤੀ ਵਾਲੇ ਹਰ ਮਤ-ਮਤਾਂਤਰ ਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਕਿ ਅੱਜ ਦੇ ਹਾਲਾਤ ਵਿਚ ਧਰਮ ਨੂੰ ਫ਼ਿਰਕੂ ਰੰਗਤ ਧਾਰਨ ਤੋਂ ਕਿਵੇਂ ਬਚਾਇਆ ਜਾਵੇ ? ਇਹ ਮਗ਼ਜ਼ਮਾਰੀ ਕੇਵਲ ਇਸ ਖ਼ਾਤਰ ਨਹੀਂ ਕਰਨੀ ਕਿ ਫ਼ਿਰਕੂਪੁਣਾ ਤੇ ਧਾਰਮਿਕਤਾ ਦੋ ਬਿਲਕੁਲ ਵਿਰੋਧੀ ਭਾਵ ਹਨ, ਬਲਕਿ ਇਸ ਲਈ ਵੀ ਕਰਨੀ ਹੈ ਕਿ ਜੇ ਭਾਰਤ ਦੀ ਬਹੁ-ਗਿਣਤੀ ਨੇ, ਨੰਗੇ-ਚਿੱਟੇ ਹੋ ਕੇ, ਆਪਣਾ ਕੱਟੜ ਫ਼ਿਰਕੂ ਰੂਪ ਵਿਖਾਉਣਾ ਸ਼ੁਰੂ ਕਰ ਦਿੱਤਾ ਤਾਂ ਇਸ ਦਾ ਬਹੁਤਾ ਨੁਕਸਾਨ, ਨਿਸਚੇ ਹੀ ਘਟ-ਗਿਣਤੀ ਵਾਲੇ ਧਰਮਾਂ ਨੂੰ ਹੋਵੇਗਾ। ਹਿੰਦੂ ਬਹੁ-ਗਿਣਤੀ ਤੇ ਈਸਾਈ ਜਾਂ ਮੁਸਲਮਾਨ ਬਹੁ-ਗਿਣਤੀ ਦੇ ਘਟ-ਗਿਣਤੀਆਂ ਨਾਲ ਵਿਹਾਰ ਵਿਚ ਗੁਣਾਤਮਕ ਫ਼ਰਕ (qualitative difference) ਸਮਝ ਲੈਣਾ ਚਾਹੀਦਾ ਹੈ। ਮੁਸਲਮਾਨ ਦੇਸਾਂ ਵਿਚ ਧਾਰਮਿਕ ਘਟ-ਗਿਣਤੀਆਂ ਦਾ ਇਕ ਸਿਰੇ ਤੋਂ ਹੀ ਸਫ਼ਾਇਆ ਕੀਤਾ ਜਾਂਦਾ ਰਿਹਾ ਹੈ ਜਾਂ ਉਨ੍ਹਾਂ ਨੂੰ ਘੱਟ ਹੱਕਾਂ ਉੱਤੇ ਹੀ ਸਬਰ ਕਰਨਾ ਪੈਂਦਾ ਰਿਹਾ ਹੈ। ਈਸਾਈ ਬਹੁ-ਗਿਣਤੀ ਵੀ ਕਰੀਬ-ਕਰੀਬ ਇਸੇ ਰਾਹ ਉੱਤੇ ਹੀ ਤੁਰਦੀ ਰਹੀ ਹੈ। ਘੱਟ-ਗਿਣਤੀ ਵਾਲਿਆਂ ਦਾ ਕੰਡਾ ਕੱਢਣ ਲਈ ਤਲਵਾਰ ਦੀ ਵਰਤੋਂ ਆਮ ਹੁੰਦੀ ਰਹੀ ਹੈ ਪਰ ਹਿੰਦੂ ਬਹੁ-ਗਿਣਤੀ ਦੇ ਹਥਿਆਰ, ਆਮ ਤੌਰ ਉੱਤੇ, ਅਹਿੰਸਕ ਤੇ ਮਨੋਵਿਗਿਆਨਿਕ ਸੂਖਮਤਾ ਵਾਲੇ ਰਹੇ ਹਨ—ਜਿਵੇਂ ਭਿੱਟ ਦਾ ਹਥਿਆਰ। ਇਕ ਪਾਸੇ ਵਰਣ-ਆਸ਼ਰਮ ਤੇ ਦੂਜੇ ਪਾਸੇ ਕਰਮ-ਸਿੱਧਾਂਤ ਨੂੰ ਆਪਣੇ ਧਾਰਮਿਕ ਸਿਸਟਮ ਦਾ ਹਿੱਸਾ ਬਣਾ ਕੇ ਕਰੋੜਾਂ ਮਨੁੱਖਾਂ ਨੂੰ, ਅਛੂਤ ਬਣਾ ਦਿੱਤਾ ਗਿਆ—ਏਥੋਂ ਤਕ ਕਿ ਉਹ ਆਪਣੇ ਆਪ ਨੂੰ ਸੱਚਮੁੱਚ ਹੀ ਅਛੂਤ ਮੰਨਣ ਲੱਗ ਪਏ ! ਮੁਸਲਮਾਨਾਂ ਉੱਤੇ ਵੀ, ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ, ਇਸੇ ਸਮਾਜਿਕ ਬਾਈਕਾਟ

---

☛ General Dyer offered another objection, "But I cannot give up smoking."

"That you must do," said Arur Singh.

"No," said the General, "I am very sorry, but I cannot give up smoking."

The priest conceded, "We will let you give it up gradually."

"That I promise you," said the General, "at the rate of one cigarette a year."

The Sikhs, chuckling, proceeded with the initiation. General Dyer and Captain Briggs were invested with the five kakas, the sacred emblems of that war-like brotherhood, and so became Sikhs. Moreover, a shrine was built to General Dyer at their holy place, Guru Sat Sultani....." (ਏਥੇ 'ਗੁਰੂ ਸਰ ਸਤਲਾਣੀ' ਚਾਹੀਦਾ ਸੀ).

Ian Colvix, *The life of General Dyer,* ਪਹਿਲੀ ਛਾਪ 1929, ਦੂਜੀ ਛਾਪ 1931, London, William Blackwood & Sons, Ltd., ਸਫ਼ੇ 201-202.

ਵਾਲੇ ਹਥਿਆਰ ਦੀ ਵਰਤੋਂ ਕੀਤੀ ਗਈ। ਹਿੰਦੂ ਬਹੁ-ਗਿਣਤੀ ਦੂਜਾ ਹਥਿਆਰ ਕਲਾਵੇ ਵਿਚ ਲੈਣ ਦਾ ਵਰਤਦੀ ਰਹੀ ਹੈ—ਜਿਸ ਨਾਲ ਭਿੱਟ ਨਹੀਂ ਵਰਤਣੀ, ਉਸ ਨੂੰ ਆਪਣੇ ਵਿਸ਼ਾਲ ਕਲਾਵੇ ਵਿਚ ਸ਼ਾਂਮਿਲ ਕਰਨ ਦਾ ਜਤਨ ਕਰਨਾ ਹੈ ਤਾਂ ਜੋ ਉਹ ਆਪਣੇ ਵੱਖਰੇਪਣ ਨੂੰ ਭੁਲਾ ਦੇਵੇ, ਜਿਵੇਂ ਜੈਨੀਆਂ ਤੇ ਬੋਧੀਆਂ ਨਾਲ ਕੀਤਾ ਗਿਆ ਹੈ। ਸਿੱਖਾਂ ਉੱਤੇ ਵੀ ਇਸੇ ਵਿਹਾਰ ਦਾ ਵਾਰ ਕੀਤਾ ਗਿਆ, ਪਰ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੀ ਗੁੜ੍ਹਤੀ, ਸਿੱਖਾਂ ਦੀ ਵੱਖਰੀ ਹਸਤੀ ਨੂੰ ਖ਼ਤਮ ਨਹੀਂ ਹੋਣ ਦੇਂਦੀ। ਸਿੱਖ ਚਾਹੁੰਦੇ ਹਨ, ਉਨ੍ਹਾਂ ਦਾ ਵੱਖਰਾਪਣ ਬਰਾਬਰੀ ਦੀ ਪੱਧਰ ਉੱਤੇ ਪਰਵਾਨ ਕੀਤਾ ਜਾਵੇ ਤੇ ਈਮਾਨਦਾਰੀ ਨਾਲ, 'ਕਲਾਵੇ-ਬੰਦ ਏਕਤਾ' ਦੀ ਥਾਂ 'ਅਨੇਕਤਾ ਵਿਚ ਏਕਤਾ' ਵਾਲੀ ਨੀਤੀ ਅਪਣਾਈ ਜਾਵੇ। ਜਿੰਨਾ ਚਿਰ ਸਿੱਖ ਧਰਮ ਵਿਚ ਜਾਨ ਹੈ ਤੇ ਸਿੱਖਾਂ ਵਿਚ ਜੀਉਂਦੇ ਰਹਿਣ ਦੀ ਤਾਂਘ ਜਾਗਦੀ ਹੈ, ਉਹ ਕਲਾਵਾ-ਨੀਤੀ ਨੂੰ ਸਫਲ ਨਹੀਂ ਹੋਣ ਦੇਣਗੇ, ਪਰ ਇਸ ਨੀਤੀ ਦਾ ਮੁਕਾਬਲਾ ਕਿਹੜੇ ਸਿਆਸੀ ਪੈਂਤੜੇ ਨਾਲ ਕਰਨਾ ਹੈ? ਸ਼੍ਰੋਮਣੀ ਅਕਾਲੀ ਦਲ ਦਾ ਸਿੱਧਾ ਜਵਾਬ ਹੋਵੇਗਾ ਕਿ ਸਿੱਖਾਂ ਨੂੰ ਸਿੱਖ ਝੰਡੇ ਥੱਲੇ ਇਕੱਠੇ ਹੋ ਕੇ ਸਿਆਸੀ ਜੰਗ ਲੜਨੀ ਚਾਹੀਦੀ ਹੈ, ਪਰ ਮੇਰਾ ਵਿਸ਼ਲੇਸ਼ਣ ਇਹ ਹੈ ਕਿ ਸੈਕੂਲਰ ਵਿਧਾਨ ਵਾਲੇ ਦੇਸਾਂ ਵਿਚ ਮਾਹੌਲ ਨੂੰ ਘੱਟ ਤੋਂ ਘੱਟ ਫ਼ਿਰਕੂ ਬਣਾਉਣਾ ਧਾਰਮਿਕ ਘੱਟ-ਗਿਣਤੀ ਵਾਲੇ ਲੋਕਾਂ ਦੇ ਆਪਣੇ ਹਿੱਤ ਵਿਚ ਹੈ। ਉੱਪਰੋਂ ਸਰਕਾਰ ਧਾਰਮਿਕ ਮਾਮਲਿਆਂ ਵਿਚ ਦਖ਼ਲ ਦੇਣਾ ਬੰਦ ਕਰੇ ਤੇ ਥੱਲਿਓਂ ਸਿਆਸੀ ਪਾਰਟੀਆਂ ਧਰਮ ਨੂੰ ਸਿਆਸਤ ਦਾ ਘੋੜਾ ਬਣਾਉਣ ਤੋਂ ਸੰਕੋਚ ਕਰਨ ਤਾਂ ਫ਼ਿਰਕੂ ਖ਼ਤਰੇ ਦੇ ਟਲਣ ਦੀ ਸੰਭਾਵਨਾ ਉੱਘੜੇਗੀ। ਅੱਜਕੱਲ ਧਾਰਮਿਕ ਸਿਆਸਤ ਵਿਚ, ਝੱਟ ਪੱਟ, ਫ਼ਿਰਕੂ ਸਿਆਸਤ ਬਣ ਜਾਣ ਦੀ ਰੁਚੀ ਹੈ, ਜਿਸ ਦੀ ਕੁੱਖ ਵਿੱਚੋਂ ਕਿਸੇ ਤਰ੍ਹਾਂ ਦੇ ਵਿਕਾਸ ਦੀ ਥਾਂ ਹੋਰ ਤਿਖੇਰੀ ਤੇ ਵਧੇਰੇ ਜ਼ਹਿਰੀਲੀ ਸਿਆਸਤ ਜਨਮ ਲੈਂਦੀ ਹੈ। ਮੈਂ ਸਿੱਧ ਕਰ ਆਇਆ ਹਾਂ ਕਿ ਸਿੱਖਾਂ ਉੱਤੇ ਇਹੋ ਜਿਹੀ ਕੋਈ ਧਾਰਮਿਕ ਬੰਦਸ਼ ਨਹੀਂ ਹੈ ਕਿ ਉਹ ਹਰ ਸਮੇਂ ਆਪਣੇ ਧਰਮ ਨੂੰ ਸਿਆਸਤ ਨਾਲ ਗੁੰਨ੍ਹ ਕੇ ਰੱਖਣ। ਜੇ ਇਸ ਤਰ੍ਹਾਂ ਦੀ ਕੋਈ ਬੰਦਸ਼ ਹੁੰਦੀ ਤਾਂ ਨਵੰਬਰ, 1956 ਵਿਚ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਹਾਊਸ, ਮਾਸਟਰ ਤਾਰਾ ਸਿੰਘ ਜੀ ਦੇ ਪੰਡਿਤ ਨਹਿਰੂ ਨਾਲ ਹੋਏ ਸਮਝੌਤੇ ਪਿੱਛੋਂ, ਆਪਣੇ ਵਿਧਾਨ ਵਿੱਚੋਂ 'ਸਿਆਸੀ ਸਰਗਰਮੀ' ਵਾਲੀ ਧਾਰਾ (clause) ਕੱਢ ਕੇ, ਦਲ ਨੂੰ ਸਿੱਖਾਂ ਦੀ ਨਿਰੋਲ "ਧਾਰਮਿਕ, ਵਿਦਿਅਕ, ਸੱਭਿਆਚਾਰਕ, ਸਮਾਜਿਕ ਤੇ ਆਰਥਿਕ ਭਲਾਈ"[17] ਉੱਤੇ ਪਹਿਰਾ ਦੇਣ ਵਾਲੀ ਸੰਸਥਾ ਕਿਉਂ ਏਲਾਨਦਾ? ਮੇਰਾ ਸੁਝਾ ਇਹ ਹੈ ਕਿ ਧਾਰਮਿਕ ਮਾਮਲਿਆਂ ਦੀ ਪਹਿਰੇਦਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਕੇ, ਸ਼੍ਰੋਮਣੀ ਅਕਾਲੀ ਦਲ, ਸੰਘਰਸ਼ਾਂ ਦੇ ਵਿਸ਼ਾਲ ਤਜਰਬੇ ਲੈ ਕੇ, ਪੰਜਾਬ ਤੇ ਭਾਰਤ ਦੇ ਸਿਆਸੀ ਅਖਾੜੇ ਵਿਚ, ਗ਼ੈਰ-ਧਾਰਮਿਕ ਪ੍ਰੋਗਰਾਮ ਲੈ ਕੇ ਉਤਰੇ, ਤਾਂ ਜੋ ਸਿੱਖ ਰਾਜਨੀਤੀ ਨੂੰ ਖੁੱਲ੍ਹ ਕੇ ਖੇਡਣ ਲਈ ਇਕ ਬੜਾ ਮੋਕਲਾ ਵਿਹੜਾ ਮਿਲ ਜਾਵੇ, ਜਿੱਥੋਂ ਸਿੱਖਾਂ ਨੂੰ ਆਪਣੀ ਗਿਣਤੀ ਦੇ ਮੁਕਾਬਲੇ ਵਿਚ ਕਿਤੇ ਵੱਧ ਲਾਭ ਹੋਣ ਦੀ ਆਸ ਹੈ ਤੇ ਸਮੁੱਚੇ ਭਾਰਤ ਨੂੰ ਉਨ੍ਹਾਂ ਤੋਂ ਵੀ ਵੱਧ ਲਾਭ ਦੀ।

---

17. ਦਿਲਗੀਰ, ਹਰਜਿੰਦਰ ਸਿੰਘ, *ਸ਼੍ਰੋਮਣੀ ਅਕਾਲੀ ਦਲ,* 1980, ਚੰਡੀਗੜ੍ਹ, ਮਾਡਰਨ ਪਬਲਿਸ਼ਰਜ਼, ਸਫ਼ੇ 230-31; Mohan Lal, *Disintegration of Punjab,* 1984, Chandigarh, Sameer Prakashan, ਸਫ਼ੇ 27-28; ਗੁਲਸ਼ਨ, ਧੰਨਾ ਸਿੰਘ, *ਅੱਜ ਦਾ ਪੰਜਾਬ ਤੇ ਸਿੱਖ ਰਾਜਨੀਤੀ,* 1979, ਰਾਮਪੁਰਾ ਫੂਲ, ਧਾਲੀਵਾਲ ਪਬਲਿਸ਼ਿੰਗ ਹਾਊਸ, ਸਫ਼ਾ 73.

# ਮੱਧ-ਕਾਲੀ ਪੰਜਾਬ ਦੇ ਧਾਰਮਿਕ-ਸਾਹਿੱਤਿਕ ਗਠਨ ਵਿਚ ਅੰਮ੍ਰਿਤਸਰ ਦੀ ਦੇਣ

ਮੱਧ-ਕਾਲੀ ਪੰਜਾਬ ਦੇ ਧਾਰਮਿਕ-ਸਾਹਿੱਤਿਕ ਗਠਨ ਵਿਚ ਅੰਮ੍ਰਿਤਸਰ ਦੀ ਦੇਣ ਦਾ ਠੀਕ ਮੁੱਲ ਪਾਉਣ ਲਈ ਇਸ ਨਗਰ ਦੀ ਸਥਾਪਤੀ ਤੋਂ ਕੁੱਝ ਸੌ ਵਰ੍ਹੇ ਪਹਿਲਾਂ ਦੇ ਪੰਜਾਬੀ-ਬੋਲਦੇ ਇਲਾਕੇ ਦੇ ਰਾਜਨੀਤਿਕ ਇਤਿਹਾਸ ਉੱਤੇ ਇਕ ਤਰਦੀ-ਤਰਦੀ ਨਜ਼ਰ ਮਾਰਨੀ ਜ਼ਰੂਰੀ ਲੱਗਦੀ ਹੈ। ਇਸ ਕਾਰਜ ਦੀ ਅਸਲ ਆਰੰਭਿਕ ਰੇਖਾ ਗੁਪਤ ਸਾਮਰਾਜ ਦੀ ਸਮਾਪਤੀ ਹੋਣੀ ਚਾਹੀਦੀ ਸੀ, ਪਰ ਲੇਖ ਦੇ ਵਾਧੇ ਤੋਂ ਡਰ ਕੇ, ਮੈਂ ਮਹਮੂਦ ਗ਼ਜ਼ਨਵੀ ਦੇ ਭਾਰਤ-ਪ੍ਰਵੇਸ਼ ਤੋਂ ਗੁਰੂ ਨਾਨਕ ਦੇਵ ਤਕ ਦੇ ਸਮੇਂ ਉੱਤੇ ਇਕ ਬਿਹੰਗਮ ਦ੍ਰਿਸ਼ਟੀ ਸੁੱਟ ਕੇ ਹੀ ਲੋੜੀਂਦੀ ਪਿਛੋਕੜ ਉਸਾਰਨ ਦਾ ਜਤਨ ਕਰਾਂਗਾ। ਭਾਵੇਂ ਮਹਮੂਦ ਤੋਂ ਕਾਫ਼ੀ ਪਹਿਲਾਂ ਸਿੰਧ-ਮੁਲਤਾਨ ਉੱਤੇ ਅਰਬੀ-ਇਸਲਾਮੀ ਅਧਿਕਾਰ ਦੇ ਪੈਰ ਜੰਮ ਚੁੱਕੇ ਸਨ, ਪਰ ਠੇਠ ਪੰਜਾਬ ਉੱਤੇ ਇਸਲਾਮ ਦਾ ਖੁੱਲ੍ਹਾ ਆਕਰਮਣ, ਜਿਸ ਵਿਚ ਦੇਸੀ ਧਾਰਮਿਕ ਕੇਂਦਰਾਂ ਨੂੰ, ਜੋ ਉਸ ਵੇਲੇ ਦੀ ਪਰਵਾਨ, ਪੱਕੀ ਤੇ ਸਥਾਪਿਤ ਸੰਸਕ੍ਰਿਤੀ ਦੇ ਘਰ ਵੀ ਸਨ, ਚੁਣ ਚੁਣ ਕੇ ਉਜਾੜਿਆ ਗਿਆ, ਮਹਮੂਦ ਨਾਲ ਹੀ ਸ਼ੁਰੂ ਹੋਇਆ। ਇਹੀ ਨਹੀਂ, ਕਈ ਬਾਅਦ ਦੇ ਮੁਸਲਮਾਨ ਹਮਲਾ-ਆਵਰਾਂ ਨੇ, ਬੁਤ ਤੋੜਨ ਅਤੇ ਕੁਫ਼ਰ ਤੇ ਕਾਫ਼ਰਾਂ ਦਾ ਬੀ ਨਾਸ ਕਰਨ ਦੇ ਨਾਅਰੇ ਵੀ ਮਹਮੂਦ ਪਾਸੋਂ ਹੀ ਪ੍ਰਾਪਤ ਕੀਤੇ। ਮੰਦਰਾਂ ਤੇ ਪਾਠਸ਼ਾਲਾਵਾਂ ਨੂੰ ਨਸ਼ਟ ਕਰਨ, ਪੁਸਤਕਾਲਿਆਂ ਨੂੰ ਅਗਨੀ-ਭੇਟ ਕਰਨ ਤੇ ਇਸਲਾਮ ਦੇ ਬੂਟੇ ਲਈ ਹਿੰਦ ਵਿਚ ਵੱਧ ਤੋਂ ਵੱਧ ਸੁਖਾਵੇਂ ਹਾਲਾਤ ਪੈਦਾ ਕਰਨ ਦੀ ਮਹਮੂਦੀ ਨੀਤੀ ਦਾ ਅਸਰ ਪੰਜਾਬੀ-ਭਾਸ਼ੀ ਇਲਾਕੇ ਉੱਤੇ ਕੁੱਝ ਵਧੇਰੇ ਹੋਣਾ ਕੁਦਰਤੀ ਸੀ, ਕਿਉਂਕਿ ਏਥੇ ਉਸ ਦੀ ਭੂਤ-ਫੇਰੀ ਤਕਰੀਬਨ ਹਰ ਵਰ੍ਹੇ ਪੈਂਦੀ ਰਹੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਧਰਮ ਦੀ ਪਕੜ ਤੇ ਸੰਸਕ੍ਰਿਤੀ ਦੀਆਂ ਜੜ੍ਹਾਂ ਨੂੰ ਢਿੱਲੇ ਹੁੰਦਿਆਂ ਬੜੀ ਦੇਰ ਲੱਗਦੀ ਹੈ, ਇਸ ਲਈ ਜੇ ਮਹਮੂਦ ਦੇ ਸਾਲਾਨਾ ਹੱਲਿਆਂ ਤੋਂ ਪਿੱਛੋਂ ਹੋਰ ਫ਼ੌਜੀ ਕਾਰਵਾਈਆਂ ਬੰਦ ਹੋ ਜਾਂਦੀਆਂ ਤਾਂ ਹੋ ਸਕਦਾ ਸੀ ਕਿ ਹਾਲਾਤ ਕਿਸੇ ਹੋਰ ਰੁਖ਼ ਤੁਰਦੇ, ਪਰ ਜਿਸ ਤਰ੍ਹਾਂ ਬਾਹਰਲੇ ਤੇ ਅੰਦਰਲੇ ਹੱਲਿਆਂ ਦੇ ਕਾਰਣ, ਪੰਜਾਬੀ ਇਲਾਕਾ, ਰਾਜ-ਪ੍ਰਬੰਧ ਦੀ ਵਿਆਪਕ ਅਣਸਥਿਰਤਾ ਤੇ ਜਾਨ-ਮਾਲ ਦੀ ਹੱਤਿਆ ਦਾ ਸ਼ਿਕਾਰ ਬਣਿਆ, ਉਸ ਦਾ ਅਸਰ ਉੱਚ ਦੇਸੀ ਸੰਸਕ੍ਰਿਤੀ ਦੇ ਮੁਹਾਂਦਰੇ ਤੇ ਉਸ ਦੇ ਭਵਿੱਖ ਉੱਤੇ ਕਾਫ਼ੀ ਪਿਆ, ਖ਼ਾਸ ਕਰਕੇ, ਜਦ ਮਹਮੂਦ ਦੇ ਵੇਲੇ ਤੋਂ ਹੀ ਇਹ ਸਾਰਾ ਇਲਾਕਾ ਇਕ ਬਦੇਸੀ ਧਰਮ, ਇਸਲਾਮ ਦੇ ਰਾਜ-ਛਤਰ ਹੇਠ ਆ ਚੁੱਕਾ ਸੀ।

## 2

ਮਹਮੂਦ ਗ਼ਜ਼ਨਵੀ ਤੋਂ ਬਹਿਲੋਲ ਲੋਧੀ ਤਕ ਦੀਆਂ ਫ਼ੌਜੀ ਪ੍ਰਕਾਰ ਦੀਆਂ ਘਟਨਾਵਾਂ ਦਾ ਅਸਲੋਂ ਸਰਸਰੀ ਜਿਹਾ ਬਿਉਰਾ ਕੁੱਝ ਇਸ ਤਰ੍ਹਾਂ ਦਾ ਬਣਦਾ ਹੈ :

ਯਾਰ੍ਹਵੀਂ ਸਦੀ ਦੇ ਉਦੈ ਹੁੰਦੇ ਸਾਰ ਮਹਮੂਦ ਨੇ ਪੱਛਮੋਤਰੀ ਭਾਰਤ ਵੱਲ ਮੂੰਹ ਕੀਤਾ ਤੇ ਅਗਲੇ ਤਕਰੀਬਨ ਤਿੰਨ ਦਹਾਕੇ, ਹੁਣ ਵਾਲੇ ਪੱਛਮੀ ਤੇ ਪੂਰਬੀ ਪੰਜਾਬ ਸਮੇਤ, ਉੱਤਰੀ ਹਿੰਦੁਸਤਾਨ ਨੂੰ ਤਹਿਸ਼-ਨਹਿਸ਼ ਕਰਨ ਉੱਤੇ ਹੀ ਲਾਏ। 1030 ਈ. ਵਿਚ ਜਦੋਂ ਮਹਮੂਦ ਦੀ ਮ੍ਰਿਤੂ ਹੋਈ, ਲਾਹੌਰ ਤਕ ਦਾ ਪੰਜਾਬੀ ਇਲਾਕਾ ਗ਼ਜ਼ਨਵੀ ਸਲਤਨਤ ਦਾ ਭਾਗ ਬਣ ਚੁੱਕਾ ਸੀ ਪਰ ਇਉਂ ਹੋਣ ਨਾਲ ਇਹ ਨਿਤ-ਨਵੀਆਂ ਸ਼ਾਮਤਾਂ ਤੋਂ ਬਚ ਨਾ ਸਕਿਆ। ਚਹੁੰ-ਪੰਜਾਂ ਸਾਲਾਂ ਦੇ ਅੰਦਰ-ਅੰਦਰ, ਮਹਮੂਦ ਦੇ ਪੁੱਤਰ ਤੇ ਉੱਤਰ-ਅਧਿਕਾਰੀ, ਮਸਊਦ ਨੂੰ, ਪੰਜਾਬ ਦੀ ਸੁਧਾਈ ਲਈ ਇਕ ਜਰਨੈਲ ਭੇਜਣਾ ਪਿਆ, ਜੋ ਲਾਹੌਰ ਤੇ ਸਿਆਲਕੋਟ ਦੇ ਲੱਕ ਭੰਨ ਕੇ ਗ਼ਜ਼ਨੀ ਮੁੜ ਗਿਆ। ਇਕ ਸਾਲ ਪਿੱਛੋਂ ਮਸਊਦ ਆਪ ਹਾਂਸੀ ਤਕ ਦੇ ਸਾਰੇ ਇਲਾਕੇ ਉੱਤੇ ਦਨਦਨਾਉਂਦਾ ਫਿਰਿਆ। 1042 ਵਿਚ ਮਸਊਦ ਦਾ ਪੁੱਤਰ ਤੇ ਉੱਤਰ-ਅਧਿਕਾਰੀ ਮੌਦੂਦ, ਆਪਣੀ ਪ੍ਰਭੁਤਾ ਪੱਕੀ ਕਰਨ ਲਈ ਚੜ੍ਹ ਆਇਆ। 1048 ਵਿਚ ਉਹ ਫੇਰ, ਗ਼ਜ਼ਨੀ ਦੀਆਂ ਫ਼ੌਜਾਂ, ਪਿਸ਼ਾਵਰ ਵਿਚ ਦੀ, ਲਾਹੌਰ ਉੱਤੇ ਚਾੜ੍ਹ ਲਿਆਇਆ। 1052-53 ਵਿਚ ਅਬਦੁੱਰ-ਰਸ਼ੀਦ ਨੇ, ਜੋ ਉਸ ਵੇਲੇ ਗ਼ਜ਼ਨੀ ਦਾ ਤਾਜਦਾਰ ਸੀ, ਕਾਂਗੜੇ ਦੀ ਬਗ਼ਾਵਤ ਦੇ ਦਮਨ ਲਈ ਆਪਣੀਆਂ ਫ਼ੌਜਾਂ ਭੇਜੀਆਂ। 1059 ਵਿਚ, ਉਸ ਵੇਲੇ ਦੇ ਸੁਲਤਾਨ, ਇਬਰਾਹੀਮ ਨੇ, ਦੱਖਣੀ ਪੰਜਾਬ ਵਿਚ ਆ ਤਬਾਹੀ ਮਚਾਈ। 1119 ਵਿਚ ਬਹਿਰਾਮ ਲੁੱਟ-ਮਾਰ ਲਈ ਆ ਧਮਕਿਆ। ਆਪਣੇ ਰਾਜ-ਕਾਲ ਵਿਚ ਹੀ ਉਸ ਨੇ ਦੂਜੀ ਵਾਰ ਫੇਰ ਪੰਜਾਬ ਵਿਚ ਹੇਠਲੀ ਉੱਤੇ ਲਿਆਂਦੀ। ਮੁਇਜ਼ੁੱਦ-ਦੀਨ ਮੁਹੰਮਦ ਗ਼ੌਰੀ ਦੀਆਂ ਫ਼ੌਜਾਂ 1175, 1178, 1186 ਤੇ 1190-91 ਵਿਚ ਪੰਜਾਬ ਦਾ ਲਹੂ ਨਿਚੋੜਦੀਆਂ ਰਹੀਆਂ। 1192 ਵਿਚ ਗ਼ੌਰੀ ਨੇ, ਸਾਰੇ ਪੰਜਾਬ ਨੂੰ ਲਿਤਾੜ ਕੇ, ਤਰਾਉੜੀ ਦੇ ਮੈਦਾਨ ਵਿਚ ਦਿੱਲੀ-ਪਤੀ, ਪ੍ਰਿਥਵੀ ਰਾਜ ਚੌਹਾਨ ਨੂੰ ਜਾ ਢਾਹਿਆ ਤੇ ਕੁਤਬੁੱਦ-ਦੀਨ ਏਬਕ ਨੂੰ ਪੰਜਾਬ ਦਾ ਗਵਰਨਰ ਥਾਪਿਆ। 1196 ਵਿਚ ਫੇਰ ਮੁਇਜ਼ੁੱਦ-ਦੀਨ ਮੁਹੰਮਦ ਗ਼ੌਰੀ, ਸਾਰਾ ਪੰਜਾਬ ਗਾਹ ਕੇ, ਹਾਂਸੀ ਉੱਤੇ ਆ ਪਿਆ। 1205-6 ਵਿਚ ਉਹ ਖੋਖਰਾਂ ਦੀ ਬਗ਼ਾਵਤ ਦਬਾਉਣ ਲਈ ਪੰਜਾਬ ਵਿਚ ਖੌਰੂ ਪਾਉਂਦਾ ਰਿਹਾ ਪਰ ਵਾਪਸੀ ਉੱਤੇ ਕਤਲ ਹੋ ਗਿਆ। ਹਿੰਦੁਸਤਾਨ ਦਾ ਰਾਜ, ਗ਼ਜ਼ਨੀ ਦੀ ਥਾਂ ਦਿੱਲੀ ਤੋਂ ਕੁਤਬੁੱਦ-ਦੀਨ ਏਬਕ ਵੇਲੇ ਸ਼ੁਰੂ ਹੋਇਆ, ਪਰ ਪੰਜਾਬ ਨੂੰ ਫੇਰ ਵੀ ਸੁਖ ਦਾ ਸਾਹ ਨਾ ਆ ਸਕਿਆ। ਏਬਕ ਦੇ ਅੱਖਾਂ ਮੀਟਦੇ ਸਾਰ, 1210 ਵਿਚ, ਪੰਜਾਬ ਵਿਚ ਗੜਬੜ ਮੱਚ ਗਈ। ਯਿਲਦੀਜ਼ ਨੇ ਗ਼ਜ਼ਨੀ ਤੋਂ ਆ ਕੇ ਲਾਹੌਰ ਵਿਚ ਆਪਣੀ ਧੌਂਸ ਜਮਾ ਲਈ ਪਰ 1216 ਵਿਚ ਇਲਤੁਤਮਿਸ਼ ਕੋਲੋਂ ਤਰਾਉੜੀ ਵਿਚ ਮਾਰ ਖਾਧੀ। ਅਗਲੇ ਸਾਲ ਹੀ ਲਾਹੌਰ ਦੇ ਕਬਜ਼ੇ ਲਈ ਕਬਾਚੇ ਤੇ ਇਲਤੁਤਮਿਸ਼ ਵਿਚ ਖੜਕ ਪਈ। ਕਬਾਚੇ ਦਾ ਅਧਿਕਾਰ ਮੁਲਤਾਨ ਤੇ ਸਿੰਧ ਤੋਂ ਖ਼ਤਮ ਕਰਨ ਲਈ 1226 ਵਿਚ ਇਲਤੁਤਮਿਸ਼ ਨੇ ਉਸ ਪਾਸੇ ਵੱਲ ਮੁਹਾਰਾਂ ਮੋੜੀਆਂ ਤੇ ਅਰਬ ਸਾਗਰ ਤਕ ਦਾ ਇਲਾਕਾ ਆਪਣੀ ਸਲਤਨਤ ਵਿਚ ਸ਼ਾਮਿਲ ਕਰ ਲਿਆ। ਸੁਲਤਾਨਾ ਰਜ਼ੀਆ ਦੇ ਤਖ਼ਤ ਉੱਤੇ ਬੈਠਣ ਤੋਂ ਪਿੱਛੋਂ ਪੰਜਾਬ ਵਿਚ ਕਾਫ਼ੀ ਫ਼ੌਜੀ ਰੱਸਾ-ਕਸ਼ੀ ਹੋਈ। 1239 ਵਿਚ ਲਾਹੌਰ ਦੇ ਗਵਰਨਰ ਅੱਯਾਜ਼ ਦੇ ਖੰਭ

ਕੱਟਣ ਲਈ ਰਜ਼ੀਆ ਨੂੰ ਪੰਜਾਬ ਉੱਤੇ ਲਸ਼ਕਰ ਢੋਣਾ ਪਿਆ। 1241 ਵਿਚ ਮੁਗ਼ਲਾਂ ਦੀ ਨਵੀਂ ਬਿੱਜ ਆ ਪਈ। ਉਨ੍ਹਾਂ ਨੇ ਆਪਣੇ ਪਹਿਲੇ ਹੱਲੇ ਵਿਚ ਹੀ ਲਾਹੌਰ ਤਕ ਦੇ ਇਲਾਕੇ ਦੀ ਇੱਟ ਨਾਲ ਇੱਟ ਵਜਾ ਦਿੱਤੀ। ਅਜੇ ਚਾਰ ਵਰ੍ਹੇ ਹੀ ਲੰਘੇ ਸਨ ਕਿ ਮੁਗ਼ਲ ਫੇਰ ਮੁਲਤਾਨ ਉੱਤੇ ਆ ਚੜ੍ਹੇ। 1247 ਵਿਚ ਨਾਸਿਰੁੱਦ-ਦੀਨ ਮਹਮੂਦ ਤੇ ਬਲਬਨ ਦੋਵੇਂ ਪੰਜਾਬ ਨੂੰ ਸਰ ਕਰਨ ਲਈ ਦਿੱਲੀ ਤੋਂ ਤੁਰੇ, ਪਰ ਜਿਹਲਮ ਦੇ ਪਾਰ ਮੁਗ਼ਲਾਂ ਦੀ ਫ਼ੌਜ ਖੜੀ ਵੇਖ ਕੇ ਦਿੱਲੀ ਵੱਲ ਮੁੜ ਆਏ। 1249 ਵਿਚ ਮੁਲਤਾਨ ਤੇ ਉੱਚ ਅਸ਼ਾਂਤ ਰਹੇ। 1257 ਵਿਚ ਮੁਗ਼ਲਾਂ ਨੇ ਮੁਲਤਾਨ ਆ ਮੱਲਿਆ ਪਰ ਛੇਤੀ ਹੀ ਮੋੜਾ ਪਾ ਗਏ। 1268-69 ਵਿਚ ਦਿੱਲੀ ਤੋਂ, ਬਲਬਨ ਆਪ, ਦੁਆਬਾ ਸਿੰਧ-ਸਾਗਰ ਦੀ ਸੁਧਾਈ ਲਈ ਆ ਪਹੁੰਚਿਆ ਤੇ ਪੰਜਾਬ ਦੀ ਛਾਤੀ ਵਲੂੰਧਰ ਕੇ ਮੁੜ ਗਿਆ। ਪੰਜਾਬ ਨੂੰ 'ਸ਼ਾਂਤ' ਕਰਨ ਲਈ ਉਸ ਨੇ 1270 ਵਿਚ ਫੇਰ ਇਕ ਚੱਕਰ ਲਾਇਆ। 1279 ਵਿਚ ਮੁਗ਼ਲ, ਸਤਲੁਜ ਪਾਰ ਕਰ ਕੇ, ਸਾਰੇ ਉੱਤਰੀ ਪੰਜਾਬ ਉੱਤੇ ਛਾ ਗਏ ਪਰ ਮਾਰ ਪੈਣ ਉੱਤੇ ਮੁੜ ਗਏ। 1285 ਵਿਚ ਉਨ੍ਹਾਂ ਨੇ ਮੁਲਤਾਨ ਦੇ ਸੂਬੇ ਉੱਤੇ ਭਾਰਾ ਹੱਲਾ ਕੀਤਾ ਜਿਸ ਵਿਚ ਬਲਬਨ ਦਾ ਲਾਇਕ ਯੁਵਰਾਜ ਮੁਹੰਮਦ ਖ਼ਾਨ ਮਾਰਿਆ ਗਿਆ। ਬਲਬਨ ਦੇ ਉੱਤਰ-ਅਧਿਕਾਰੀ ਕੈਕੁਬਾਦ ਵੇਲੇ ਮੁਗ਼ਲਾਂ ਨੇ ਫੇਰ ਲਾਹੌਰ ਨੂੰ ਆ ਦਬੋਚਿਆ। 1292 ਵਿਚ ਡੇਢ ਲੱਖ ਮੁਗ਼ਲਾਂ ਦਾ ਟਿੱਡੀ-ਦਲ ਸਨਾਮ ਤਕ ਦੇ ਇਲਾਕੇ ਨੂੰ ਚੰਗੀ ਤਰ੍ਹਾਂ ਹੰਗਾਲ ਕੇ ਮੁੜ ਗਿਆ। 1296 ਵਿਚ ਲੁੱਟ ਦਾ ਲਾਲਚ ਮੁਗ਼ਲਾਂ ਨੂੰ ਜਲੰਧਰ ਤਕ ਲੈ ਆਇਆ, ਪਰ ਅਲਾਉੱਦ-ਦੀਨ ਖ਼ਿਲਜੀ ਦੀਆਂ ਫ਼ੌਜਾਂ ਨੇ ਉਨ੍ਹਾਂ ਨੂੰ ਅੱਗੇ ਵਧਣ ਤੋਂ ਡੱਕ ਦਿੱਤਾ।

1299 ਵਿਚ ਦੋ ਲੱਖ ਮੁਗ਼ਲ ਫ਼ੌਜ ਨੇ, ਸਾਰੇ ਪੰਜਾਬ ਉੱਤੇ ਸੁਹਾਗਾ ਫੇਰ ਕੇ ਦਿੱਲੀ ਦੀਆਂ ਜੂਹਾਂ ਵਿਚ ਜਾ ਸਾਹ ਲਿਆ, ਜਿੱਥੋਂ ਉਨ੍ਹਾਂ ਨੂੰ ਵਾਪਸ ਹੋਣਾ ਪਿਆ। 1303 ਵਿਚ ਸਵਾ ਲੱਖ ਮੁਗ਼ਲ ਫ਼ੌਜ ਨੇ ਇਕ ਵਾਰੀ ਫੇਰ ਦਿੱਲੀ ਦੇ ਦਰਵਾਜ਼ੇ ਜਾ ਖੜਕਾਏ ਪਰ ਅਲਾਉੱਦ-ਦੀਨ ਤੋਂ ਮੂੰਹ ਦੀ ਖਾਧੀ। 1304 ਵਿਚ ਚੰਗੇਜ਼ ਖ਼ਾਨ ਦੀ ਔਲਾਦ ਵਿੱਚੋਂ ਅਲੀ ਬੇਗ ਨਾਂ ਦੇ ਸਰਦਾਰ ਨੇ ਲੁੱਟ ਦਾ ਲਾਲਚ ਦੇ ਕੇ ਮੁਗ਼ਲਾਂ ਨੂੰ ਚਾੜ੍ਹ ਲਿਆਂਦਾ ਪਰ ਲੁੱਟ ਦਾ ਮਾਲ ਲਿਜਾਂਦੇ ਨੂੰ ਘੇਰ ਕੇ ਮਾਰ ਦਿੱਤਾ ਗਿਆ। ਇਸ ਮਾਰ ਦਾ ਬਦਲਾ ਲੈਣ ਲਈ ਮੁਗ਼ਲਾਂ ਨੇ 1306 ਵਿਚ ਪੰਜਾਬ ਨੂੰ ਫੇਰ ਬਲੀ ਦਾ ਬੱਕਰਾ ਬਣਾਇਆ ਪਰ ਲੁੱਟ ਦਾ ਮਾਲ ਲਿਜਾਂਦਿਆਂ ਦੇ ਰਾਹ ਵਿਚ ਹੜ੍ਹਿਆ ਹੋਇਆ ਸਿੰਧ, ਅੜਿੱਕਾ ਬਣ ਖਲੋਤਾ, ਜਿਸ ਕਰਕੇ ਪੰਜਾਬ ਦੇ ਗਵਰਨਰ, ਗ਼ਿਆਸੁੱਦ-ਦੀਨ ਤੁਗ਼ਲਕ ਲਈ, ਉਨ੍ਹਾਂ ਨੂੰ ਦਬਾਉਣਾ ਸੌਖਾ ਹੋ ਗਿਆ। ਗ਼ਿਆਸੁੱਦ-ਦੀਨ ਦੇ ਦਿੱਲੀ ਦੇ ਤਖ਼ਤ ਉੱਤੇ ਬੈਠਣ ਪਿੱਛੋਂ ਵੀ ਮੁਗ਼ਲਾਂ ਵੱਲੋਂ ਇਕ ਹੱਲੇ ਦਾ ਜ਼ਿਕਰ ਮਿਲਦਾ ਹੈ। 1327 ਵਿਚ ਮੁਹੰਮਦ ਤੁਗ਼ਲਕ, ਅਤੇ ਮੁਲਤਾਨ ਤੇ ਸਿੰਧ ਦੇ ਬਾਗ਼ੀ ਗਵਰਨਰ, ਕਿਸ਼ਲੂ ਖ਼ਾਨ ਦੀ ਜੰਗ ਅਬੋਹਰ ਦੀ ਜੂਹ ਵਿਚ ਹੋਈ। ਜਿੱਤ ਦੀ ਖ਼ੁਸ਼ੀ ਵਿਚ, ਜੇਤੂ ਮੁਹੰਮਦ ਨੇ, ਮੁਲਤਾਨ ਦੇ ਆਸ-ਪਾਸ ਦੇ ਇਲਾਕੇ ਵਿਚ ਖੁੱਲ੍ਹੀ ਲੁੱਟ-ਮਾਰ ਕੀਤੀ। ਅਜੇ ਮੁਹੰਮਦ ਤੁਗ਼ਲਕ ਨੂੰ ਦਿੱਲੀ ਵਿਚ ਮੁੜੇ ਨੂੰ ਬਹੁਤਾ ਚਿਰ ਨਹੀਂ ਸੀ ਹੋਇਆ ਕਿ ਮੁਗ਼ਲਾਂ ਦੀ ਇਕ ਵੱਡੀ ਫ਼ੌਜ, ਮਾਰੋ-ਮਾਰ ਕਰਦੀ, ਲਾਹੌਰ ਤੋਂ ਸਮਾਣੇ ਵਿਚ ਦੀ ਹੁੰਦੀ ਹੋਈ ਗੰਗਾ ਦੇ ਕੰਢਿਆਂ ਉੱਤੇ ਜਾ ਪਹੁੰਚੀ, ਪਰ ਸਰਕਾਰੀ ਫ਼ੌਜ ਨਾਲ ਟਕਰਾਉਣ ਪਿੱਛੋਂ, ਕਲਾਨੌਰ ਦੇ ਰਸਤੇ ਮੁੜ ਗਈ। ਇਬਨ ਬਤੂਤਾ 1333 ਵਿਚ ਹਿੰਦੁਸਤਾਨ ਵਿਚ ਦਾਖ਼ਲ ਹੋਇਆ। ਉਸ ਨੇ ਦਿੱਲੀ ਪਹੁੰਚਣ ਲਈ ਮੁਲਤਾਨ, ਅਬੋਹਰ, ਪਾਕਪਟਨ, ਸਰਸਾ ਤੇ ਹਾਂਸੀ ਵਾਲਾ ਰਾਹ

ਫੜਿਆ। ਉਸ ਦੇ ਸਫ਼ਰਨਾਮੇ ਵਿੱਚੋਂ ਪੰਜਾਬ ਦੀ ਬਦ-ਅਮਨੀ ਤੇ ਵਿਆਪਕ ਦੁਰਗਤ ਉੱਤੇ ਕਾਫ਼ੀ ਰੌਸ਼ਨੀ ਪੈਂਦੀ ਹੈ। ਇਨ੍ਹਾਂ ਦਿਨਾਂ ਦੀ ਗੱਲ ਹੈ ਕਿ ਲਾਹੌਰ ਦਾ ਇਕ ਮੁਗ਼ਲ, ਅਮੀਰ ਹਲਾਕੂ, ਖੋਖਰਾਂ ਨਾਲ ਰਲ ਕੇ, ਤੁਗ਼ਲਕ ਤੋਂ ਨਾਬਰ ਹੋ ਖੜੋਤਾ। ਦਿੱਲੀ ਦਾ ਵਜ਼ੀਰ, ਖ਼੍ਵਾਜਾ ਜਹਾਨ, ਉਨ੍ਹਾਂ ਦੇ ਮੁਕਾਬਲੇ ਲਈ ਨਿੱਤਰਿਆ। ਇਬਨ ਬਤੂਤਾ ਉਸ ਦੇ ਨਾਲ ਸੀ। ਲਾਹੌਰ ਦੇ ਭਿਅੰਕਰ ਸਰਬ-ਨਾਸ ਦਾ ਵਰਣਨ ਉਸ ਦੇ ਸਫ਼ਰਨਾਮੇ ਵਿਚ ਮੌਜੂਦ ਹੈ। 1343 ਵਿਚ ਮੁਹੰਮਦ ਤੁਗ਼ਲਕ ਨੇ ਕੈਥਲ, ਸੁਨਾਮ, ਸਮਾਣੇ ਤੇ ਘੁੜਾਮ ਨੂੰ ਸੋਧਣ ਲਈ ਬੜਾ ਕਹਿਰ ਵਰਤਾਇਆ। 1351 ਵਿਚ ਫ਼ੀਰੋਜ਼ ਤੁਗ਼ਲਕ, ਸਰਹੰਦ ਵਿਚ ਦੀ ਕਾਂਗੜਾ ਰਾਜ ਉੱਤੇ ਟੁੱਟ ਪਿਆ। ਇਤਿਹਾਸਕਾਰ ਫ਼ਰਿਸ਼ਤਾ ਉਸ ਦੇ ਜੁਆਲਾਮੁਖੀ ਵਿਚ ਕੀਤੇ ਅੱਤਿਆਚਾਰਾਂ ਦਾ ਲੂੰ ਕੰਡੇ ਖੜੇ ਕਰਨ ਵਾਲਾ ਵੇਰਵਾ ਦੇਂਦਾ ਹੈ। ਫ਼ੀਰੋਜ਼ ਸ਼ਾਹ ਤੋਂ ਪਿੱਛੋਂ ਪੰਜਾਬ ਵਿਚ ਹੰਨੇ-ਹੰਨੇ ਮੀਰੀ ਵਾਲੀ ਹਾਲਤ ਹੋ ਗਈ, ਪਰ ਜੋ ਕਹਿਰ ਅਜੇ ਅੱਗੋਂ ਵਰਤਣ ਵਾਲਾ ਸੀ, ਉਸ ਦਾ ਕਿਸੇ ਨੂੰ ਚਿਤ-ਚੇਤਾ ਵੀ ਨਹੀਂ ਸੀ।

ਪੰਜਾਬ ਤੇ ਭਾਰਤ ਵਿਚ ਰਹਿੰਦੇ-ਖੂੰਹਦੇ ਕੁਫ਼ਰ ਦਾ ਬੀਜ ਨਾਸ ਕਰਨ ਦਾ ਐਲਾਨ ਕਰ ਕੇ ਤੀਮੂਰ ਲੰਗੜਾ, 1398 ਵਿਚ, ਹਿੰਦੁਸਤਾਨ ਵਿਚ ਦਾਖ਼ਲ ਹੋਇਆ। ਤੀਮੂਰ ਨੂੰ ਹਰ ਅਭਾਗੇ, ਪਰਾਜਿਤ ਸ਼ਹਿਰ ਦਾ ਸਾਰਾ ਸੀਰਮਾ ਪੀ ਜਾਣ ਪਿੱਛੋਂ,ਉਸ ਨੂੰ ਫੂਕ ਕੇ ਸੁਆਹ ਕਰ ਦੇਣ, ਹਜ਼ਾਰਾਂ ਸ਼ਹਿਰੀਆਂ ਦੀਆਂ ਖੱਲਾਂ ਲੁਹਾ ਦੇਣ ਤੇ ਲਾਸ਼ਾਂ ਦੇ ਕੋਟ ਉਸਾਰ ਦੇਣ ਵਿਚ ਸੁਆਦ ਆਉਂਦਾ ਸੀ। ਪੰਜਾਬ ਦੇ ਜੰਮਿਆਂ ਨੂੰ ਮੁਹਿੰਮਾਂ ਤਾਂ ਅੱਗੇ ਵੀ ਪੈਂਦੀਆਂ ਹੀ ਰਹੀਆਂ ਸਨ ਪਰ ਜੇ, ਭਾਗ-ਵੱਸ ਜਾਂ ਸਬੱਬ ਨਾਲ, ਕੋਈ ਪੁਰਾਣਾ ਪਰੰਪਰਾ-ਕੇਂਦਰ, ਹਮਲਿਆਂ ਦੇ ਸੇਕ ਤੋਂ ਬਚਿਆ-ਖੁਚਿਆ ਕਿਤੇ ਰਹਿ ਗਿਆ ਸੀ, ਤਾਂ ਉਸ ਨੂੰ ਤੀਮੂਰ ਦੀ ਤੱਤੀ 'ਵਾ ਨੇ ਝੁਲਸ ਦਿੱਤਾ। ਉਹ ਇਕ ਮਹਾਂ-ਵਿਨਾਸ਼ਕਾਰੀ ਵਰੋਲੇ ਵਾਂਗ ਆਇਆ, ਜੋ ਆਪਣੇ ਪਿੱਛੇ ਤੁਲੰਭੇ, ਪਾਕਪਟਨ, ਦੀਪਾਲਪੁਰ, ਸਮਾਣੇ, ਭਟਨੇਰ, ਸਰਸੇ, ਕੈਥਲ, ਦਿੱਲੀ, ਕਾਂਗੜੇ ਤੇ ਜੰਮੂੰ ਦੇ ਨਿਰੇ ਖੋਲੇ ਹੀ ਛੱਡ ਗਿਆ। ਉਸ ਦੇ, ਨਰ-ਹੱਤਿਆ ਦੇ ਸ਼ੌਕ ਦਾ ਇਹ ਹਾਲ ਸੀ ਕਿ ਉਸ ਨੇ ਇਕ ਨਿੱਕੀ ਜਿਹੀ ਗੱਲ ਤੋਂ ਚਿੜ ਕੇ ਦਿੱਲੀ ਦੇ ਕੋਲ, ਇਕ ਲੱਖ ਹਿੰਦੂ ਕੈਦੀਆਂ ਨੂੰ ਤਲਵਾਰ ਦੇ ਘਾਟ ਉਤਰਵਾ ਦਿੱਤਾ ਸੀ। ਜਾਨੋਂ ਮਾਰ ਦੇਣ, ਢਾਹ ਕੇ ਮਲੀਆਮੇਟ ਕਰ ਦੇਣ ਜਾਂ ਸਾੜ ਕੇ ਸੁਆਹ ਕਰ ਦੇਣ ਵਿਚ ਤੀਮੂਰ, ਨਿਸਚੇ ਹੀ, ਪਿਛਲੇ ਜਰਵਾਣਿਆਂ ਦੇ ਸਾਰੇ ਹੱਦ-ਬੰਨੇ ਟੱਪ ਗਿਆ ਸੀ। ਉਸ ਦੇ ਮੁੜ ਜਾਣ ਤੋਂ ਪਿੱਛੋਂ ਦਿੱਲੀ ਦਾ ਰਾਜ ਹਥਿਆਉਣ ਦੇ ਜਤਨਾਂ ਵਿਚ ਕਾਫ਼ੀ ਖੋਹ-ਖੱਸ ਹੋਈ, ਪਰ ਸਫਲਤਾ ਸੱਯਦ ਖ਼ਾਨਦਾਨ ਦੇ ਮੋਢੀ ਖ਼ਿਜ਼ਰ ਖ਼ਾਨ ਨੂੰ ਹੋਈ। ਖ਼ਿਜ਼ਰ ਖ਼ਾਨ ਤੇ ਉਸ ਦੇ ਉੱਤਰ-ਅਧਿਕਾਰੀਆਂ ਨੂੰ ਪੰਜਾਬ ਦੇ ਇਕ ਸੂਰਬੀਰ, ਜਸਰਥ ਖੋਖਰ ਨੇ, ਬੜਾ ਚਿਰ ਸਿਰ-ਪੀੜ ਲਾਈ ਰੱਖੀ। 1431 ਵਿਚ, ਕਾਬਲ ਦਾ ਸ਼ੈਖ਼ ਅਲੀ, ਮਾਲਵੇ, ਮਾਝੇ ਵਿੱਚੋਂ ਮਾਰ-ਧਾੜ ਕਰਦਾ, ਮੁਲਤਾਨ ਦੇ ਸਿਰ ਉੱਤੇ ਜਾ ਖੜਾ ਹੋਇਆ, ਜਿੱਥੋਂ ਉਸ ਨੂੰ ਮੁੜਨਾ ਪਿਆ।

ਕੁੱਝ ਮਹੀਨਿਆਂ ਪਿੱਛੋਂ ਫੇਰ, ਉਹ ਤੁਲੰਭੇ ਤੇ ਸ਼ੋਰਕੋਟ ਵਿਚ ਦੀ ਹੋ ਕੇ ਲਾਹੌਰ ਉੱਤੇ ਆ ਪਿਆ ਤੇ ਦੀਪਾਲਪੁਰ ਤਕ ਦੇ ਸਾਰੇ ਇਲਾਕੇ ਦਾ ਮਾਲਕ ਬਣ ਬੈਠਾ। 1451 ਵਿਚ ਸਰਹੰਦ ਦੇ ਗਵਰਨਰ ਬਹਿਲੋਲ ਲੋਧੀ ਨੇ ਦਿੱਲੀ ਦੀ ਵਾਗ-ਡੋਰ ਸਾਂਭੀ। ਇਸੇ ਲੋਧੀ ਦਾ ਰਾਜ ਸੀ, ਜਦੋਂ 1469 ਵਿਚ ਗੁਰੂ ਨਾਨਕ ਦੇਵ ਦਾ ਜਨਮ ਹੋਇਆ।

## 3

ਪਿਛੋਕੜ ਦਾ ਇਹ ਅਸਾਧਾਰਨ ਤੌਰ ਉੱਤੇ ਲੰਮਾ ਬਿਉਰਾ ਕੇਵਲ ਇਹ ਦ੍ਰਿੜ੍ਹ ਕਰਾਉਣ ਲਈ ਦਿੱਤਾ ਗਿਆ ਹੈ ਕਿ ਮਹਿਮੂਦ ਦੇ ਅਨੇਕ ਸਾਲਾਨਾ ਹਮਲਿਆਂ ਤੋਂ ਪਿੱਛੋਂ, ਪੰਜਾਬ ਆਪਣੀ ਭੂਗੋਲਿਕ ਸਥਿਤੀ ਤੇ ਰਾਜਸੀ ਕਮਜ਼ੋਰੀ ਦੇ ਕਾਰਨ, ਕਈ ਸਦੀਆਂ ਲਗਾਤਾਰ, ਲੁੱਟ-ਮਾਰ ਦੇ ਹਲਕਾਏ ਫ਼ੌਜੀ ਧਾੜਵੀਆਂ ਦੀ ਮਾਰੂ ਲਿਤਾੜ ਦਾ ਬਾਕਾਇਦਾ ਅਖਾੜਾ ਬਣਿਆ ਰਿਹਾ। ਵੈਰੀ ਫ਼ੌਜ ਦੀ ਇਕ ਵਾਰੀ ਦੀ ਆਵਾਜਾਈ ਸਮਾਜ ਦੇ ਸਾਰੇ ਢਾਂਚੇ ਢਿੱਲੇ ਕਰ ਕੇ ਰੱਖ ਦੇਂਦੀ ਹੈ। ਪੰਜਾਬ ਦਾ ਤਾਂ ਜੋ ਹਾਲ ਹੁੰਦਾ ਰਿਹਾ, ਉਸ ਨਾਲ ਉਸ ਦੀ ਇਕ ਇਕ ਚੂਲ ਦਾ ਹਿੱਲ ਜਾਣਾ ਸੁਭਾਵਿਕ ਸੀ। ਮਹਮੂਦ ਦੇ ਵੇਲੇ ਤੋਂ ਹੀ ਅਫ਼ਗਾਨਿਸਤਾਨ ਵੱਲੋਂ ਹੋਣ ਵਾਲੇ ਹਮਲਿਆਂ ਦੇ ਪਹਿਲੇ ਸ਼ਿਕਾਰ ਰੱਜੇ-ਪੁੱਜੇ ਧਾਰਮਿਕ ਤੇ ਵਿਦਿਅਕ ਕੇਂਦਰ ਬਣਦੇ ਆਏ ਸਨ। ਇਹ ਕੇਂਦਰ ਮੂਲ ਸ਼ਾਸਤਰਾਂ ਤੇ ਵਿਦਵਾਨ ਸ਼ਾਸਤਰੀਆਂ ਦੀ ਠਾਹਰ ਤੇ ਉੱਚ ਦੇਸੀ ਸੰਸਕ੍ਰਿਤੀ ਦੇ ਅੱਡੇ ਸਨ। ਮਹਮੂਦ ਗ਼ਜ਼ਨਵੀ ਦੇ ਕੁੱਝ ਮੁੱਢਲੇ ਹੱਲਿਆਂ ਦੇ ਪ੍ਰਭਾਵ ਦਾ ਮੁਲੰਕਣ ਕਰਦਿਆਂ ਤਤਕਾਲੀ ਵਿਦਵਾਨ ਅਬੂਰੀਹਾਨ ਅਲਬੀਰੂਨੀ, ਕਸ਼ਮੀਰ ਤੋਂ ਕਾਸ਼ੀ ਤਕ ਦੇ ਭੂ-ਖੰਡ ਵਿੱਚੋਂ ਦੇਸੀ ਭਾਰਤੀ ਸੰਸਕ੍ਰਿਤੀ ਦੇ ਸਾਰੇ ਗਹਿ-ਗੱਚ ਅੱਡਿਆਂ ਦੇ ਉਜਾੜੇ ਦਾ ਜ਼ਿਕਰ ਕਰਦਾ ਹੈ ਅਤੇ ਕਹਿੰਦਾ ਹੈ ਕਿ ਜਿਸ ਥਾਂ ਉੱਤੇ ਮਹਮੂਦ ਦੇ ਭਾਗ-ਭਰੇ ਚਰਨ ਪੈ ਚੁੱਕੇ ਹਨ, ਓਥੋਂ ਕਾਫ਼ਰਾਂ ਦੀ ਸੰਸਕ੍ਰਿਤੀ ਧੂਏਂ ਵਾਂਗ ਉੱਡ ਗਈ ਹੈ ਤੇ ਬਚੀ-ਖੁਚੀ, ਸੁੰਗੜ ਕੇ, ਇਕ ਪਾਸੇ ਕਸ਼ਮੀਰ ਤੇ ਦੂਜੇ ਪਾਸੇ ਕਾਸ਼ੀ ਵਿਚ ਜਾ ਲੁਕੀ ਹੈ, ਜਿੱਥੇ ਅਜੇ ਇਸਲਾਮ ਦੇ ਨੂਰ ਦੀ ਛਟਾ ਪਹੁੰਚ ਨਹੀਂ ਸਕੀ।

ਮਹਮੂਦ ਦੇ ਸਾਲਾਨਾ ਹੱਲਿਆਂ ਦੇ ਕਾਰਨ ਪਿਸ਼ਾਵਰ ਤੋਂ ਥਾਨੇਸਰ ਤਕ ਦੇ ਜਿਹੜੇ ਥਾਨ-ਥਾਨਿਸ਼ਟ ਮਿੱਟੀ ਵਿਚ ਮਿਲੇ, ਉਨ੍ਹਾਂ ਵਿੱਚੋਂ ਕਈ ਆਪਣੇ ਮੰਦਰਾਂ ਕਰਕੇ ਅਤੇ ਅਨੇਕ ਮੰਦਰ ਇਨ੍ਹਾਂ ਸ਼ਰਧਾਲੂ ਸ਼ਹਿਰਾਂ ਕਰਕੇ, ਭਵਨ-ਉਸਾਰੀ, ਚਿਤਰਕਾਰੀ, ਕੁੰਭਕਾਰੀ ਤੇ ਬੁਣਾਈ, ਆਦਿ ਵਰਗੀਆਂ ਉਪਯੋਗੀ ਕਲਾਵਾਂ ਤੋਂ ਲੈ ਕੇ ਸਾਹਿੱਤ, ਅਤੇ ਆਤਮ-ਤੇ-ਅਧਿਆਤਮ-ਚਿੰਤਨ ਤਕ ਦੀਆਂ ਵੱਡੀਆਂ ਪਰੰਪਰਾਗਤ ਟਕਸਾਲਾਂ ਸਨ। ਵਿਦਿਆ, ਅੱਜ ਵਾਂਗ, ਆਮ ਨਹੀਂ ਸੀ ਹੁੰਦੀ, ਇਸ ਦਾ ਪ੍ਰਚਾਰ ਵਿਸ਼ੇਸ਼ ਘਰਾਣਿਆਂ ਜਾਂ ਸ਼੍ਰੇਣੀਆਂ ਵਿਚ ਹੀ ਹੁੰਦਾ ਸੀ, ਜੋ ਕਿਸੇ ਨਾ ਕਿਸੇ ਤਰ੍ਹਾਂ, ਰਾਜ-ਦਰਬਾਰਾਂ ਤੇ ਮੰਦਰਾਂ ਨਾਲ ਜੁੜੀਆਂ ਹੁੰਦੀਆਂ ਸਨ। ਇਸ ਲਈ, ਟਕਸਾਲਾਂ ਦੇ ਟੁੱਟਣ ਨਾਲ, ਪੰਜਾਬ ਦੇ ਧਰਮ-ਸ਼ਾਸਤਰੀ, ਕਲਾਕਾਰ, ਬੁੱਧੀਮਾਨ ਤੇ ਚਿੰਤਕ, ਆਪਣੇ ਬੱਝੇ ਅੱਡਿਆਂ ਅਤੇ ਨਿਯਮਿਤ ਸ਼ਾਸਤਰੀ ਪਰੰਪਰਾਵਾਂ ਤੋਂ ਹੀ ਨਹੀਂ, ਬਲਕਿ ਰੋਜ਼ੀ ਦੇ ਸਾਧਨਾਂ ਤੋਂ ਵੀ ਟੁੱਟੇ ਹੋਣਗੇ। ਅੱਜ ਜਿਸ ਧਰਮ-ਸ਼ਾਸਤਰੀ, ਕਲਾਕਾਰ ਜਾਂ ਸਾਹਿੱਤਕਾਰ ਦੇ ਚਰਨਾਂ ਥੱਲੇ ਲੋਕ ਆਪਣੀਆਂ ਅੱਖਾਂ ਵਿਛਾਉਂਦੇ ਸਨ, ਕੱਲ੍ਹ ਉਹੋ ਘਰੋਂ-ਬੇਘਰ ਆਪਣੇ ਜਜਮਾਨਾਂ ਵਾਂਗ, ਦਰ-ਦਰ ਦੀਆਂ ਠੋਕਰਾਂ ਖਾਂਦਾ ਫਿਰਦਾ ਹੋਵੇਗਾ। ਨਿਸਚੇ ਹੀ ਬੜਾ ਕੁੱਝ ਤਾਂ ਮਹਮੂਦ ਦੇ ਹੱਲਿਆਂ ਕਰਕੇ ਹੀ ਵਾਪਰ ਗਿਆ ਹੋਵੇਗਾ, ਪਰ ਅੱਗੋਂ ਜੋ ਹਾਲਾਤ ਪੰਜਾਬ ਦੇ ਪੇਸ਼ ਪਏ, ਉਹ ਵੀ ਧਰਮ ਜਾਂ ਸਾਹਿੱਤ ਦੇ ਖੇਤਰ ਵਿਚ ਨਿਯਮ-ਬੱਧ ਸ਼ਾਸਤਰੀਅਤਾ ਦੇ ਪ੍ਰਸਾਰ ਲਈ ਸਾਜ਼ਗਾਰ ਨਹੀਂ ਹਨ। ਮੂਲ ਸ਼ਾਸਤਰਾਂ ਦੇ ਅਧਿਐਨ ਤੇ ਵਿਚਾਰ-ਵਿਮਰਸ਼ ਲਈ ਨਾ ਲੋੜੀਂਦੀ ਸਰਪ੍ਰਸਤੀ ਰਹੀ, ਨਾ ਸਮੱਗਰੀ, ਨਾ ਥਾਂ, ਇਸ ਲਈ ਪੰਜਾਬੀ ਲੋਕਾਂ ਨੂੰ ਮੂਲ ਸ਼ਾਸਤਰਾਂ ਦਾ ਮੋਹ ਤਿਆਗ ਕੇ, ਲੋਕ-ਮਾਨਸ ਵਿਚ ਰਮ ਚੁੱਕੇ ਪ੍ਰਭਾਵਾਂ ਨਾਲ ਬੁੱਤਾ

ਸਾਰਨਾ ਪਿਆ, ਪਰ ਬੰਨ੍ਹਵੀਂ ਪਰੰਪਰਾ ਕੋਈ ਵੀ ਨਾ ਬਣ ਸਕੀ। ਕਿਸੇ ਵੀ ਵਿਦਿਆ ਨੂੰ ਪਰੰਪਰਾ ਬਣਨ ਲਈ ਨਿਰੰਤਰਤਾ ਦੀ ਲੋੜ ਹੁੰਦੀ ਹੈ—ਖ਼ੁਸ਼ਹਾਲ ਤੇ ਅਮਨ-ਭਰੀ ਨਿਰੰਤਰਤਾ। ਜੇ ਰਾਜ-ਸੱਤਾ ਦੀ ਠੰਢੀ ਛਾਂ ਪ੍ਰਾਪਤ ਹੋਵੇ ਤਾਂ ਧੰਨ ਭਾਗ; ਜੇ ਰਾਜ ਦਾ ਰੁਖ਼ ਤਟਸਥਤਾ ਵਾਲਾ ਹੋਵੇ ਤਾਂ ਵੀ ਸੁੱਖ, ਪਰ ਜੇ ਕੋਈ ਸਰਕਾਰ, ਧਰਮ ਤੇ ਸਾਹਿੱਤ ਪ੍ਰਤਿ ਵਿਰੋਧੀਆਂ ਜਾਂ ਵੈਰੀਆਂ ਵਾਲਾ ਵਤੀਰਾ ਧਾਰ ਲਵੇ ਤਾਂ ਸ਼ਾਸਤਰੀ ਪੱਧਰ ਦਾ ਪਠਨ-ਪਾਠਨ ਤਕਰੀਬਨ ਅਸੰਭਵ ਹੋ ਜਾਂਦਾ ਹੈ। ਉਪਰੋਕਤ ਸਰਵੇਖਣ ਵਾਲੇ ਸਮੇਂ ਵਿਚ ਪੰਜਾਬ ਦੀਆਂ ਤਕਰੀਬਨ ਸਾਰੀਆਂ ਸਨਾਤਨ ਪਰੰਪਰਾਵਾਂ ਵਿਗਠਿਤ ਰਹੀਆਂ। ਮਿਸਾਲ ਵਜੋਂ, ਮਹਮੂਦ ਦੇ ਪ੍ਰਵੇਸ਼ ਦੇ ਉਪਰੰਤ, ਪੰਜਾਬ ਵਿਚ, ਸੰਸਕ੍ਰਿਤ ਵਿਚ ਕੋਈ ਮਾਅਰਕੇ ਦਾ ਰਚਨਾਤਮਕ ਕੰਮ ਨਹੀਂ ਹੋਇਆ। ਪ੍ਰਾਕ੍ਰਿਤ ਦੀ ਵੀ ਕੋਈ ਵੱਡੀ ਪ੍ਰਾਪਤੀ ਨਹੀਂ ਦਿੱਸਦੀ। ਅਪਭ੍ਰੰਸ਼ ਵਿਚ ਕੇਵਲ ਮੁਲਤਾਨ ਦੇ ਅੱਦਹਮਾਨ ਦੀ, ਖੱਟ-ਰਿਤੂ-ਪਰੰਪਰਾ ਦੀ ਇਕ ਪ੍ਰੇਮ-ਕਥਾ, *ਸਨੇਹ ਰਾਸਉ* ਬਚੀ ਹੈ, ਜਿਸ ਦੀਆਂ ਪ੍ਰਤੀਆਂ ਪੰਜਾਬ ਤੋਂ ਬਾਹਰੋਂ ਹੀ ਲੱਭੀਆਂ ਹਨ। ਸਿੱਧਾਂ-ਨਾਥਾਂ ਦਾ ਰਚਿਆ ਕੁੱਝ ਸਾਹਿੱਤ ਪ੍ਰਾਪਤ ਹੈ, ਪਰ ਪੰਜਾਬ ਦੇ ਕਿਸੇ ਵਿਰਲੇ ਸਿੱਧ-ਸਥਾਨ ਜਾਂ ਨਾਥ-ਦੁਆਰੇ ਨਾਲ ਸਾਹਿੱਤ-ਰਚਨਾ ਦੀ ਕਥਾ ਜੁੜੀ ਹੋਈ ਮਿਲਦੀ ਹੈ। ਸਤਾਰ੍ਹਵੀਂ ਸਦੀ ਦੇ ਅੱਧ ਦੀ ਭਾਈ ਬਾਲੇ ਦੀ ਜਨਮ-ਸਾਖੀ ਵਿਚ ਸਿੱਧ, ਗ਼ੈਰ-ਪੰਜਾਬੀ ਦਿਖਾਏ ਗਏ ਹਨ। ਉਨ੍ਹਾਂ ਨਾਲ ਵਾਰਤਾਲਾਪ ਵੇਲੇ, ਗੁਰੂ ਨਾਨਕ ਦੇਵ ਪਾਸੋਂ ਪੰਜਾਬੀ ਬੁਲਵਾਈ ਗਈ ਹੈ, ਪਰ ਸਿੱਧਾਂ-ਜੋਗੀਆਂ ਪਾਸੋਂ ਇਕ ਵਿਸ਼ੇਸ਼ ਪ੍ਰਕਾਰ ਦੀ ਸਿੱਧਈ ਹਿੰਦਵੀ ਬੁਲਵਾਈ ਹੈ।

ਭਾਰਤ ਦੇ ਸਨਾਤਨੀ ਤੇ ਸ਼ਾਸਤਰੀ ਪਰੰਪਰਾ ਦੇ ਵਿਦਵਾਨ, ਆਮ ਲੋਕਾਂ ਦੀ ਬੋਲੀ ਨੂੰ ਮਾਨਤਾ ਦੇਣ ਵਿਚ ਬੜੇ ਘੱਟ ਉਦਾਰ ਰਹੇ ਹਨ। 'ਅਪਭ੍ਰੰਸ਼' (ਭ੍ਰਿਸ਼ਟ) ਸ਼ਬਦ ਹੀ ਦੱਸਦਾ ਹੈ ਕਿ ਇਹ ਨਾਂ ਸੰਸਕ੍ਰਿਤ ਦੇ ਵਿਦਵਾਨ ਪੰਡਿਤਾਂ ਦਾ ਰੱਖਿਆ ਹੋਇਆ ਹੈ। ਅਪਭ੍ਰੰਸ਼, ਜਦੋਂ ਸਿੰਧੀ, ਮੁਲਤਾਨੀ, ਪੰਜਾਬੀ ਤੇ ਹਿੰਦਵੀ, ਆਦਿ ਦਾ ਰੂਪ ਧਾਰ ਚੁੱਕੀ ਸੀ, ਓਦੋਂ ਮੁਸਲਮਾਨ ਪ੍ਰਚਾਰਕਾਂ, ਵਿਸ਼ੇਸ਼ ਕਰ ਕੇ, ਸੂਫ਼ੀਆਂ ਨੇ, ਲੋਕਾਂ ਦਿਆਂ ਦਿਲਾਂ ਤਕ ਪਹੁੰਚਣ ਲਈ, ਨਿਤ-ਵਰਤੋਂ ਦੀਆਂ ਬੋਲੀਆਂ, ਬਲਕਿ ਉਪ-ਬੋਲੀਆਂ ਵਿਚ ਰਚਨਾ ਕਰਨ ਦੀ ਨੀਤੀ ਧਾਰਨ ਕੀਤੀ। ਇਸ ਉੱਖੜੇ ਹੋਏ ਸਮੇਂ ਵਿਚ ਜਾਂ ਤਾਂ ਮੁਸਲਮਾਨਾਂ ਵੱਲੋਂ ਪੰਜਾਬੀ ਵਰਤੀ ਮਿਲਦੀ ਹੈ, ਜਿਵੇਂ ਬਾਬਾ ਫ਼ਰੀਦ, ਆਦਿ ਵੱਲੋਂ, ਤੇ ਜਾਂ ਕੁੱਝ ਲੋਕ-ਗੀਤ, ਲੋਕ-ਕਥਾਵਾਂ, ਬੁਝਾਰਤਾਂ ਜਾਂ ਵਾਰਾਂ ਦੇ ਟੁਕੜੇ ਪ੍ਰਾਪਤ ਹਨ, ਭਾਵੇਂ ਪ੍ਰਮਾਣਿਤ ਖਰੜਿਆਂ ਦੀ ਅਣਹੋਂਦ ਦੇ ਕਾਰਨ ਉਨ੍ਹਾਂ ਦੇ ਸਮੇਂ ਬਾਰੇ ਪੂਰੀ ਤਰ੍ਹਾਂ ਨਿਸਚਿਤ ਹੋਣਾ ਔਖਾ ਹੈ।

ਬਾਹਰੋਂ ਆਏ ਅਨੇਕ ਮੁਸਲਮਾਨ ਪੰਜਾਬ ਵਿਚ ਵੱਸ ਚੁੱਕੇ ਸਨ। ਜੋ ਦੇਸੀ ਲੋਕ ਮੁਸਲਮਾਨ ਬਣੇ ਸਨ, ਉਨ੍ਹਾਂ ਦੇ ਘਰ,ਅੱਗੇ ਹੀ ਏਥੇ ਮੌਜੂਦ ਸਨ। ਇਸ ਲਈ ਤਣਾਉ ਦੇ ਬਾਵਜੂਦ, ਵਰਤ-ਵਿਹਾਰ ਦੀ ਪੱਧਰ ਉੱਤੇ ਹਿੰਦੂ ਤੇ ਮੁਸਲਮਾਨ ਸੰਸਕ੍ਰਿਤੀਆਂ ਨੂੰ ਮੇਲ ਉੱਤੇ ਮਜਬੂਰ ਹੋਣਾ ਪਿਆ। ਇਸ ਸਮੇਂ ਵਿਚ ਹਿੰਦੂਆਂ ਤੇ ਮੁਸਲਮਾਨਾਂ ਵਿਚ ਕੁੱਝ ਅਜਿਹੇ ਸਿਆਣੇ ਆਗੂ ਵੀ ਪੈਦਾ ਹੋਏ, ਜੋ ਸਹਿਹੋਂਦ ਦੇ ਮੁਦਈ ਸਨ ਅਤੇ ਇਕ ਦੂਜੇ ਲਈ ਸਮਾਈ ਵਰਤਣ ਦੀ ਸਿੱਖਿਆ ਦੇਂਦੇ ਸਨ।

ਸਮੁੱਚੇ ਤੌਰ ਉੱਤੇ, ਮਹਮੂਦ ਗ਼ਜ਼ਨਵੀ ਤੋਂ ਗੁਰੂ ਨਾਨਕ ਦੇਵ ਦੇ ਪ੍ਰਵੇਸ਼ ਤਕ ਦੇ ਸਮੇਂ ਤੇ ਪੰਜਾਬ ਦੀ ਸੰਸਕ੍ਰਿਤੀ ਦੀ ਵਾਸਤਵਿਕ ਦਸ਼ਾ ਦਾ ਸਾਰ ਇਉਂ ਪੇਸ਼ ਕੀਤਾ ਜਾ ਸਕਦਾ ਹੈ :

(ੳ) ਵੱਡੇ ਮੰਦਰ, ਜਿਨ੍ਹਾਂ ਵਿਚ ਪਾਠਸ਼ਾਲਾਵਾਂ, ਪੁਸਤਕਾਲੇ ਤੇ ਵਿਦਵਾਨਾਂ ਦੀ ਰਿਹਾਇਸ਼

ਦਾ ਪ੍ਰਬੰਧ ਸੀ, ਬਹੁਤ ਨਹੀਂ ਸਨ ਰਹੇ, ਜਿਸ ਕਰਕੇ ਸੰਸਕ੍ਰਿਤ ਦੇ ਮੂਲ ਸ਼ਾਸਤਰਾਂ ਦਾ ਗਿਆਨ ਬਹੁਤ ਘਟ ਗਿਆ ਸੀ।

(ਅ) ਸੰਸਕ੍ਰਿਤ ਤੇ ਪ੍ਰਾਕ੍ਰਿਤ, ਮੌਲਿਕ ਰਚਨਾ ਦੇ ਮਾਧਿਅਮ ਵਜੋਂ, ਪਰਵਾਨ ਭਾਸ਼ਾਵਾਂ ਨਹੀਂ ਸਨ ਰਹੀਆਂ। ਅਪਭ੍ਰੰਸ਼ ਦੀ ਵਰਤੋਂ ਵੀ ਕੇਵਲ ਕੁੱਝ ਲੇਖਕਾਂ ਤਕ ਹੀ ਸੀਮਿਤ ਰਹਿ ਗਈ ਸੀ। ਸਰਕਾਰੀ ਪੱਧਰ ਉੱਤੇ ਫ਼ਾਰਸੀ ਬੋਲੀ ਦਾ ਬੋਲ-ਬਾਲਾ ਸੀ, ਪਰ ਪੰਜਾਬੀ, ਸਿੰਧੀ, ਹਿੰਦਵੀ, ਆਦਿ ਲੋਕ-ਬੋਲੀਆਂ ਚੰਗੀ ਤਰ੍ਹਾਂ ਵਿਗਸਿਤ ਹੋ ਚੁੱਕੀਆਂ ਸਨ।

(ੲ) ਮੁਸਲਮਾਨ ਕੁੱਝ ਨਿਸਚਿਤ ਖੇਤਰਾਂ ਵਿਚ ਦੇਸੀ ਲੋਕ-ਬੋਲੀਆਂ ਅਪਣਾ ਰਹੇ ਸਨ, ਭਾਵੇਂ ਉਹ ਦੇਸੀ ਲਿਪੀਆਂ ਦੇ ਨੇੜੇ ਵੀ ਨਹੀਂ ਸਨ ਜਾਂਦੇ। ਪੰਜਾਬ ਦੇ ਦੇਸੀ ਧਾਰਮਿਕ ਵਿਦਵਾਨ, ਆਮ ਤੌਰ ਉੱਤੇ, ਲੋਕ-ਬੋਲੀਆਂ ਅਪਣਾਉਣ ਤੋਂ ਸੰਕੋਚ ਹੀ ਵਰਤਦੇ ਰਹੇ।

(ਸ) ਧਰਮ ਦਾ ਧੁਰਾ, ਪੰਜਾਬ ਦੀ ਥਾਂ ਗੰਗਾ ਦੇ ਕੰਢੇ ਵੱਲ ਖਿਸਕ ਚੁੱਕਾ ਸੀ।

(ਹ) ਹਿੰਦੂ ਤੇ ਮੁਸਲਮਾਨ, ਫ਼ਿਰਕਿਆਂ ਦੀ ਹੈਸੀਅਤ ਵਿਚ, ਕਦੀ ਸਮਾਨੰਤਰ ਤੇ ਕਦੀ ਵਿਰੋਧੀ ਦਿਸ਼ਾ ਵਿਚ ਵਿਚਰਦੇ ਸਨ ਤੇ ਕਦੀ ਇਕ ਦੂਜੇ ਨੂੰ ਕੱਟਦੀਆਂ ਲੀਹਾਂ ਉੱਤੇ ਤੁਰਦੇ ਸਨ, ਪਰ ਵਿਚ ਵਿਚ, ਇਕ ਦੂਜੇ ਨੂੰ ਸਮਝਣ ਤੇ ਅਚੇਤ ਜਾਂ ਸਚੇਤ ਆਦਾਨ-ਪ੍ਰਦਾਨ ਦੇ ਮੁਦਈ ਵੀ ਪੈਦਾ ਹੋਣ ਲੱਗ ਪਏ ਸਨ।

ਗੁਰੂ ਨਾਨਕ ਦੇਵ ਦੇ ਸਾਹਿੱਤ ਨੂੰ ਆਧਾਰ ਬਣਾ ਕੇ, ਦੇਸੀ ਸੰਸਕ੍ਰਿਤੀ ਬਾਰੇ ਪਿੱਛਲ-ਝਾਤ ਮਾਰੀ ਜਾਵੇ ਤਾਂ ਇਸ ਪ੍ਰਕਾਰ ਦੀਆਂ ਕੁੱਝ ਹੋਰ ਗੱਲਾਂ ਦਾ ਪਤਾ ਲੱਗਦਾ ਹੈ :

(ੳ) ਦੇਸੀ ਧਾਰਮਿਕ ਪਰੰਪਰਾ, ਕਈ ਵਿਰੋਧੀ ਭੇਖਾਂ ਵਿਚ ਵੰਡੀ ਹੋਈ ਸੀ। ਇਨ੍ਹਾਂ ਭੇਖਾਂ ਵਿਚ ਕਰਮ-ਕਾਂਡ ਨੂੰ ਕਾਫ਼ੀ ਮਾਨਤਾ ਪ੍ਰਾਪਤ ਸੀ।

(ਅ) ਧਰਮ ਤੇ ਸਦਾਚਾਰ ਦਾ ਸੰਬੰਧ ਪੱਕਾ ਨਹੀਂ ਸੀ ਰਿਹਾ।

(ੲ) ਭੱਦਰ ਲੋਕਾਂ ਵਿੱਚੋਂ ਦੇਸੀ ਸੰਸਕ੍ਰਿਤੀ, ਦੇਸੀ ਪਹਿਰਾਵੇ, ਖਾਧ-ਖ਼ੁਰਾਕ ਦੀ ਦੇਸੀ ਵਿਧੀ ਤੇ ਦੇਸੀ ਬੋਲੀ ਨਾਲ ਅਪਣੱਤ ਦੀ ਪਕੜ ਢਿੱਲੀ ਹੋ ਰਹੀ ਸੀ।

ਸਮਾਜ-ਸ਼ਾਸਤਰੀ ਜਾਣਦੇ ਹਨ ਕਿ ਦੁਨੀਆ ਭਰ ਵਿਚ ਕਰੜੇ ਬਦੇਸੀ ਸਾਂਸਕ੍ਰਿਤਿਕ ਦਮਨ ਦੇ ਉੱਤਰ ਵਿਚ, ਦੇਸੀ ਸੰਸਕ੍ਰਿਤੀਆਂ ਆਪਣੇ ਆਪ ਨੂੰ ਦੋ ਹੀ ਤਰ੍ਹਾਂ ਵਿਅਕਤ ਕਰਦੀਆਂ ਆਈਆਂ ਹਨ—ਜਰਵਾਣੇ ਨਾਲ ਟੱਕਰ ਰਾਹੀਂ ਜਾਂ ਅਜਿਹੇ ਪਰਾ-ਭੌਤਿਕ ਵਿਸ਼ਵਾਸਾਂ, ਗੀਤਾਂ ਤੇ ਟੂਣਿਆਂ ਰਾਹੀਂ, ਜਿਨ੍ਹਾਂ ਤੋਂ ਆਪਣੇ ਜੀਉਂਦੇ ਹੋਣ ਦਾ ਭਰਮ-ਭੁਲੇਖਾ ਬਣਿਆ ਰੱਖ ਸਕਣ। ਭਾਰਤ ਵਿਚ ਮੁਸਲਮਾਨ ਹਾਕਮਾਂ ਨੇ ਜਦ ਜਦ ਵੀ ਦਮਨ ਦੀ ਨੀਤੀ ਧਾਰੀ ਅਤੇ ਜਦੋਂ ਵੀ (ਚਾਹੇ ਉਹ ਦਿੱਸਣ ਨੂੰ ਹੀ ਸੀ) ਇਸਲਾਮੀ ਰਾਜ-ਸੱਤਾ ਅਟੱਲ ਤੇ ਅਹਿੱਲ ਪ੍ਰਤੀਤ ਹੋਈ, ਦੇਸੀ ਪ੍ਰਤਿਕਰਮ ਟੱਕਰ ਵਾਲਾ ਘੱਟ ਅਤੇ ਦੇਵੀ-ਦੇਵਤਿਆਂ ਤੇ ਮੰਤਰਾਂ-ਤੰਤਰਾਂ ਦੇ ਬਲ ਵਿਚ ਵਿਸ਼ਵਾਸ ਰੱਖਣ ਵਾਲਾ ਵੱਧ ਹੁੰਦਾ ਗਿਆ। ਜਿਸ ਸਮੇਂ ਦੀ ਅਸੀਂ ਗੱਲ ਕਰ ਰਹੇ ਹਾਂ, ਉਸ ਵਿਚ ਰਾਜਨੀਤੀ ਤੇ ਸੰਸਕ੍ਰਿਤੀ ਦੀ ਪੱਧਰ ਉੱਤੇ ਸਾਡੇ ਬਹੁਤ ਸਾਰੇ ਲੋਕਾਂ ਨੇ ਸਰਕਾਰੀ ਛੱਪੇ ਨੂੰ ਦਿਮਾਗ਼ੀ ਤੌਰ ਉੱਤੇ ਪਰਵਾਨ ਕਰ ਲਿਆ ਹੋਇਆ ਸੀ ਤੇ ਰੂਹ ਦੀ ਆਜ਼ਾਦੀ ਦਾ ਸੁਫ਼ਨਾ ਅਜੇ ਭਵਿੱਖ ਦੇ ਗਰਭ ਵਿਚ ਸੁੱਤਾ ਪਿਆ ਸੀ।

## 4

ਇਹ ਸੁਫ਼ਨਾ ਉੱਗਿਆ ਗੁਰੂ ਨਾਨਕ ਦੇਵ ਦੇ ਮਨ ਵਿਚ, ਜਿਨ੍ਹਾਂ ਨੇ ਸਾਰੇ ਪੰਜਾਬ ਦੇ ਲੋਕਾਂ ਵਿਚ ਤੁਰ-ਫਿਰ ਤੇ ਵਿਚਰ ਕੇ ਉਨ੍ਹਾਂ ਦਿਆਂ ਦਿਲਾਂ ਦੀ ਧੜਕਣ ਉੱਤੇ ਆਪਣੇ ਕੰਨ ਰੱਖੇ; ਪੰਜਾਬ ਦੇ ਅੱਡ ਅੱਡ ਕਬੀਲਿਆਂ ਤੇ ਜਾਤਾਂ-ਗੋਤਾਂ ਨੂੰ, ਇਕ ਸਾਂਝੀ ਕੌਮੀਅਤ ਦੇ ਰੂਪ ਵਿਚ ਸੰਗਠਿਤ ਕਰਨ ਲਈ, ਉਨ੍ਹਾਂ ਦੀ ਭਾਸ਼ਾ ਵਿਚ ਸਾਹਿੱਤ ਰਚਣ ਦਾ ਹੌਸਲਾ ਕੀਤਾ; ਉਨ੍ਹਾਂ ਦੇ ਛੰਦਾਂ ਤੇ ਕਾਵਿ-ਰੂਪਾਂ ਨੂੰ ਅਪਣਾਇਆ ਅਤੇ ਲੋਕ-ਸਾਜ਼ਾਂ ਤੇ ਲੋਕ-ਸੰਗੀਤ ਦਾ ਆਪਣੇ ਵਿਹੜੇ ਵਿਚ ਬੜੇ ਆਦਰ ਮਾਣ ਨਾਲ ਸੁਆਗਤ ਕੀਤਾ। ਅਜਿਹੀ ਵਾਸਤਵਿਕ ਹਾਲਤ, ਜਿਸ ਵਿਚ ਹਿੰਦੂ ਤੇ ਮੁਸਲਮਾਨ ਦੋ ਵੱਖ ਵੱਖ ਧਾਰਮਿਕ ਤੇ ਸਮਾਜਿਕ ਧਰਾਤਲਾਂ ਉੱਤੇ ਖੜੇ ਹੋ ਕੇ ਇਕ ਦੂਜੇ ਉੱਤੇ ਗੋਲਾਬਾਰੀ ਕਰਦੇ ਰਹਿਣ, ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਇਸ ਲਈ ਉਨ੍ਹਾਂ ਨੇ ਕਰਮ-ਕਾਂਡੋਂ ਵਿਰਵੇ ਹਿੰਦੂਤ੍ਵ ਤੇ ਇਸਲਾਮ ਨਾਲ ਸੱਚੇ ਦਿਲੋਂ ਸਹਿਨਸ਼ੀਲਤਾ ਵਿਖਾਈ ਤੇ ਦੋਹਾਂ ਦਾ ਵਿਸ਼ਵਾਸ-ਪਾਤਰ ਬਣ ਕੇ ਆਪਣਾ ਮਤਿ ਪੇਸ਼ ਕੀਤਾ, ਜੋ ਖੰਡ-ਖੰਡ ਹੋਈ ਦੇਸੀ ਸੰਸਕ੍ਰਿਤੀ ਨੂੰ ਇਕ-ਮੁੱਠ ਕਰਨ ਦਾ ਬਲਵਾਨ ਹੰਭਲਾ ਸਾਬਤ ਹੋਇਆ। ਇਹ ਤਾਂ ਹਰ ਕੋਈ ਜਾਣਦਾ ਹੈ ਕਿ ਹਿੰਦੂ ਦੀ ਇੱਟ ਤੇ ਮੁਸਲਮਾਨ ਦੇ ਰੋੜੇ ਨਾਲ ਕੋਈ ਅਸਲੋਂ ਨਵਾਂ ਧਰਮ ਨਹੀਂ ਸੀ ਚਲਾਇਆ ਜਾ ਸਕਦਾ, ਨਾ ਦੇਸ ਦੀ ਖਿੰਡੀ ਹੋਈ ਆਤਮਾ ਨੂੰ ਇਕਾਗਰ ਵਿਅਕਤਿਤ੍ਵ ਹੀ ਪ੍ਰਦਾਨ ਹੋ ਸਕਦਾ ਸੀ ਅਤੇ ਨਾ ਹੀ ਕਿਸੇ ਆਦਰਸ਼ ਸਮਾਜ ਦਾ ਨਿਰਮਾਣ ਹੀ ਸੰਭਵ ਸੀ। ਇਸ ਲਈ ਉਨ੍ਹਾਂ ਨੇ ਇਕ ਸੁਸਮਰੱਥ, ਸੰਪੰਨ ਤੇ ਸੰਪੂਰਨ ਅਧਿਆਤਮਿਕ-ਦਾਰਸ਼ਨਿਕ-ਸਦਾਚਾਰਕ ਪ੍ਰਬੰਧ ਦੀ ਰੂਪ-ਰੇਖਾ ਉਲੀਕੀ, ਜਿਸ ਵਿਚ ਭੇਖ ਤੇ ਕਰਮ-ਕਾਂਡ ਦੀ ਥਾਂ ਪਰਮ-ਸਤਿ ਨੂੰ ਮੁਖ-ਅਸਥਾਨ ਪ੍ਰਾਪਤ ਸੀ; ਸਥੂਲ, ਛਿਨ-ਭੰਗਰੀ ਵਸਤਾਂ ਦੀ ਥਾਂ, ਮੌਲਿਕ ਕਦਰਾਂ ਦੀ ਪ੍ਰਮੁਖਤਾ ਸੀ; ਵਰਣ-ਵਿਤਕਰਿਆਂ ਦੀ ਥਾਂ ਇਕ-ਵਰਣਤਾ ਨੇ ਲੈ ਲਈ ਸੀ; ਸ੍ਵਮਾਣ, ਸਦਾਚਾਰ ਦਾ ਜ਼ਰੂਰੀ ਅੰਗ ਬਣ ਗਿਆ ਸੀ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਉਸ ਵਿਚ 'ਨਾਦ, ਵੇਦ ਤੇ ਗੀਅ ਰਸ' (ਸ੍ਰੀ ਗੁ.ਗ੍ਰੰ.ਸਾ., ਪੰਨਾ 1246) ਦਾ ਸਮਾਗਮ ਸੀ। ਗੁਰੂ ਸਾਹਿਬ ਦੀ ਸਾਰੀ ਰਚਨਾ, ਖੰਡ ਦੀ ਥਾਂ ਸਰਬ ਦੀ, ਅਣੂ ਦੀ ਥਾਂ ਸਮੁੱਚ ਦੀ, ਵਿਗਠਨ ਦੀ ਥਾਂ ਸੰਗਠਨ ਦੀ ਅਤੇ ਸਾਂਸਕ੍ਰਿਤਿਕ ਦਾਸਤਾ ਦੀ ਥਾਂ ਮੁਕਤੀ ਦੀ ਸਾਖ ਭਰਦੀ ਹੈ, ਪਰ ਨਵੇਂ ਵਿਧਾਨ ਦੀ ਭਵਿੱਖ-ਯੋਗਤਾ ਬਾਰੇ ਪੂਰਾ ਅਨੁਮਾਨ ਇਸ ਨੂੰ ਕੁੱਝ ਲੋਕਾਂ ਉੱਪਰ ਅਜ਼ਮਾ ਕੇ ਹੀ ਲਾਇਆ ਜਾ ਸਕਦਾ ਸੀ। ਕੀ ਨਵਾਂ ਕਾਰਜ-ਕ੍ਰਮ ਪੁਰਾਣੇ ਦੇਸੀ ਮਨੁੱਖ ਦਾ ਕਾਇਆ-ਕਲਪ ਕਰ ਵੀ ਲਵੇਗਾ ? ਇਸ ਪ੍ਰਸ਼ਨ ਦਾ ਹੱਲ ਲੱਭਣ ਲਈ ਗੁਰੂ ਨਾਨਕ ਦੇਵ ਨੇ, ਆਪਣੇ ਅੰਤਲੇ, ਅਨੁਭੂਤੀਆਂ-ਭਰੇ ਵਰ੍ਹੇ, ਸ਼ਹਿਰਾਂ ਦੇ ਸ਼ੋਰ ਤੇ ਵਗਦੇ ਰਾਹਾਂ ਦੀ ਧੂੜ ਤੋਂ ਦੂਰ, ਰਾਵੀ ਦਰਿਆ ਦੇ ਏਕਾਂਤ ਕੰਢੇ ਉੱਤੇ, ਆਪਣੀ ਵਸਾਈ 'ਕਰਤਾਰਪੁਰ' ਨਾਂ ਦੀ ਨਵੀਂ ਬਸਤੀ ਵਿਚ ਬਿਤਾਏ। ਇਸ ਧਰਤੀ ਵਿਚ ਆਪ ਨੇ ਆਪਣੇ ਸੰਕਲਪ ਦੇ ਮਨੁੱਖੀ ਸਮਾਜ ਦੀ ਨਵ-ਉਸਾਰੀ ਦੇ ਸਾਰੇ ਸੁਫ਼ਨੇ ਬੀਜ ਦਿੱਤੇ। ਅਸੀਂ ਜਾਣਦੇ ਹਾਂ ਕਿ ਇਸ ਧਰਤੀ ਨੇ ਆਪ ਦੇ ਕੁੱਝ ਮਨਚਿੰਦੇ ਸਿੱਟੇ ਉਪਜਾਏ, ਜਿਨ੍ਹਾਂ ਵਿਚ ਆਪ ਦੇ ਤਜਰਬੇ ਦੀਆਂ ਅਗਲੇਰੀਆਂ ਸੰਭਾਵਨਾਵਾਂ ਉਪਜਾਉਣ ਦੀ ਸਮਰੱਥਾ ਸੀ, ਪਰ ਇਕ ਨਗਰੀ ਦੀ ਹੈਸੀਅਤ ਵਿਚ, ਕਰਤਾਰਪੁਰ ਇਸ ਨਵੇਂ ਤਜਰਬੇ ਦਾ, ਜੋ ਅਸਲ ਵਿਚ ਮਹਮੂਦ ਦੇ ਵੇਲੇ ਤੋਂ ਚੁਫਾਲ ਡਿੱਗ ਚੁੱਕੀ ਆਤਮਾ ਨੂੰ ਮੁੜ ਕੇ ਖੜੇ ਕਰਨ ਦਾ ਇਕ ਦਲੇਰ ਤਜਰਬਾ

ਸੀ, ਭਾਰ ਨਾ ਝੱਲ ਸਕਿਆ। ਅਸੀਂ ਇਹ ਵੀ ਜਾਣਦੇ ਹਾਂ ਕਿ ਤਜਰਬਾ ਭਾਵੇਂ ਜਾਰੀ ਰਿਹਾ ਪਰ ਨਾ ਗੁਰੂ ਅੰਗਦ ਦੇਵ ਦਾ ਨਗਰ 'ਖਡੂਰ' ਤੇ ਨਾ ਗੁਰੂ ਅਮਰਦਾਸ ਜੀ ਦਾ ਨਗਰ 'ਗੋਇੰਦਵਾਲ' ਹੀ ਤਜਰਬਾ-ਘਰ ਬਣਨ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਚੁੱਕਣ ਦੀ ਭਰਪੂਰ ਹਾਮੀ ਭਰ ਸਕਿਆ। ਇਹ ਹਾਮੀ ਭਰੀ ਸਦਾ-ਬਹਾਰ ਬੇਰੀਆਂ ਦੇ ਝੁੰਡ ਵਿਚ ਘਿਰੀ, ਕੁਦਰਤੀ ਢਾਬਾਂ ਵਾਲੀ ਇਕ ਰਮਣੀਕ ਥਾਂ ਨੇ, ਜਿੱਥੇ ਗੁਰੂ ਰਾਮਦਾਸ ਜੀ ਨੇ ਇਕ ਬਸਤੀ ਵਸਾਉਣ ਦਾ ਸੰਕਲਪ ਬਣਾ ਕੇ ਪਹਿਲਾਂ ਆਪਣਾ ਘਰ ਬਣਾਇਆ, ਫੇਰ ਹੋਰਨਾਂ ਨੂੰ ਘਰ ਬਣਾਉਣ ਦੀ ਪ੍ਰੇਰਣਾ ਦਿੱਤੀ; ਢਾਬਾਂ ਨੂੰ 'ਸੰਤੋਖ ਸਰ' ਤੇ 'ਅੰਮ੍ਰਿਤ ਸਰੋਵਰ' ਵਰਗੇ ਸਰੋਵਰਾਂ ਵਿਚ ਤਬਦੀਲ ਕੀਤਾ; ਕਾਰੀਗਰਾਂ ਤੇ ਦਸਤਕਾਰਾਂ ਤੇ ਹਟਵਾਣੀਆਂ ਨੂੰ ਬੁਲਾ ਬੁਲਾ ਕੇ ਵੱਖ ਵੱਖ ਅੱਡੇ ਦਿੱਤੇ ਅਤੇ ਪੱਕੀਆਂ ਇੱਟਾਂ ਦੇ ਭੱਠੇ ਲਵਾਏ। ਉਨ੍ਹਾਂ ਤੋਂ ਮਗਰੋਂ ਗੁਰੂ ਅਰਜਨ ਦੇਵ ਜੀ ਨੇ ਇਸ ਸਾਰੇ ਕੰਮ ਨੂੰ ਬੜੀ ਤੇਜ਼ੀ ਨਾਲ ਜਾਰੀ ਰੱਖਿਆ, ਬਲਕਿ ਅੰਮ੍ਰਿਤ ਸਰੋਵਰ ਦੇ ਅੰਦਰਵਾਰ ਹਰਿਮੰਦਰ ਦੇ ਸੰਕਲਪ ਨੂੰ ਸਾਕਾਰ ਕਰ ਕੇ, ਸਰੋਵਰ ਤੇ ਹਰਿਮੰਦਰ ਨੂੰ, ਸਚੇਤ ਤੌਰ ਉੱਤੇ, ਇਕ ਤੀਰਥ-ਇਕਾਈ ਬਣਾ ਦਿੱਤਾ।

## 5

ਮਹਮੂਦ ਦੇ ਪਿੱਛੋਂ ਇਹ ਪਹਿਲਾ ਅਹਿਮ ਦੇਸੀ ਤੀਰਥ ਸੀ, ਜਿਸ ਦੇ ਗੁੰਬਦ ਪੰਜਾਬ ਦੇ ਦਿੱਸ-ਹੱਦੇ ਉੱਤੇ ਦਿੱਸਣੇ ਸ਼ੁਰੂ ਹੋਏ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਇਸ ਤੀਰਥ ਤੇ ਇਸ ਦੇ ਦੁਆਲੇ ਉੱਸਰੇ ਸ਼ਹਿਰ ਦਾ ਜਨਮ, ਸੈਂਕੜੇ ਵਰ੍ਹਿਆਂ ਤੋਂ ਦਲਿਤ, ਵਿਗਠਿਤ ਤੇ ਖੰਡਿਤ ਸੰਸਕ੍ਰਿਤੀ ਦੇ ਉਭਾਰ ਦਾ ਹੀ ਨਹੀਂ, ਇਕ ਨਵੀਂ ਵੰਗਾਰ ਦਾ ਸੂਚਕ ਵੀ ਸੀ—ਇਕ ਨਵੀਂ ਚੁਨੌਤੀ ਤੇ ਚੈਲੰਜ ਦਾ, ਜਿਸ ਦੇ ਗੁੱਝੇ ਅਰਥ ਸਮੇਂ ਦੇ ਪ੍ਰਬੁੱਧ ਲੋਕਾਂ ਨੇ, ਜੋ ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਦੇ ਦੁਆਲੇ ਇਕੱਠੇ ਹੋ ਰਹੇ ਸਨ, ਸਮਝ ਲਏ ਸਨ। ਇਹ ਅਰਥ ਬੁੱਝਦਿਆਂ,ਜਿਵੇਂ ਕਿ ਅਸੀਂ ਸਾਰੇ ਜਾਣਦੇ ਹਾਂ, ਹਕੂਮਤ ਨੂੰ ਵੀ ਬਹੁਤੀ ਦੇਰ ਨਾ ਲੱਗੀ। ਪਹਿਲੀ ਬਲੀ ਗੁਰੂ ਅਰਜਨ ਦੇਵ ਜੀ ਨੂੰ ਹੀ ਦੇਣੀ ਪਈ। ਉਸ ਤੋਂ ਪਿੱਛੋਂ ਜਿੰਨੀ ਦੇਰ, ਪੰਜਾਬ ਦਾ ਰਾਜ, ਪੰਜਾਬੀਆਂ ਦੇ ਆਪਣੇ ਹੱਥਾਂ ਵਿਚ ਨਾ ਆ ਗਿਆ, ਇਸ ਤੀਰਥ ਦੇ 'ਦਰਸ਼ਨ-ਇਸ਼ਨਾਨ', ਉਸ ਵੰਗਾਰ-ਭਰੀ ਦ੍ਰਿੜ੍ਹ ਸਿੱਕ ਦੇ ਸੂਚਕ ਬਣੇ ਰਹੇ, ਜੋ ਪਰਾਧੀਨਤਾ ਦੀ ਸਭ ਤੋਂ ਵੱਡੀ ਵੈਰੀ ਹੁੰਦੀ ਹੈ। ਇਕ ਹੋਰ ਨੁਕਤੇ ਤੋਂ ਵੇਖਿਆਂ, ਅੰਮ੍ਰਿਤਸਰ ਇੱਕੋ ਵੇਲੇ ਕਰਤਾਰਪੁਰ ਵੀ ਸੀ, ਖਡੂਰ ਵੀ ਤੇ ਗੋਇੰਦਵਾਲ ਵੀ—ਨਾਮ-ਬਾਣੀ, ਸੰਗਤ ਤੇ ਪੰਗਤ ਅਤੇ ਗ੍ਰਿਹਸਥ ਤੇ ਕਿਰਤ ਦਾ ਵਿਹਾਰ ਕਰਤਾਰਪੁਰ ਵਾਲਾ; ਅਸੂਲ ਨੂੰ ਪਿਰਤ ਬਣਾ ਦੇਣ ਵਾਲੀ ਇਕ-ਪ੍ਰਤ ਲਗਨ, ਸਰੀਰਿਕ ਰਿਸ਼ਟਤਾ ਅਤੇ ਅਡੋਲ ਵਫ਼ਾਦਾਰੀ ਖਡੂਰ ਵਾਲੀ ਅਤੇ ਨਗਰ-ਉਸਾਰੀ, ਸਾਹਿੱਤ-ਰਚਨਾ, ਸੇਵਾ ਤੇ ਸਮਤਾ ਵਾਲਾ ਵਿਧਾਨ ਗੋਇੰਦਵਾਲ ਵਾਲਾ। ਗੁਰੂ ਰਾਮ ਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ ਕਿਸ ਪਿਆਰ, ਧਿਆਨ ਤੇ ਦੂਰ-ਅੰਦੇਸ਼ੀ ਨਾਲ ਸਿਰੇ ਚਾੜ੍ਹਿਆ, ਇਸ ਨਗਰੀ ਦੇ ਸੰਕਲਪ ਨੂੰ! ਜੇ ਚੱਕ ਦੀ ਵੱਸੋਂ ਦਾ ਆਰੰਭ 1573 ਵਿਚ ਹੀ ਮੰਨ ਲਈਏ, ਜਦੋਂ ਗੁਰੂ ਰਾਮ ਦਾਸ ਜੀ ਨੇ ਇਸ ਥਾਂ ਉੱਤੇ ਆ ਕੇ ਆਪਣੇ ਰਹਿਣ ਲਈ ਕੋਠੇ ਬਣਵਾਏ ਤਾਂ ਆਪ ਦੇ ਦੇਹਾਂਤ ਤਕ ਆਪ ਦੇ ਪਾਸ, ਇਸ ਨਗਰ ਦੀ ਉਸਾਰੀ ਲਈ, ਵੱਧ ਤੋਂ ਵੱਧ, ਅੱਠ ਵਰ੍ਹੇ ਸਨ। ਅੱਗੋਂ, ਗੁਰੂ ਅਰਜਨ ਦੇਵ ਜੀ ਨੂੰ; ਬਾਹਰ-ਅੰਦਰ

ਰਹਿਣ ਤੇ ਤਰਨ ਤਾਰਨ, ਕਰਤਾਰਪੁਰ ਤੇ ਲਾਹੌਰ ਦੇ ਡੱਬੀ ਬਜ਼ਾਰ ਵਾਲੀ ਬਾਉਲੀ ਦੀ ਉਸਾਰੀ ਵੱਲ ਲਾਏ ਸਮੇਂ ਨੂੰ ਸ਼ਾਮਿਲ ਕਰ ਕੇ, ਕੁੱਲ 25 ਵਰ੍ਹੇ ਮਿਲੇ, ਪਰ ਇਨ੍ਹਾਂ ਸੁਲੱਖਣੇ ਤ੍ਰਿੰਨ, ਸਾਢੇ ਤ੍ਰਿੰਨ ਦਹਾਕਿਆਂ ਵਿਚ ਧਰਮ, ਦਰਸ਼ਨ, ਸਾਹਿੱਤ ਤੇ ਸੰਗੀਤ ਦੇ ਖੇਤਰਾਂ ਵਿਚ ਐਸੇ ਵੱਡੇ ਪੈਮਾਨੇ ਉੱਤੇ ਨਵੇਂ ਤਜਰਬੇ ਕੀਤੇ ਗਏ; ਚਿੰਤਨ, ਰਚਨਾ, ਵਿਆਖਿਆ ਤੇ ਵਿਚਾਰ-ਵਟਾਂਦਰਿਆਂ ਦੀ ਐਸੀ ਤੀਬਰ ਮਧਾਣੀ ਚਲਾਈ ਗਈ ਤੇ ਗੁਰੂ-ਬਾਣੀ ਤੇ ਸਿੱਧਾਂਤ ਦੀ ਸ਼ੁੱਧਤਾ ਤੇ ਨਿਰੋਲਤਾ ਉੱਤੇ ਐਸਾ ਜੁਝਾਰ ਪਹਿਰਾ ਦਿੱਤਾ ਗਿਆ ਕਿ ਅੰਮ੍ਰਿਤਸਰ, ਮੱਧ-ਕਾਲ ਵਿਚ, ਸੰਸਕ੍ਰਿਤੀ ਤੇ ਸਾਹਿੱਤ ਰਾਹੀਂ, ਵਿਅਕਤੀ ਤੇ ਸਮਾਜ ਦੀ ਉਸਾਰੀ ਦੀ ਸਭ ਤੋਂ ਵੱਡੀ ਪ੍ਰਯੋਗਸ਼ਾਲਾ ਬਣ ਗਿਆ। ਉਸਾਰੀ-ਮੁਖੀ ਚਿੰਤਨ ਦਾ ਪਿੜ ਬਣਨਾ, ਅੰਮ੍ਰਿਤਸਰ ਦੀ ਸਭ ਤੋਂ ਵੱਡੀ ਪ੍ਰਾਪਤੀ ਸੀ। ਇਸ ਪ੍ਰਾਪਤੀ ਨੇ ਕਿਹੜੀਆਂ ਦਿਸ਼ਾਵਾਂ ਫੜੀਆਂ ? ਇਹ ਕਿੰਨਾ ਚਿਰ ਗੁਰੂ ਨਾਨਕ ਦੇ ਸੰਕਲਪ ਵਾਲੇ ਸੰਗਠਨ ਦੇ ਪ੍ਰੇਰਕ ਫੁਰਨਿਆਂ ਨੂੰ ਕਾਰਜਸ਼ੀਲ ਰੱਖ ਸਕਿਆ ? ਇਸ ਵਿਚ ਵਿਕਾਰ ਕਦੋਂ ਤੇ ਕਿਵੇਂ ਸ਼ੁਰੂ ਹੋਇਆ ਅਤੇ ਉਹ ਲੋਕ-ਮਾਨਸ ਨਾਲੋਂ ਟੁੱਟ ਕੇ ਖੜੋਤ ਦੀ ਝੋਲੀ ਕਦੋਂ ਤੇ ਕਿਵੇਂ ਜਾ ਪਿਆ ? ਅਤੇ ਮੁੜ ਸਮੇਂ ਸਮੇਂ ਮੌਲਿਕਤਾ ਵੱਲ ਉੱਲਰਨ ਦੇ ਕਿਹੜੇ-ਕਿਹੜੇ ਹੰਭਲੇ ਵੱਜੇ ? ਇਨ੍ਹਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਇਸ ਲੇਖ ਵਿਚ ਸੰਭਵ ਨਹੀਂ, ਕਿਉਂਕਿ ਇਨ੍ਹਾਂ ਦੀ ਲਪੇਟ ਵਿਚ ਅੰਮ੍ਰਿਤਸਰ ਦਾ ਹੀ ਨਹੀਂ, ਸਮੁੱਚੇ ਸਿੱਖ ਮਾਨਸ ਦਾ ਇਤਿਹਾਸ ਆ ਜਾਂਦਾ ਹੈ, ਜੋ ਅੱਗੋਂ ਸਾਰੇ ਪੰਜਾਬ ਦੇ ਸਜੀਵ ਇਤਿਹਾਸ ਨਾਲ ਓਤ-ਪੋਤ ਹੈ।

ਪਰ ਇਕ ਗੱਲ ਬਿਲਕੁਲ ਸਪਸ਼ਟ ਹੈ ਕਿ ਕੇਂਦਰੀ ਸਭਿਆਚਾਰਕ ਪਿੜ ਬਣਦੇ ਸਾਰ, ਅੰਮ੍ਰਿਤਸਰ ਦਾ ਸਭ ਤੋਂ ਮਹੱਤਵਸ਼ੀਲ ਕਾਰਜ 'ਪੋਥੀ' (ਆਦਿ ਬੀੜ) ਦਾ ਸੰਪਾਦਨ ਸੀ।

## 6

ਗੁਰਬਾਣੀ ਦੀ ਸੰਭਾਲ ਵੀ ਗੁਰੂ ਨਾਨਕ ਦੇਵ ਦੇ ਵੇਲੇ ਤੋਂ ਹੀ ਸ਼ੁਰੂ ਹੋ ਗਈ ਹੋਵੇਗੀ, ਕਿਉਂਕਿ ਕਿਸੇ ਵੀ ਗੁਰੂ ਨੇ ਮਨ-ਪਰਚਾਵੇ ਲਈ ਜਾਂ ਕਿਸੇ ਵਕਤੀ ਉਬਾਲ ਹੇਠ ਤੁੱਛ ਰਚਨਾ ਨਹੀਂ ਕੀਤੀ। ਕਿਸੇ ਗੁਰੂ ਸਾਹਿਬ ਦਾ ਕੋਈ ਵੀ ਸ਼ਬਦ ਲੈ ਲਵੋ, ਇਉਂ ਹੀ ਲੱਗੇਗਾ ਜਿਵੇਂ ਕਹਿਣ ਵਾਲੇ ਨੇ ਸਾਰੀ ਦੁਨੀਆ ਦੇ ਦੁੱਖ ਹਰਨ ਜਾਂ ਸਾਰੀ ਮਨੁੱਖ ਜਾਤੀ ਨੂੰ ਬੰਧਨ-ਮੁਕਤ ਕਰਨ ਦੀ ਜ਼ਿੰਮੇਵਾਰੀ ਆਪਣੇ ਮੋਢਿਆਂ ਉੱਤੇ ਚੁੱਕੀ ਹੋਈ ਹੈ। ਸਪਸ਼ਟ ਹੈ ਕਿ ਇਸ ਤਰ੍ਹਾਂ ਦੀ ਬਾਣੀ ਸੁੱਟ ਛੱਡਣ ਲਈ ਨਹੀਂ ਉਚਾਰੀ ਜਾਂਦੀ। ਪਰ ਇਸ ਬਾਣੀ ਨੂੰ ਤਰਤੀਬ ਦੇ ਕੇ ਪੱਕੇ ਤੌਰ ਉੱਤੇ ਸੰਭਾਲਣ ਦਾ ਸਿਹਰਾ ਗੁਰੂ ਅਰਜਨ ਦੇਵ ਜੀ ਦੇ ਸੀਸ ਉੱਤੇ ਬੱਝਾ। ਆਪ ਨੇ ਸਾਰੀ ਗੁਰਬਾਣੀ, ਚੋਣਵੀਂ ਭਗਤ-ਬਾਣੀ ਤੇ ਹੋਰ ਫੁਟਕਲ ਰਚਨਾਵਾਂ ਦੀ ਇਕ 'ਪੋਥੀ', 1604 ਈ. ਵਿਚ ਸੰਕਲਿਤ ਕਰ ਦਿੱਤੀ। ਰਾਮਸਰ ਵਾਲੀ ਥਾਂ, ਏਕਾਂਤ ਵਿਚ ਬੈਠ ਕੇ, ਜਦੋਂ ਆਪ ਇਹ ਮਹਾਨ ਕਾਰਜ ਸਿਰੇ ਚਾੜ੍ਹ ਰਹੇ ਸਨ ਤਾਂ ਆਪ ਨੂੰ ਪਤਾ ਸੀ ਕਿ ਆਪ ਪੰਜਾਬ ਲਈ, ਤੇ ਪੰਜਾਬ ਰਾਹੀਂ, ਦੁਨੀਆ ਭਰ ਲਈ, ਇਕ ਨਵਾਂ ਵੇਦ ਤਿਆਰ ਕਰ ਰਹੇ ਹਨ। ਅੱਜ ਸਤਜੁਗੀ ਵੇਦਾਂ ਦੇ ਪਾਠ ਵਿਚ ਮਝੈਲਾਂ ਦੀ ਦੇਣ ਬਾਰੇ ਸ਼ਾਇਦ ਨਿਰਣਾਇਕ ਗੱਲ ਨਾ ਹੋ ਸਕਦੀ ਹੋਵੇ, ਪਰ ਇਹ ਨਿਰਵਿਵਾਦ ਹੈ ਕਿ ਕਲਜੁਗ ਦਾ ਵੇਦ ਅੰਮ੍ਰਿਤਸਰ ਦੀ ਜੂਹ ਵਿਚ ਤਿਆਰ ਹੋਇਆ। ਸ਼ਾਸਤਰ ਦਾ ਜੋ ਸਤਿਕਾਰ, ਕਿਸੇ ਸ਼ਾਸਤਰ ਦੇ ਨਾ ਹੁੰਦਿਆਂ ਵੀ, ਪੰਜਾਬ ਦੇ ਲੋਕਾਂ ਵਿਚ ਮੌਜੂਦ ਸੀ, ਉਸ ਨੂੰ ਇਸ ਸ਼ਾਸਤਰ ਦੇ ਕਾਰਨ ਇਕ ਇਸ਼ਟ

ਮਿਲ ਗਿਆ। ਇਸ ਦਾ ਸਦਕਾ ਪੰਜਾਬ ਦੇ ਲੋਕ, ਬੁੱਤ-ਪ੍ਰਸਤਾਂ ਤੋਂ 'ਅਹਿਲਿ-ਕ਼ਿਤਾਬ' ਬਣ ਗਏ।

'ਪੋਥੀ' ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਅੰਤਿਮ ਰੂਪ ਦਿੱਤੇ ਜਾਣ ਤੋਂ ਪਹਿਲਾਂ, ਅੰਮ੍ਰਿਤਸਰ ਵਿਚ, ਅਨੇਕ ਸਾਹਿੱਤਿਕ ਮਸਲਿਆਂ ਬਾਰੇ ਜੋ ਨਿਰਣੇ ਹੋਏ, ਉਨ੍ਹਾਂ ਨੇ ਪੰਜਾਬ ਦੇ ਭਾਵੀ ਸਾਹਿੱਤ ਉੱਤੇ ਹੀ ਨਹੀਂ, ਰਾਜਨੀਤੀ ਸਮੇਤ, ਸਮਾਜ ਦੇ ਅਨੇਕ ਪੱਖਾਂ ਉੱਤੇ ਡੂੰਘੇ ਪ੍ਰਭਾਵ ਛੱਡੇ। ਮਿਸਾਲ ਵਜੋਂ, ਇਹ ਫ਼ੈਸਲਾ ਕਿ 'ਪੋਥੀ' ਗੁਰਮੁਖੀ ਲਿਪੀ ਵਿਚ ਤਿਆਰ ਹੋਵੇ, ਕਿਸੇ ਹੋਰ ਪ੍ਰਚਲਿਤ ਲਿਪੀ ਵਿਚ ਨਹੀਂ, ਅਸਲ ਵਿਚ, ਉਸੇ ਦੇਸੀ ਪੁਨਰ-ਗਠਨ ਤੇ ਪੁਨਰ-ਉੱਥਾਨ ਵੱਲ ਪੁੱਟਿਆ ਇਕ ਹੋਰ ਕਦਮ ਸਾਬਤ ਹੋਇਆ, ਜਿਸ ਰਾਹੀਂ ਪੰਜਾਬ ਵਿਚ, ਸੁਤੰਤਰ ਤੇ ਵੰਗਾਰੂ ਕੌਮੀ ਨਵੇਕਲੇਪਨ ਦੇ ਖ਼ਿਆਲ ਨੇ ਪਨਪਣਾ ਸੀ। ਪ੍ਰਤੱਖ ਹੈ ਕਿ ਗੁਰਮੁਖੀ ਵਿਚ, ਉਚੇਰੇ ਸਾਹਿੱਤ ਦੇ ਸ਼ੁੱਧ ਪ੍ਰਗਟਾਉ ਦੀ ਯੋਗਤਾ ਭਰਨ ਲਈ ਇਸ ਨੂੰ ਕਿਸੇ ਸੂਤਰ ਵਿਚ ਬੰਨ੍ਹਿਆ ਗਿਆ ਹੋਵੇਗਾ। ਗੁਰਮੁਖੀ ਵਿਚ ਕ਼ਿਹੜੇ ਜੋੜ ਪਰਵਾਨ ਕਰਨੇ ਹਨ 'ਪਵੜੀ', 'ਪਉੜੀ', ਕਿ 'ਪੌੜੀ'; 'ਭੈ', 'ਭਇ', 'ਭਯ', 'ਭੌ' ਜਾਂ 'ਭਉ'; 'ਸਹਜ' ਕਿ 'ਸਹਿਜ'; 'ਨਾਹੀ', 'ਨਾਂਹੀ', 'ਨਾਹੀਂ' ਜਾਂ 'ਨਾਂਹੀਂ'; 'ਪ੍ਰਕਾਸ਼', 'ਪਰਕਾਸ਼' ਜਾਂ 'ਪਰਗਾਸ' ? ਅਰਬੀ-ਫ਼ਾਰਸੀ ਤੇ ਸੰਸਕ੍ਰਿਤ ਧੁਨੀਆਂ ਨਾਲ ਕੀ ਵਰਤਾਰਾ ਕਰਨਾ ਹੈ : 'ਕਾਗਜ', 'ਕਾਗ਼ਜ਼', 'ਕਾਗਤ', 'ਕਾਗਦ' ਕਿ 'ਕਾਗਲ'; 'ਸੇ', 'ਸੀਨ' ਤੇ 'ਸਾਦ' (ਸਵਾਦ) ਅਤੇ ਜ਼ਾਲ, ਜ਼ੇ, ਜ਼ਾਦ (ਦੁਆਦ ਜਾਂ ਜ਼ੁਆਦ) ਤੇ ਜ਼ੋਏ (ਜ਼ਾਏ, ਜ਼ਵਾ) ਦੀਆਂ ਧੁਨੀਆਂ ਲਈ ਵੱਖ ਵੱਖ ਅੱਖਰ ਘੜਨੇ ਹਨ ਕਿ ਮੌਜੂਦ ਅੱਖਰਾਂ ਨਾਲ ਹੀ ਕੰਮ ਸਾਰ ਲੈਣਾ ਹੈ ? 'ਸ਼' ਧੁਨੀ ਲਈ ਕੋਈ ਵੱਖਰਾ ਚਿੰਨ੍ਹ ਰੱਖਣਾ ਹੈ ਕਿ ਨਹੀਂ ? ਸੰਯੁਕਤ ਅੱਖਰਾਂ ਬਾਰੇ ਕੀ ਨੀਤੀ ਧਾਰਨੀ ਹੈ ਤੇ ਜੇ ਸੰਯੁਕਤ ਵਰਤਣੇ ਹਨ ਤਾਂ ਕਿਸ ਤਰ੍ਹਾਂ ? ਦੁੱਤ ਦੱਸਣ ਲਈ ਕੋਈ ਚਿੰਨ੍ਹ ਵਰਤਣਾ ਹੈ ਕਿ ਨਹੀਂ ? ਅਨੁਨਾਸਿਕ ਚਿੰਨ੍ਹ (ਬਿੰਦੀ/ਟਿੱਪੀ) ਦੀ ਵਰਤੋਂ ਕਿੱਥੇ ਤੇ ਕਿਵੇਂ ਕਰਨੀ ਹੈ ? ਊੜੇ ਤੇ ਈੜੀ ਨੂੰ ਕੋਈ ਸੁਤੰਤਰ ਧੁਨੀ ਦੇਣੀ ਹੈ ਕਿ ਨਹੀਂ ? ਤਤਸਮ ਰੂਪ ਨੂੰ ਤਰਜੀਹ ਦਿੱਤੀ ਜਾਵੇ ਕਿ ਤਦਭਵ ਨੂੰ ? ਗੁਰੂ ਸਾਹਿਬਾਨ ਇਕ ਨਿਸਚਿਤ ਨੀਤੀ ਦੇ ਅਧੀਨ ਤਦਭਵ ਰੂਪ ਵਰਤਣ ਦੇ ਹੱਕ ਵਿਚ ਸਨ, ਪਰ ਇਸ ਨੀਤੀ ਨਾਲ ਅਧੂਰੀ ਜਾਣਕਾਰੀ ਦੇ ਕਾਰਨ, ਮੂਲ-ਮੰਤਰ ਦੇ ਇਕ ਸ਼ਾਬਦਿਕ ਪ੍ਰਯੋਗ ਨੂੰ ਆਧਾਰ ਬਣਾ ਕੇ, *ਸਤਯਾਰਥ ਪ੍ਰਕਾਸ਼* ਦੇ ਵਿਦਵਾਨ ਕਰਤਾ ਨੇ ਗੁਰੂ ਨਾਨਕ ਦੇਵ ਉੱਤੇ ਅਗਿਆਨ ਦੇ ਤੇ ਝੂਠੇ ਦਾਅਵੇ ਦੇ ਨਿਰਾਧਾਰ ਦੂਸ਼ਣ ਥੱਪ ਦਿੱਤੇ ਸਨ। 'ਆਦਿ ਬੀੜ' ਦੇ ਸੰਪਾਦਕ ਦੇ ਸਾਹਮਣੇ ਲਿਪੀ ਅਤੇ ਲਿਖਤ ਦੀਆਂ ਸਮੱਸਿਆਵਾਂ ਵਾਂਗ ਹੀ, ਭਾਸ਼ਾ, ਉਪਭਾਸ਼ਾ ਤੇ ਵਿਭਾਸ਼ਾ ਦੇ ਮਸਲੇ ਵੀ ਖੜੇ ਹੋਏ ਹੋਣਗੇ ਤੇ ਕੋਈ ਸ਼ੱਕ ਨਹੀਂ ਕਿ ਆਪ ਨੇ ਇਨ੍ਹਾਂ ਬਾਰੇ ਵੀ ਸਚੇਤ ਨਿਰਣੇ ਲਏ। ਜਦੋਂ ਵੀ ਕਿਸੇ ਲਿਪੀ ਜਾਂ ਭਾਸ਼ਾ ਪਾਸੋਂ ਕੋਈ ਨਵਾਂ ਕੰਮ ਲਿਆ ਜਾਣਾ ਹੁੰਦਾ ਹੈ ਤਾਂ ਕਾਰਜ-ਕਰਤਾ ਨੂੰ ਇਸ ਤਰ੍ਹਾਂ ਦੇ ਮਸਲਿਆਂ ਦਾ ਸਾਹਮਣਾ ਕਰਨਾ ਹੀ ਪੈਂਦਾ ਹੈ। ਸੋਲ੍ਹਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਅੰਮ੍ਰਿਤਸਰ ਨਗਰ ਵਿਚ ਭਾਸ਼ਾ ਤੇ ਲਿਪੀ ਦੇ ਪ੍ਰਮਾਣੀਕਰਣ ਵਾਲੇ ਪਾਸੇ ਜੋ ਨਿਰਣੇਜਨਕ ਫ਼ੈਸਲੇ ਹੋਏ, ਉਨ੍ਹਾਂ ਦਾ ਪੰਜਾਬੀ ਭਾਸ਼ਾ ਦੀ ਨੁਹਾਰ, ਵਿਹਾਰ ਤੇ ਦਿਸ਼ਾ ਦੇ ਨਿਸਚਿਤ ਕਰਨ ਵਿਚ ਵੱਡਾ ਹੱਥ ਹੈ।

ਭਾਸ਼ਾ ਤੇ ਲਿਪੀ ਦੇ ਪ੍ਰਮਾਣੀਕਰਣ ਦੀ ਇਕ ਉੱਤਮ ਮਿਸਾਲ ਲਗਾਂ-ਮਾਤਰਾਂ ਤੋਂ ਵਿਆਕਰਣਿਕ ਸੇਵਾ ਲੈਣ ਦੀ ਸੀ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਅੰਤਿਮ ਸਿਹਾਰੀ ਤੇ ਔਂਕੜ ਪਾਸੋਂ ਇਕ-ਸਾਰ ਵਿਆਕਰਣਿਕ ਅਰਥ ਪ੍ਰਾਪਤ ਕਰਨ ਦਾ ਵਿਧਾਨ, ਇਕ ਅਦੁੱਤੀ

ਜੁਗਤ ਕਹੀ ਜਾ ਸਕਦੀ ਹੈ। 'ਗੁਰ, ਗੁਰੁ ਤੇ ਗੁਰਿ', 'ਨਾਨਕ, ਨਾਨਕੁ ਤੇ ਨਾਨਕਿ', 'ਮਾਰਗ, ਮਾਰਗੁ ਤੇ ਮਾਰਗਿ'; 'ਅੰਮ੍ਰਿਤ, ਅੰਮ੍ਰਿਤੁ ਤੇ ਅੰਮ੍ਰਿਤਿ' ਵਿਚ ਪਹਿਲੇ ਰੂਪ ਦੇ ਅਰਥ ਹੋਰ ਹਨ, ਦੂਜੇ ਦੇ ਹੋਰ ਤੇ ਤੀਜੇ ਦੇ ਹੋਰ ਅਤੇ ਇਹ ਵਿਧੀ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਇਕਸਾਰ ਵਰਤੀ ਹੋਈ ਹੈ। ਇਸ ਵੇਲੇ ਹਾਲਤ ਇਹ ਹੈ ਕਿ ਜਦੋਂ ਛਪਾਈ ਵਿਚ ਕਿਸੇ ਅੰਤਿਮ ਲਗ ਦੀ ਸ਼ੁੱਧ ਵਰਤੋਂ ਹੋਣ ਤੋਂ ਰਹਿ ਜਾਵੇ ਜਾਂ ਇਕ ਦੀ ਥਾਂ ਦੂਜੀ ਲੱਗ ਜਾਵੇ ਤਾਂ ਇਹ ਭੁੱਲ, ਜਾਣਕਾਰ ਵਿਦਵਾਨਾਂ ਦਾ ਧਿਆਨ ਝੱਟ ਖਿੱਚਦੀ ਹੈ।

ਗੁਰਮੁਖੀ ਦੇ ਸ਼ਬਦ-ਜੋੜਾਂ ਨੂੰ ਪੂਰੀ ਤਰ੍ਹਾਂ ਨਿਸਚਿਤ ਤੇ ਪ੍ਰਮਾਣਿਕ ਕਰਨ ਦਾ ਅੰਤਿਮ ਪੜਾ ਅੰਮ੍ਰਿਤਸਰ ਨਗਰ ਵਿਚ ਸਿਰੇ ਚੜ੍ਹਿਆ। ਇਹ ਵੀ ਸਪਸ਼ਟ ਹੀ ਹੈ, ਕਿ ਜਿਵੇਂ ਕਦੀ ਭਾਸ਼ਾ ਵਿਚ ਪਏ ਗ਼ਦਰ ਨੂੰ ਠੱਲ੍ਹ ਪਾਉਣ ਅਤੇ ਉਸ ਨੂੰ ਸੂਤਰਿਤ ਕਰਨ ਲਈ ਤਕਸ਼ਸ਼ਿਲਾ ਵਿਚ ਪਾਣਿਨੀ ਜਤਨਸ਼ੀਲ ਹੋਇਆ ਸੀ, ਉਸੇ ਤਰ੍ਹਾਂ ਅੰਮ੍ਰਿਤਸਰ ਵਿਚ ਬੈਠ ਕੇ ਗੁਰੂ ਅਰਜਨ ਦੇਵ ਜੀ ਨੇ ਪੰਜਾਬੀ-ਗੁਰਮੁਖੀ ਦੀ ਸੇਵਾ ਕੀਤੀ। ਪੰਜਾਬ ਦੀਆਂ ਬੋਲੀਆਂ ਤੇ ਉਨ੍ਹਾਂ ਦੇ ਲਿਖਤੀ ਪਹਿਰਾਵੇ ਦੇ ਸੁਮੇਲ ਲਈ, ਤਤਕਾਲੀਨ ਗੁਰਮੁਖੀ ਦੀ ਕਾਤਰ-ਵੇਤਰ ਅਤੇ 'ਬੋਲੀ' ਨੂੰ 'ਭਾਸ਼ਾ' ਬਣਾਉਣ ਲਈ ਵਰਤੀਆਂ ਜੁਗਤਾਂ ਉੱਤੇ ਅੰਮ੍ਰਿਤਸਰ ਨਗਰ ਯੋਗ ਮਾਣ ਕਰ ਸਕਦਾ ਹੈ। ਇਨ੍ਹਾਂ ਤੋਂ ਇਲਾਵਾ, ਧਰਮ ਤੇ ਸਾਹਿੱਤ ਦੇ ਖੇਤਰ ਵਿਚ ਹੋਏ ਕੁੱਝ ਹੋਰ ਤਜਰਬੇ ਵੀ ਆਪਣੀ ਮਿਸਾਲ ਆਪ ਹਨ। ਮਸਲਨ, ਇਨ੍ਹਾਂ ਸਤਰਾਂ ਦੇ ਲੇਖਕ ਦੀ ਗਿਆਤ ਅਨੁਸਾਰ, ਹਿੰਦੁਸਤਾਨ ਵਿਚ ਪਹਿਲੀ ਵਾਰ :

(1) ਕਿਸੇ ਦੇਸੀ ਭਾਸ਼ਾ ਦੇ ਗ੍ਰੰਥ ਨੂੰ ਵੇਦਾਂ ਤੋਂ ਵੀ ਉੱਪਰ ਦੀ ਪਾਵਨਤਾ ਦਾ ਸੁਆਮੀ ਬਣਾਇਆ ਗਿਆ।

(2) ਗ੍ਰੰਥ ਦੀ ਇਕ ਇਕ ਲਗ, ਇਕ ਇਕ ਅੱਖਰ ਤਕ ਦੀ ਸ਼ੁੱਧਤਾ ਤੇ ਇਕਸਾਰਤਾ ਉੱਤੇ ਕਰੜਾ ਪਹਿਰਾ ਦਿੱਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਦਰ, 'ਸੁਧੁ', 'ਸੁਧ ਕੀਚੈ' ਸ਼ਬਦਾਂ ਦੀ ਮੌਜੂਦਗੀ, ਗੁਰੂ ਅਰਜਨ ਦੇਵ ਜੀ ਵੱਲੋਂ ਮੂਲ ਪਾਠ ਦੀ ਨਿਰੋਲਤਾ ਬਾਰੇ ਘਾਲੀ ਘਾਲ ਦਾ ਸਬੂਤ ਹੈ। ਬਾਬਾ ਰਾਮ ਰਾਏ ਤੇ ਭਾਈ ਮਨੀ ਸਿੰਘ ਦੇ ਗ਼ੈਰ-ਕੁਦਰਤੀ ਦੇਹਾਂਤਾਂ ਨੂੰ, ਦੰਦ-ਕਥਾਵਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਾਂ ਸਰੂਪ ਵਿਚ ਕੀਤੇ ਗਏ ਹਸਤਾਖੇਪਾਂ ਨਾਲ ਜੋੜਿਆ ਜਾਂਦਾ ਹੈ।

(3) ਲੋਕ-ਰਾਗਾਂ ਨੂੰ ਸ਼ਾਸਤਰੀ ਰਾਗਾਂ ਦੇ ਬਰਾਬਰ ਮਾਨਤਾ ਦੇ ਕੇ ਲੋਕ-ਪ੍ਰਤਿਭਾ ਦੀ ਉਪਜ ਨੂੰ ਸ਼ਾਸਤਰੀ ਮੰਚ ਉੱਤੇ ਸਜਾਇਆ ਗਿਆ।

ਦੱਸਿਆ ਜਾਂਦਾ ਹੈ ਕਿ ਕਵਿਤਾ ਦੀ ਸੋਝੀ ਵਾਲੇ ਲੋਕ ਦੂਰੋਂ ਦੂਰੋਂ ਅੰਮ੍ਰਿਤਸਰ ਵੱਲ ਮੁਹਾਰਾਂ ਮੋੜਨ ਲੱਗ ਪਏ ਸਨ। ਇਨ੍ਹਾਂ ਵਿੱਚੋਂ ਸ਼ਾਹ ਹੁਸੈਨ, ਕਾਹਨਾ, ਛੱਜੂ ਤੇ ਪੀਲੂ ਦੇ ਨਾਂ ਇਤਿਹਾਸ ਵਿਚ ਬੋਲਦੇ ਹਨ। ਦੇਸ ਦੇ ਤੁਰਦੇ-ਫਿਰਦੇ ਕਵੀ-ਇਤਿਹਾਸਕਾਰ, ਭੱਟ ਵੀ, ਜੱਥੇ ਬੰਨ੍ਹ ਕੇ ਆ ਪਹੁੰਚੇ। ਉਹ ਅੰਮ੍ਰਿਤਸਰ ਵਿਚ ਵਰਤ ਰਹੀ ਤਤਕਾਲੀ ਸਰਗਰਮੀ ਤੇ ਅਹਿਮੀਅਤ ਦੀ ਲਿਖਤੀ ਗਵਾਹੀ ਛੱਡ ਗਏ ਹਨ, ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਆਪਣੀ 'ਪੋਥੀ' ਵਿਚ ਸੰਭਾਲਣ ਦੀ ਸਿਆਣਪ ਵਰਤੀ।

'ਪੋਥੀ' ਨਾਲ ਅੰਮ੍ਰਿਤਸਰ, ਇਕ-ਦਮ, ਭਾਰਤੀ ਵਾਂਗਮੈ ਦੇ ਨਕਸ਼ੇ ਉੱਤੇ ਹਮੇਸ਼ਾ ਲਈ ਅੰਕਿਤ ਹੋ ਗਿਆ।

## 7

ਪੰਜਾਬ ਦੇ ਨਵੇਂ ਤੀਰਥ ਅੰਮ੍ਰਿਤਸਰ ਵਿਚ 'ਪੋਥੀ ਸਾਹਿਬ', ਬਾਅਦ ਵਿਚ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿਚ, ਇਕ ਨਵਾਂ ਚਹੁੰ-ਵਰਣਾਂ ਦਾ ਸਾਂਝਾ ਵੇਦ ਅਖਵਾਈ। ਇਸ ਵੇਦ ਨੇ, ਪੰਜਾਬ ਵਿਚ, ਜਿੱਥੋਂ ਸ਼ਾਸਤਰੀ ਗਿਆਨ ਦੀ ਸਰਸਵਤੀ ਰੁੱਸ ਕੇ ਉੱਤਰ-ਪ੍ਰਦੇਸ਼ ਦੀ ਗੰਗਾ ਵਿਚ ਜਾ ਮਿਲੀ ਸੀ, ਮੁੜ ਕੇ, ਗਿਆਨ ਦੀ ਗੰਗਾ ਵਗਾ ਦਿੱਤੀ। ਇਸ ਦਾ ਸਭ ਤੋਂ ਪਹਿਲਾ ਸਬੂਤ ਅੰਮ੍ਰਿਤਸਰ ਦੇ ਹੀ ਭਾਈ ਗੁਰਦਾਸ ਦੀ ਵਿਦਵਤਾ-ਭਰਪੂਰ ਰਚਨਾ ਵਿੱਚੋਂ ਮਿਲ ਜਾਂਦਾ ਹੈ। ਸ਼ੁਕਰ ਇਹ ਹੈ ਕਿ ਭਾਈ ਗੁਰਦਾਸ ਦੀ ਰਚਨਾ ਅੰਮ੍ਰਿਤਸਰ ਉੱਤੇ ਹੋਏ ਅੱਤਿਆਚਾਰਾਂ ਦੀ ਭੇਟ ਨਹੀਂ ਹੋਈ, ਵਰਨਾ ਸਾਡੇ ਪਾਸ ਸਬੂਤ ਹੀ ਨਹੀਂ ਸੀ ਰਹਿਣਾ ਕਿ ਵੱਖਰੇ ਤੀਰਥ ਤੇ ਵੱਖਰੇ ਗ੍ਰੰਥ ਰਾਹੀਂ, ਹੌਲੀ ਹੌਲੀ, ਜਿਸ ਨਿਸਚਿਤ ਪਾਸੇ ਵੱਲ ਸਿੱਖ ਧਰਮ ਤੇ ਸਿੱਖ ਰਾਜਨੀਤੀ ਦੀਆਂ ਮੁਹਾਰਾਂ ਮੁੜ ਰਹੀਆਂ ਸਨ, ਉਹ ਅਸਲ ਵਿਚ ਕੋਈ ਅਸਲੋਂ ਵੱਖਰੀ ਨੀਤੀ ਨਹੀਂ, ਗੁਰੂ ਨਾਨਕ ਦੇਵ ਵਾਲੇ ਬੰਧਾਨ ਦਾ ਵਾਧਰਾ-ਮਾਤਰ ਹੀ ਸੀ। ਗੁਰੂ ਨਾਨਕ ਦੇਵ ਦੇ ਵੇਲੇ ਹਿੰਦੂ-ਮੁਸਲਮਾਨ ਦੀ ਸੱਚ ਵੱਲੋਂ ਬੇਧਿਆਨੀ ਤੇ ਆਪਸੀ ਕਲਹ ਦਾ ਨਕਸ਼ਾ ਭਾਈ ਗੁਰਦਾਸ ਇਕ ਤੁਕ ਵਿਚ ਇਉਂ ਖਿੱਚਦਾ ਹੈ :

**ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ ॥੨੧॥੧॥**

ਸਮਾਜਿਕ ਸਥਿਤੀ ਬਾਰੇ ਭਾਈ ਗੁਰਦਾਸ ਦਾ ਵਿਸ਼ਲੇਸ਼ਣ ਇਹ ਪ੍ਰਤੀਤ ਹੁੰਦਾ ਹੈ ਕਿ ਦੁਰ-ਵਰਤਾਰੇ ਨੂੰ ਸੂਤ ਕਰਨ ਦੀ ਸਮਰੱਥਾ ਨਾ ਤਤਕਾਲੀ ਹਿੰਦੂ ਵਿਚ ਸੀ ਨਾ ਮੁਸਲਮਾਨ ਵਿਚ, ਇਸ ਲਈ :

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ॥੨੩॥੧॥**

ਗੁਰੂ ਨਾਨਕ ਦੇਵ ਨੂੰ ਹਿੰਦੂ-ਮੁਸਲਿਮ ਏਕਤਾ ਦਾ ਸਾਂਝਾ ਗੁਰੂ ਦੱਸਣ ਵੇਲੇ ਜਾਂ ਸਿੱਖ ਧਰਮ ਦੀ ਉਤਪੱਤੀ ਦੀ ਵਿਆਖਿਆ ਕਰਦਿਆਂ, ਭਾਰਤ ਦੇ ਵੱਡੇ ਵੱਡੇ ਵਿਦਵਾਨਾਂ ਵਿਚ, ਗੁਰਮਤਿ ਨੂੰ ਹਿੰਦੂ-ਚੌਲਾਂ ਤੇ ਮੁਸਲਮਾਨ-ਦਾਲ ਨਾਲ ਤਿਆਰ ਹੋਈ ਖਿਚੜੀ ਦੱਸਣ ਦੀ ਰੁਚੀ ਆਮ ਹੈ, ਪਰ ਭਾਈ ਗੁਰਦਾਸ ਨੂੰ, ਜਿਸ ਨੂੰ ਗੁਰੂ ਸਾਹਿਬ ਦੀ ਸਾਂਝੀਵਾਲਤਾ ਬਾਰੇ ਉੱਕਾ ਕੋਈ ਸ਼ੱਕ ਨਹੀਂ ਹੈ, ਪੂਰਾ ਚਾਨਣ ਸੀ ਕਿ ਗੁਰੂ ਸਾਹਿਬ ਦਾ ਮਤਿ, ਰੰਗ-ਰੰਗ ਦੀਆਂ ਖਿਗੜੀਆਂ ਜੋੜ-ਜੋੜ ਬਣਾਈ ਗੋਦੜੀ ਨਹੀਂ, ਬਲਕਿ ਇਕ ਸੰਪੂਰਨ ਇਕਾਈ ਹੈ, ਵਰਨਾ ਉਹ, ਧਰਮ ਤੇ ਦਰਸ਼ਨ ਦੇ ਖੇਤਰ ਵਿੱਚ ਆਰੀਆ ਤੇ ਸਾਮੀ ਆਦਰਸ਼ਾਂ ਤੇ ਪ੍ਰਾਪਤੀਆਂ ਦਾ ਮੰਚ ਤਿਆਰ ਕਰਨ ਉਪਰੰਤ, ਗੁਰੂ ਨਾਨਕ ਦੇਵ ਦੇ ਇਤਿਹਾਸਿਕ ਆਗਮਨ ਦਾ ਅਭਿਨੰਦਨ ਅਜਿਹੇ ਜੋਸ਼ੀਲੇ ਸ਼ਬਦਾਂ ਵਿਚ ਕਿਵੇਂ ਕਰਦਾ :

**ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।**
**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।**
**ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।**

... ... ... ... ...

**ਗੁਰਮੁਖਿ ਕਲਿ ਵਿਚਿ ਪਰਗਟੁ ਹੋਆ ॥੨੭॥੧॥**

ਭਾਈ ਗੁਰਦਾਸ ਅੰਮ੍ਰਿਤਸਰ ਵਿਚ ਬੈਠ ਕੇ ਨਵੇਂ ਮਤਿ ਨੂੰ ਨਿਰੇ ਹਿੰਦੂ-ਮੁਸਲਿਮ ਸਮਨਵੈ

ਦੇ ਰੂਪ ਵਿਚ ਨਹੀਂ ਪੇਸ਼ ਕਰਦਾ, ਬਲਕਿ ਇਕ ਸੁਤੰਤਰ ਮਤਿ ਮੰਨ ਕੇ ਉਸ ਨੂੰ ਇਕ ਤਰ੍ਹਾਂ ਦਾ 'ਸਤਿਨਾਮਵਾਦ' ਪਰਿਭਾਸ਼ਿਤ ਕਰਦਾ ਹੈ।

ਇਉਂ, ਗੁਰੂ ਰਾਮਦਾਸ-ਗੁਰੂ ਅਰਜਨ ਦੇਵ ਵੱਲੋਂ ਸਾਹਿੱਤ-ਸਿਰਜਨ ਦਾ ਜੋ ਕੇਂਦਰ ਅੰਮ੍ਰਿਤਸਰ ਵਿਚ ਖੁੱਲ੍ਹਾ, ਉਸ ਦਾ ਇਕ ਵੱਡਾ ਤੇ ਅਧਿਕਾਰੀ ਕਰਮਚਾਰੀ ਭਾਈ ਗੁਰਦਾਸ ਸੀ, ਜਿਸ ਨੇ, ਇੱਕੋ ਵੇਲੇ, ਸਨਾਤਨ ਵਿਚਾਰ-ਧਾਰਾਵਾਂ ਦੇ ਪ੍ਰਸੰਗ ਵਿਚ, ਨਵੇਂ ਧਰਮ ਦਾ ਦਾਰਸ਼ਨਿਕ ਤੇ ਵਿਚਾਰਧਾਰਕ ਰੈਸ਼ਨੇਲ ਵੀ ਦਿੱਤਾ, ਉਸ ਦੇ ਅਧਿਆਤਮਿਕ, ਸਦਾਚਾਰਕ ਤੇ ਸਮਾਜਿਕ ਵਿਸ਼ਵਾਸਾਂ ਦੀ ਵਿਆਖਿਆ ਵੀ ਕੀਤੀ ਤੇ ਇਸ ਦੀ ਸੁਰੱਖਿਆ ਲਈ, ਸਿੱਧਾਂਤ ਵਿਚ ਵਿਕਾਰ ਲਿਆਉਣ ਵਾਲੇ ਦੋਸਤ-ਨੁਮਾ-ਦੋਖੀਆਂ ਤੇ ਖਿਝਕੇ ਹੋਏ ਵਿਪੱਖੀਆਂ ਦਿਆਂ ਭੇਖਾਂ ਨੂੰ ਲੀਰੋ-ਲੀਰ ਵੀ ਕੀਤਾ।

## 8

ਸਾਹਿੱਤ ਦੀ ਤੋਰ ਨੂੰ, ਸੁਰ-ਤਾਲ ਵਿਚ ਰੱਖਣ ਲਈ ਅੰਮ੍ਰਿਤਸਰ ਵਿਚ ਕੀਰਤਨ ਦਾ ਨਿਰੰਤਰ ਪ੍ਰਵਾਹ ਚਲਾਇਆ ਗਿਆ। 'ਪੋਥੀ' ਦੇ ਸੰਪਾਦਨ ਵਿਚ ਰਾਗ ਨੂੰ ਪ੍ਰਥਮਤਾ ਦਿੱਤੀ ਗਈ। 'ਪੋਥੀ' ਵਿਚ ਆਏ ਰਾਗਾਂ ਅਨੁਸਾਰ ਬਾਣੀ ਦੇ ਰੈਣ-ਸਬਾਈ ਗਾਇਨ ਦੀ ਰੀਤ ਹਰਿਮੰਦਰ ਵਿਚ ਜਾਰੀ ਕੀਤੀ ਗਈ। ਸਪਸ਼ਟ ਹੈ ਕਿ ਰਾਗ-ਵਿਦਿਆ ਤੇ ਬਾਣੀ ਨੂੰ ਇਕ-ਸਾਰ ਜਾਣਨ ਵਾਲੇ ਕਈ ਜੱਥੇ ਹੋਣ ਤਾਂ ਹੀ ਕੀਰਤਨ ਦਾ ਰੈਣ-ਸਬਾਈ ਪ੍ਰਬੰਧ ਚੱਲ ਸਕਦਾ ਹੈ। ਕੇਵਲ ਪੇਸ਼ਾਵਰਾਂ ਨੂੰ ਹੀ ਗਲੇ ਤੇ ਤਾਰ ਨਾਲ ਸੁਰ-ਪ੍ਰਦਰਸ਼ਨ ਦੇ ਮੌਕੇ ਮੁਹੱਈਆ ਨਾ ਕੀਤੇ ਗਏ, ਸਾਧਾਰਣ ਸਿੱਖਾਂ ਦੀ ਇਸ ਹੁਨਰ ਵਿਚ ਸਿਖਲਾਈ ਦੇ ਵੀ ਪ੍ਰਬੰਧ ਕੀਤੇ ਗਏ। ਸੰਗੀਤ ਦੇ ਇਸ ਪੁਨਰ-ਸਨਾਤਨੀਕਰਣ ਵੇਲੇ ਸੰਗੀਤ ਦੇ ਦੇਵਤਾਵਾਦੀ ਆਧਾਰਾਂ ਨੂੰ ਅਪਰਵਾਨ ਕੀਤਾ ਗਿਆ, ਇਸੇ ਕਰਕੇ 'ਪੋਥੀ' ਸਾਹਿਬ ਦਾ ਆਰੰਭ ਸਿਰੀ ਰਾਗ ਨਾਲ (ਜੋ ਸ਼ਾਮ ਦਾ ਰਾਗ ਮੰਨਿਆ ਜਾਂਦਾ ਸੀ) ਤੇ ਅੰਤ ਪ੍ਰਭਾਤੀ ਰਾਗ ਨਾਲ (ਜੋ ਸਵੇਰ ਨਾਲ ਸੰਬੰਧਿਤ ਸੀ), ਕੀਤਾ ਗਿਆ। ਲੋਕ-ਧਾਰਾ ਦੇ ਕੁੱਝ ਸੁਰ-ਪ੍ਰਬੰਧਾਂ ਨੂੰ ਪਰਵਾਨ ਤੇ ਰੀਤ-ਬੱਧ ਕਰ ਲਿਆ ਗਿਆ, ਜਿਵੇਂ ਆਸਾ, ਮਾਝ, ਆਦਿ। ਜਿਨ੍ਹਾਂ ਰਾਗਾਂ ਤੇ ਸੁਰ-ਪ੍ਰਬੰਧਾਂ ਨੂੰ ਅਪਰਵਾਨ ਕੀਤਾ ਗਿਆ, ਜਿਵੇਂ ਮਾਲਕੌਂਸ ਤੇ ਮੇਘ, ਆਦਿ, ਉਨ੍ਹਾਂ ਦੇ ਗੁਣਾਂ-ਲੱਛਣਾਂ ਦੇ ਵਿਸ਼ਲੇਸ਼ਣ ਤੋਂ ਪ੍ਰਤੀਤ ਹੁੰਦਾ ਹੈ ਕਿ ਅਧਿਆਤਮਿਕ ਲੋੜਾਂ ਪੂਰੀਆਂ ਕਰਨ ਲਈ ਸੰਗੀਤ ਨੂੰ ਜਜ਼ਬਿਆਂ ਤੇ ਬਿਰਤੀਆਂ ਦੇ ਉੱਤੇਜਨ ਜਾਂ ਭਾਵ-ਅੰਦੋਲਨ ਲਈ ਨਹੀਂ ਵਰਤਿਆ ਗਿਆ, ਨਾ ਭਾਵ-ਵਿਰੇਚਨ ਲਈ, ਇਸ ਨੂੰ ਵਰਤਿਆ ਗਿਆ ਸਹਿਜ-ਸਮਤੋਲ ਵਾਲੀ ਮਨੋ-ਦਸ਼ਾ ਉਪਜਾਉਣ ਲਈ। ਹਰਿਮੰਦਰ ਤੋਂ ਬਾਹਰ, ਜਿੱਥੇ ਅਕਾਲ ਤਖ਼ਤ ਦਾ ਨਿਰਮਾਣ ਕਰ ਕੇ ਤੇ ਕੁਸ਼ਤੀਆਂ, ਸੌਂਚੀਆਂ ਤੇ ਗਤਕੇਬਾਜ਼ੀ, ਆਦਿ ਨੂੰ ਹਲਾਸ਼ੇਰੀ ਦੇ ਕੇ, ਗੁਰੂ ਹਰਿਗੋਬਿੰਦ ਸਾਹਿਬ, ਧਰਮ ਨੂੰ ਲੋਕ-ਪੱਤ ਦੀ ਸੁਰੱਖਿਆ ਵੱਲੋਂ ਬੇਮੁਖ ਨਾ ਹੋਣ ਦਾ ਨਵਾਂ ਸਬਕ ਦ੍ਰਿੜ੍ਹ ਕਰਵਾਉਂਦੇ ਹੁੰਦੇ ਸਨ, ਢਾਡੀਆਂ ਨੂੰ ਯੁੱਧ-ਨਾਦ ਛੇੜਨ ਦੀ ਆਗਿਆ ਸੀ। 'ਬਲਵਾਨ ਆਤਮਾ-ਬਲਵਾਨ ਸਰੀਰ' ਦਾ ਆਦਰਸ਼, ਜਿਸ ਦਾ ਜਨਮ ਅੰਮ੍ਰਿਤਸਰ ਵਿਚ ਹੋਇਆ, ਮਗਰੋਂ ਜਾ ਕੇ ਸੂਰਾਜ ਤੇ ਰਾਜਨੀਤਿਕ ਆਜ਼ਾਦੀ ਦਾ ਜਨਮ-ਦਾਤਾ ਬਣਿਆ।

## 9

ਇਕ ਪਾਸੇ ਤਾਂ ਗੁਰੂ ਰਾਮਦਾਸ-ਗੁਰੂ ਅਰਜਨ ਦੇਵ ਜੀ ਦੀ ਜਾਰੀ ਕੀਤੀ ਅੰਮ੍ਰਿਤਸਰੀ ਟਕਸਾਲ, ਬੜੀ ਤੇਜ਼ੀ ਨਾਲ, ਪੰਜਾਬ ਦੀ, ਬਲਕਿ ਭਾਰਤ ਦੀ, ਵਿਗਠਿਤ ਸੰਸਕ੍ਰਿਤੀ ਨੂੰ, ਨਵੇਂ ਸਿਰਿਓਂ ਤੇ ਨਵੇਂ ਹਾਲਾਤ ਅਨੁਸਾਰ, ਸੰਗਠਿਤ ਕਰਨ ਵਿਚ ਸਰਗਰਮ ਸੀ, ਦੂਜੇ ਪਾਸੇ, ਇਸ ਸੰਗਠਨ ਨੂੰ ਵਿਗਠਿਤ ਕਰਨ ਵਾਲੀ ਫੁੱਟ ਦੀ ਬੂਟੀ ਵੀ ਘਰ ਦੇ ਵਿਚ ਹੀ ਉੱਗ ਪਈ ਸੀ। ਗੁਰੂ ਰਾਮਦਾਸ ਜੀ ਦਾ ਵੱਡਾ ਲੜਕਾ, ਬਾਬਾ ਪਿਰਥੀ ਚੰਦ, ਕਦਰਾਂ ਦੀ ਥਾਂ ਵਸਤਾਂ ਦੀ ਹੱਟੀ ਖੋਲ੍ਹ ਬੈਠਾ। ਗੁਰੂ ਰਾਮਦਾਸ ਜੀ ਦੇ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ, ਜਿਨ੍ਹਾਂ ਵਿਚ ਬਾਬਾ ਪਿਰਥੀ ਚੰਦ ਜੀ ਨੂੰ ਮਾਇਆ ਦੀ ਹੈਂਕੜ ਵਿਚ ਵਿਵਾਦ ਖੜੇ ਕਰਨ ਤੋਂ ਹਟਕਿਆ ਗਿਆ ਹੈ :

**ਕਾਹੇ ਪੂਤ ਝਗਰਤ ਹਉ ਸੰਗਿ ਬਾਪ॥**
**ਜਿਨ ਕੇ ਜਣੇ ਬਡੀਰੇ ਤੁਮ ਹਉ**
**ਤਿਨ ਸਿਉ ਝਗਰਤ ਪਾਪ॥੧॥ ਰਹਾਉ॥**
**ਜਿਸੁ ਧਨ ਕਾ ਤੁਮ ਗਰਬੁ ਕਰਤ ਹਉ**
**ਸੋ ਧਨੁ ਕਿਸਹਿ ਨ ਆਪ॥** *(ਸ੍ਰੀ ਗੁ.ਗ੍ਰੰ.ਸਾ., ਪੰਨਾ 1200)*

ਇਹ ਵਿਵਾਦ ਸਿਰਫ਼ ਇਕ ਹੱਦ ਤਕ ਹੀ ਰੁਕਿਆ ਪ੍ਰਤੀਤ ਹੁੰਦਾ ਹੈ ਕਿ ਹਾਲਾਤ ਤੋਂ ਮਜਬੂਰ ਹੋ ਕੇ ਪਿਰਥੀ-ਚੰਦੀਆਂ ਨੇ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਰਾਮਦਾਸ ਦਾ ਉੱਤਰ-ਅਧਿਕਾਰੀ ਮੰਨ ਲਿਆ, ਪਰ ਪਿਰਥੀ-ਬੰਸ ਦੀਆਂ ਸਾਰੀਆਂ ਸੂਚੀਆਂ ਵਿਚ ਗੁਰੂ ਅਰਜਨ ਦੇਵ ਦੇ ਉਪਰੰਤ ਬਾਬਾ ਪਿਰਥੀ ਚੰਦ (ਗੁਰੂ ਸਾਹਿਬ) ਨੂੰ ਮਹਲਾ ੬, ਉਸ ਦੇ ਪੁੱਤਰ ਤੇ ਉੱਤਰ-ਅਧਿਕਾਰੀ ਬਾਬਾ ਮਨੋਹਰ ਦਾਸ (ਗੁਰੂ ਮਿਹਰਬਾਨ) ਨੂੰ ਮਹਲਾ ੭ ਤੇ ਮਨੋਹਰ ਦਾਸ ਜੀ ਦੇ ਪੁੱਤਰ ਤੇ ਉੱਤਰ-ਅਧਿਕਾਰੀ 'ਹਰਿ ਜੀ' ਨੂੰ ਮਹਲਾ ੮ ਲਿਖਿਆ ਹੋਇਆ ਹੈ। ਬਾਬਾ ਪਿਰਥੀ ਚੰਦ ਨੇ (ਜਿਨ੍ਹਾਂ ਨੂੰ ਭਾਈ ਗੁਰਦਾਸ ਨੇ ਘ੍ਰਿਣਾ ਨਾਲ 'ਮੀਣਾ' ਦੱਸਿਆ ਹੈ) ਆਪਣੇ ਸਹੁਰੇ ਪਿੰਡ ਹੇਰ੍ਹ (ਹੇਹਰ) ਵਿਚ, ਅੰਮ੍ਰਿਤ ਸਰੋਵਰ ਦੀ ਨਕਲ ਉੱਤੇ ਸਰੋਵਰ, ਅਤੇ ਹਰਿਮੰਦਰ ਦੀ ਨਕਲ ਉੱਤੇ ਇਕ ਵੱਖਰਾ ਮੰਦਰ ਤਿਆਰ ਕਰਵਾਇਆ (ਜੋ ਇਕ ਤਰ੍ਹਾਂ, ਗੁਰੂ ਅਰਜਨ ਦੇਵ ਦੀ ਸਰੋਵਰ-ਮੰਦਰ ਯੋਜਨਾ ਦੀ ਸਫਲਤਾ ਦਾ ਸਬੂਤ ਵੀ ਹੈ); ਉਸ ਨੇ ਆਪ ਤੇ ਬਾਬਾ ਮਿਹਰਬਾਨ ਤੇ ਬਾਬਾ ਹਰਿ ਜੀ ਨੇ 'ਨਾਨਕ' ਛਾਪ ਹੇਠ ਬਾਣੀ ਰਚੀ ਤੇ ਗੁਰੂ ਰਾਮਦਾਸ-ਗੁਰੂ ਅਰਜਨ ਦੇਵ ਵਾਂਗ ਹੀ, ਅੰਮ੍ਰਿਤਸਰ ਵਿਚ ਸਾਹਿੱਤ-ਰਚਨਾ ਦੀ ਇਕ ਭਾਰੀ ਟਕਸਾਲ ਵੀ ਚਾਲੂ ਕੀਤੀ। ਇਸ ਟਕਸਾਲ ਨੂੰ ਗੁਰੂ ਅਰਜਨ ਦੇਵ ਵਾਲੀ ਟਕਸਾਲ ਤੋਂ ਵੱਧ ਅੰਮ੍ਰਿਤਸਰ ਵਿਚ ਨਿੱਠ ਕੇ ਕੰਮ ਕਰਨ ਦੇ ਮੌਕੇ ਮਿਲੇ, ਕਿਉਂਕਿ ਗੁਰੂ ਅਰਜਨ ਦੇਵ ਦੀ ਸ਼ਹੀਦੀ ਪਿੱਛੋਂ ਗੁਰੂ-ਘਰ ਦਾ ਅੰਮ੍ਰਿਤਸਰ ਵਿਚ ਟਿਕੇ ਰਹਿਣਾ ਔਖਾ ਹੋ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਥੋੜੀ ਦੇਰ ਏਥੇ ਰਹੇ, ਪਰ ਛੇਤੀ ਹੀ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਜਾ ਟਿਕਾਣਾ ਬਣਾਇਆ ਤੇ ਉਨ੍ਹਾਂ ਤੋਂ ਪਿੱਛੋਂ, ਗੁਰੂ ਗੋਬਿੰਦ ਸਿੰਘ ਤਕ, ਕਿਸੇ ਗੁਰੂ ਸਾਹਿਬ ਨੇ ਅੰਮ੍ਰਿਤਸਰ ਨੂੰ ਆਪਣਾ ਹੈੱਡ-ਕੁਆਰਟਰ ਨਾ ਬਣਾਇਆ। ਬਾਬਾ ਪਿਰਥੀ ਚੰਦ ਦੀ ਔਲਾਦ ਨੇ ਸਾਹਿੱਤ ਦੀ ਜੋ ਟਕਸਾਲ ਖੋਲ੍ਹੀ, ਉਸ ਲਈ ਲਿਖਾਰੀਆਂ ਤੇ ਲੇਖਕਾਂ ਦੀ ਲੋੜ ਸੀ, ਇਸ ਲਈ ਉਨ੍ਹਾਂ ਨੇ ਬੰਦੇ ਭਰਤੀ ਕੀਤੇ, ਜਿਨ੍ਹਾਂ ਵਿੱਚੋਂ ਕਈ ਆਪਣੇ ਨਾਂ, ਆਪਣੀਆਂ ਗੋਤਾਂ ਸਮੇਤ,

ਆਪਣੀਆਂ ਨਕਲਾਂ ਤੇ ਲਿਖਤਾਂ ਦੇ ਅੰਤ ਵਿਚ ਲਿਖ ਗਏ ਹਨ। ਜੋ ਲਿਖਤਾਂ ਇਸ ਟਕਸਾਲ ਵੱਲੋਂ ਪੈਦਾ ਹੋਈਆਂ, ਉਨ੍ਹਾਂ ਦੀ ਕੋਈ ਤਸੱਲੀ-ਬਖ਼ਸ਼ ਸੂਚੀ ਅਜੇ ਤਿਆਰ ਨਹੀਂ ਹੋਈ, ਪਰ ਜੋ ਕੁੱਝ ਪ੍ਰਾਪਤ ਹੈ, ਉਸ ਤੋਂ ਸਾਫ਼ ਦਿੱਸਦਾ ਹੈ ਕਿ ਪੰਜਾਬ ਵਿਚ ਗੁਰੂ ਨਾਨਕ ਦਾ ਨਾਮ ਚਾਲੂ ਸਿੱਕਾ ਬਣ ਚੁੱਕਾ ਸੀ। ਗੁਰੂ-ਟਕਸਾਲ ਵਾਂਗ, ਪਿਰਥੀ-ਟਕਸਾਲ ਲਈ ਵੀ, ਗੁਰੂ ਨਾਨਕ ਹੀ ਆਰੰਭ-ਰੇਖਾ ਸੀ। ਗੁਰੂ ਨਾਨਕ ਤੋਂ ਪਹਿਲਾਂ ਦਾ ਕੋਈ ਪ੍ਰਮੁਖ ਪੰਜਾਬੀ, ਪੰਜਾਬ ਦੀ ਸਿਮਰਤੀ ਵਿਚ ਹੀ ਨਹੀਂ ਸੀ ਰਿਹਾ। ਕੇਵਲ ਵੇਦਾਂ, ਕੁੱਝ ਉਪਨਿਸ਼ਦਾਂ, ਕੁੱਝ ਪੁਰਾਣਾਂ ਦਾ ਚੇਤਾ ਰਹਿ ਗਿਆ ਸੀ, ਜਾਂ ਰਾਮਾਇਣ, ਮਹਾਭਾਰਤ ਤੇ ਗੀਤਾ ਦਾ; ਕੌਟਲਯ, ਸ਼ੰਕਰਾਚਾਰੀਆ ਤੇ ਰਾਜਾ ਬਿਕਰਮਾਜੀਤ ਦੇ ਨਾਵਾਂ ਦਾ ਜ਼ਿਕਰ ਆਉਂਦਾ ਹੈ; ਕੁੱਝ ਸਿੱਧਾਂ ਤੇ ਨਾਥਾਂ ਦੇ ਨਾਂ ਆਉਂਦੇ ਹਨ ਪਰ ਇਸ ਅੰਤਲੀ ਸ਼੍ਰੇਣੀ ਦੇ ਨਾਂ ਆਉਂਦੇ ਇਸ ਤਰ੍ਹਾਂ ਹਨ, ਜਿਵੇਂ ਉਨ੍ਹਾਂ ਨੂੰ ਪੰਜਾਬ ਦੇ ਦਿੱਸ-ਹੱਦੇ ਤੋਂ ਗੁਜ਼ਰਿਆਂ ਸਦੀਆਂ ਬੀਤ ਗਈਆਂ ਹੋਣ। ਸ਼ਾਇਦ ਉਨ੍ਹਾਂ ਦਾ ਜ਼ਿਕਰ ਆਇਆ ਵੀ ਇਸ ਲਈ ਕਿ ਗੁਰੂ ਨਾਨਕ ਦੇਵ ਨੇ ਆਪਣੀ ਬਾਣੀ ਵਿਚ ਉਨ੍ਹਾਂ ਨੂੰ ਯਾਦ ਕੀਤਾ ਹੋਇਆ ਸੀ। ਪੰਜਾਬ ਦੇ ਕਿਸੇ ਵੀ ਧਾਰਮਿਕ, ਦਾਰਸ਼ਨਿਕ, ਸਾਹਿੱਤਿਕ ਜਾਂ ਸੱਭਿਆਚਾਰਕ ਮਹੱਤਾ ਵਾਲੇ ਦੇਸੀ ਨਾਂ ਦਾ ਨਾ ਮਿਲਣਾ ਸਾਡੇ ਪਹਿਲਾਂ-ਦਿੱਤੇ ਜਾ ਚੁੱਕੇ ਮਤਿ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਇਨ੍ਹਾਂ ਖੇਤਰਾਂ ਵਿਚ ਮਹਮੂਦ ਗ਼ਜ਼ਨਵੀ ਤੋਂ ਪਿੱਛੋਂ ਦਾ ਪੰਜਾਬ, ਗੁਰੂ ਨਾਨਕ ਦੇਵ ਤਕ, ਕੋਈ ਵੱਡਾ ਕਾਰਨਾਮਾ ਕਰਨ ਦੇ ਸਮਰੱਥ ਨਹੀਂ ਸੀ ਰਿਹਾ। ਅੰਮ੍ਰਿਤਸਰ ਵਿਚ ਪੈਦਾ ਹੋਏ ਪੱਖੀ ਤੇ ਵਿਪੱਖੀ ਸਾਹਿੱਤ ਤੋਂ ਪੰਜਾਬ ਦੀ ਜਿਸ ਨਵੀਂ ਸੱਭਿਆਚਾਰਕ ਸਥਾਪਤੀ ਦੇ ਦਰਸ਼ਨ ਹੁੰਦੇ ਸਨ, ਉਸ ਦੇ ਅਸਲ ਮੋਢੀ ਗੁਰੂ ਨਾਨਕ ਦੇਵ ਜੀ ਹੀ ਸਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪਿਰਥੀ ਚੰਦੀਏ, ਸੱਚੇ ਦਿਲੋਂ, ਗੁਰੂ ਨਾਨਕ ਦੇਵ ਦੇ ਅਵਲੰਬੀ ਸਨ ਤੇ ਉਨ੍ਹਾਂ ਨੂੰ ਭਾਰਤੀ ਸੰਸਕ੍ਰਿਤੀ ਦੀ ਮੁਖ ਧਾਰਾ ਦੇ ਸਰੋਤਾਂ ਨਾਲ ਜੋੜਨ ਦੇ ਜਤਨ ਕਰਦੇ ਰਹੇ, ਪਰ ਉਨ੍ਹਾਂ ਨੇ, ਜਿਸ ਗੁਰੂ ਨਾਨਕ ਦੇ ਮਤਿ ਦੀ ਤੇਜ਼ ਸਮਾਜੀ-ਰਾਜਸੀ ਧਾਰ ਖੁੰਡੀ ਕਰ ਕੇ ਉਸ ਨੂੰ ਸਨਾਤਨੀ ਅਧਿਆਤਮਵਾਦ ਦੇ ਸਮਰੂਪ ਬਣਾ ਦਿੱਤਾ, ਉਸ ਦਾ ਭਾਵੀ ਸਿੱਖ ਚਿੰਤਨ ਨੂੰ ਗੰਧਲਾਉਣ ਵਿਚ ਬੜਾ ਵੱਡਾ ਹੱਥ ਹੈ। ਇਹੀ ਕਾਰਨ ਹੈ ਕਿ ਪ੍ਰਬੁੱਧ ਸਿੱਖ ਚਿੰਤਨ ਨੂੰ ਜਦ ਕਦੀ ਵੀ ਲੋੜ ਪੈਂਦੀ ਆਈ ਹੈ, ਉਸ ਨੇ ਵਿਆਖਿਆ, ਉਤਸ਼ਾਹ ਜਾਂ ਪ੍ਰੇਰਣਾ ਲਈ, ਭਾਈ ਗੁਰਦਾਸ ਵਾਲੀ ਪਰੰਪਰਾ ਨੂੰ ਹੀ ਆਪਣਾ ਸਰੋਤ ਬਣਾਇਆ ਹੈ, ਨਾ ਕਿ ਬਾਬਾ ਪਿਰਥੀ ਚੰਦ ਵਾਲੀ ਪਰੰਪਰਾ ਨੂੰ। ਇਸ ਤੋਂ ਛੁੱਟ, ਅੰਤਰ-ਆਤਮੇ, ਇਸ ਸੰਸਥਾ ਨਾਲ ਪ੍ਰਬੁੱਧ ਸਿੱਖਾਂ ਦੇ ਅਸਹਿਯੋਗ ਦਾ ਸੰਬੰਧ, ਗੁਰੂ ਅਰਜਨ ਦੇਵ ਦੇ ਪਿੱਛੋਂ ਪਿਰਥੀ-ਚੰਦੀਆਂ ਵੱਲੋਂ ਧਾਰੀ ਸਿਆਸੀ ਨੀਤੀ ਨਾਲ ਵੀ ਹੈ।

ਰਾਜ-ਸਰਕਾਰ ਦੇ ਗੁਰੂ ਅਰਜਨ ਦੇਵ ਨਾਲ ਵੈਰ ਤੇ ਦੁਰ-ਵਿਹਾਰ ਅਤੇ ਗੁਰੂ-ਘਰ ਦੇ ਉਜਾੜੇ ਉੱਤੇ ਸਿੱਖ ਪ੍ਰਤਿਕਿਰਿਆ ਦਾ ਰੋਹੀਲਾ ਹੋਣਾ ਸੁਭਾਵਿਕ ਸੀ, ਪਰ ਇਸ ਮੌਕੇ ਉੱਤੇ ਖ਼ਾਲੀ ਹੋਈ ਥਾਂ ਨੂੰ ਭਰਨ ਦੀ ਕਾਹਲ ਵਿਚ ਪਿਰਥੀ ਚੰਦੀਆਂ ਨੇ ਸਰਕਾਰ ਵੱਲ ਸਹਿਯੋਗੀ ਰਵੱਈਆ ਧਾਰਿਆ ਅਤੇ ਕੁੱਝ ਸਾਹਿੱਤ ਇਸ ਤਰ੍ਹਾਂ ਦਾ ਰਚਿਆ ਗਿਆ ਜੋ ਸਿੱਖ ਸਿੱਧਾਂਤ ਨੂੰ ਪੌਰਾਣਿਕ ਮਨੋਬਿਰਤੀ ਦੇ ਅਧੀਨ ਰੱਖ ਕੇ ਖ਼ੁਸ਼ ਸੀ।

ਗਉੜੀ ਰਾਗ ਵਿਚ ਗੁਰੂ ਅਰਜਨ ਦੇਵ ਦੀ ਪ੍ਰਸਿੱਧ ਰਚਨਾ 'ਸੁਖਮਨੀ' ਦੀ ਤੁਲਨਾ ਸ੍ਰੀ ਮਿਹਰਬਾਨ ਰਚਿਤ 'ਸੁਖਮਨੀ ਸਹੰਸ੍ਰ ਨਾਮ' ਨਾਲ ਕੀਤੀ ਜਾਵੇ ਤਾਂ ਗੱਲ ਸਾਫ਼ ਹੋ ਜਾਂਦੀ ਹੈ। 'ਸੁਖਮਨੀ ਸਹੰਸ੍ਰ ਨਾਮ' ਦਾ ਪਰਮਾਰਥ ਬਾਬਾ ਮਿਹਰਬਾਨ ਦੇ ਸੁਪੁੱਤਰ ਹਰਿ ਜੀ

ਨੇ ਤਿਆਰ ਕੀਤਾ ਸੀ। ਇਸ ਪਰਮਾਰਥ ਤੋਂ ਬਿਲਕੁਲ ਸਪਸ਼ਟ ਹੋ ਜਾਂਦਾ ਹੈ ਕਿ ਪਿਰਥੀ-ਪਰਿਵਾਰ ਅਵਤਾਰਵਾਦ ਦਾ ਮੁਦਈ ਸੀ। ਸ਼੍ਰੀ ਕ੍ਰਿਸ਼ਣ, ਸ਼੍ਰੀ ਰਾਮ ਦੀ ਮਹਿਮਾ ਵਿਚ ਸਫ਼ਿਆਂ ਦੇ ਸਫ਼ੇ ਭਰੇ ਹੋਏ ਹਨ। ਨਿਰਗੁਣ ਨੂੰ ਸਰਗੁਣ ਵਿਚ ਵੇਖਣ ਦੀ ਉਤਕੰਠਾ ਤੇ ਪੌਰਾਣਿਕ ਵਿਅਕਤੀਆਂ ਤੇ ਘਟਨਾਵਾਂ ਦੀ ਮਾਨਤਾ, ਜਿਸ ਤਰ੍ਹਾਂ 'ਸਹੰਸ੍ਰ ਨਾਮ' ਵਿਚ ਪ੍ਰਾਪਤ ਹੈ, ਸੁਖਮਨੀ ਵਿਚ ਉਸ ਦਾ ਨਾਂ-ਨਿਸ਼ਾਨ ਨਹੀਂ ਮਿਲਦਾ। ਮਿਹਰਬਾਨ ਜੀ ਦੀ ਪੁਰਾਣ-ਵਰਤੋਂ, ਗੁਰੂ-ਘਰ ਦੀ ਪੁਰਾਣ-ਵਰਤੋਂ ਦੇ ਅਸਲੋਂ ਪ੍ਰਤਿਕੂਲ ਹੈ। ਇਸ ਟਕਸਾਲ ਦਾ, ਤਕਰੀਬਨ ਇਸੇ ਬਿਰਤੀ ਵਾਲਾ ਕੁੱਝ ਇਸਲਾਮੀ ਸਾਹਿੱਤ ਵੀ ਪ੍ਰਾਪਤ ਹੈ। ਅਸਲ ਵਿਚ, ਇਸ ਸਾਰੇ ਸਾਹਿੱਤ ਉੱਤੇ, ਪਰਵਾਨ ਪਰੰਪਰਾ ਉੱਪਰ ਪੂਰਾ ਉਤਰਨ ਦੀ ਇੱਛਾ ਵਿਆਪੀ ਹੋਈ ਹੈ, ਜਿਸ ਕਰਕੇ ਇਹ ਪਾਠਕਾਂ ਜਾਂ ਸਰੋਤਿਆਂ ਦਾ ਪਿਛਲੱਗ ਹੈ, ਉਨ੍ਹਾਂ ਦਾ ਰਾਹ-ਦਿਸੇਰਾ ਨਹੀਂ। ਹਰਿ ਜੀ ਨੇ 'ਸੁਖਮਨੀ ਸਹੰਸ੍ਰ ਨਾਮ', ਦਾ ਮੁਲੰਕਣ ਕਰਦਿਆਂ ਲਿਖਿਆ ਹੈ, "ਜੋ ਕਿਛੁ ਵੇਦ ਪੁਰਾਣ ਕੀ ਬਾਤ ਥੀ, ਸੁ ਸਭ ਬਾਣੀ ਕੇ ਅਰਥ ਮਹਿ ਪ੍ਰਗਟ ਕਰ ਦਿਖਲਾਈ।" ਗੁਰੂ ਸਾਹਿਬਾਨ ਤੋਂ ਇਕ ਬਿਲਕੁਲ ਵੱਖਰੇ ਧਰਾਤਲ ਉੱਤੇ, ਪੁਰਾਤਨਤਾ ਨੂੰ ਮਾਣ-ਪ੍ਰਤਿਸ਼ਠਾ ਦੇ ਕੇ, ਆਪਣੀ ਸੰਸਕ੍ਰਿਤੀ ਦੀ ਪਕੜ ਮਜ਼ਬੂਤ ਕਰਨ ਵਾਲਾ ਇਹ ਤਜਰਬਾ ਵੀ ਅੰਮ੍ਰਿਤਸਰ ਵਿਚ ਹੀ ਹੋਇਆ, ਭਾਵੇਂ ਇਸ ਵਿਚ ਸੂਚਨਾ ਵਧੇਰੇ ਸੀ ਤੇ ਸਾਰਥਿਕਤਾ ਘੱਟ।

ਗੁਰੂ-ਘਰ ਨੇ ਆਪਣਾ ਮਾਧਿਅਮ ਕੇਵਲ ਕਵਿਤਾ ਨੂੰ ਬਣਾਇਆ ਸੀ, ਪਰ ਪਿਰਥੀ-ਪਰਿਵਾਰ ਨੇ ਪਹਿਲੀ ਵਾਰੀ, ਗੱਦ ਦੀ ਵਰਤੋਂ ਖੁੱਲ੍ਹ-ਦਿਲੀ ਨਾਲ ਕੀਤੀ। ਇਸ ਗੱਦ ਦਾ ਮੁਹਾਵਰਾ ਨਿਰੋਲ ਪੰਜਾਬੀ ਨਹੀਂ ਹੈ, ਹਿੰਦੀ-ਮਿਸ਼੍ਰਿਤ ਪੰਜਾਬੀ ਹੈ, ਬਲਕਿ ਇਉਂ ਕਹਿਣਾ ਚਾਹੀਦਾ ਹੈ ਕਿ ਪੰਜਾਬੀ-ਮਿਸ਼੍ਰਿਤ ਹਿੰਦੀ ਹੈ। ਇਹ ਉਹ ਭਾਸ਼ਾ ਹੈ ਜੋ ਪੰਜਾਬੀ ਸਾਧੂ-ਵਰਗ ਨੇ, ਗੁਰਮੁਖੀ ਅੱਖਰਾਂ ਵਿਚ,ਸਾਰੇ ਪੰਜਾਬ ਵਿਚ ਪ੍ਰਚਲਿਤ ਕੀਤੀ ਤੇ ਜਿਸ ਦੀ ਕੋਈ ਨਾ ਕੋਈ ਵੰਨਗੀ, ਉਦਾਸੀ, ਨਿਰਮਲੇ, ਸੇਵਾ-ਪੰਥੀ, ਆਦਿ ਸਿੱਖ ਸੰਪਰਦਾਵਾਂ, ਸਾਹਿੱਤ-ਰਚਨਾ ਵੇਲੇ ਅਪਣਾਉਂਦੀਆਂ ਰਹੀਆਂ। ਇਸ ਗੱਦ ਨੂੰ ਪਰਮਾਰਥ, ਵਿਆਖਿਆ, ਕਥਾ, ਘਟਨਾ-ਵਰਣਨ ਤੇ ਬਿਰਤਾਂਤ ਲਈ ਵਰਤਿਆ ਗਿਆ ਅਤੇ ਤੁਲਨਾਤਮਕ ਦਰਸ਼ਨ ਤੇ ਅਧਿਆਤਮ ਦਾ ਵਾਹਣ ਬਣਾਇਆ ਗਿਆ। ਪੰਜਾਬੀ ਵਾਲਿਆਂ ਨੇ ਸਿੱਧਾਂਤਕ ਭਿੱਟ ਦੀ ਭਾਵਨਾ ਦੇ ਅਧੀਨ, ਤੇ ਕੁੱਝ ਇਸ ਕਰਕੇ ਕਿ ਇਹ ਭਾਸ਼ਾ ਨਿਰੋਲ ਨਹੀਂ, ਇਸ ਨੂੰ ਅਪਣਾਉਣ ਤੋਂ ਸੰਕੋਚ ਕੀਤਾ ਹੈ ਤੇ ਹਿੰਦੀ ਵਾਲਿਆਂ ਨੇ ਗੁਰਮੁਖੀ ਅੱਖਰਾਂ ਦੀ ਭਿੱਟ ਕਰਕੇ ਨਹੀਂ ਅਪਣਾਇਆ, ਪਰ ਸਾਰੇ ਉੱਤਰੀ ਭਾਰਤ ਦੇ ਸਾਧੂ-ਸਮਾਜ ਦੀ ਗੱਦ ਨੂੰ ਆਪਣਾ ਮੁਹਾਵਰਾ ਦੇਣ ਵਿਚ ਅੰਮ੍ਰਿਤਸਰ ਦੀ ਇਸ ਟਕਸਾਲ ਦੀ ਦੇਣ ਸਪਸ਼ਟ ਵੀ ਹੈ ਤੇ ਨਿੱਗਰ ਵੀ।

## 10

ਅੰਮ੍ਰਿਤਸਰ ਨੇ ਨਿਰਾਦਰੀ ਹੋਈ ਦੇਸੀ ਸੰਸਕ੍ਰਿਤੀ ਨੂੰ ਆਦਰ ਦਿੱਤਾ, ਉਸ ਦਾ ਆਸਰਾ ਤੇ ਓਟ ਬਣਿਆ, ਵਿਗਸਣ ਲਈ ਉਸ ਨੂੰ ਪੂਰਨੇ ਪਾ ਕੇ ਦਿੱਤੇ। ਇਸ ਦੀ ਉਸ ਨੂੰ ਬੜੀ ਸਖ਼ਤ ਸਜ਼ਾ ਵੀ ਭੁਗਤਣੀ ਪਈ—ਇਕ ਵਾਰੀ ਨਹੀਂ, ਕਈ ਵਾਰੀ। ਕਦਰਾਂ ਦੇ ਪ੍ਰਤੀਕ ਹੋਣ ਦੇ ਕਾਰਨ ਮਿਲੀਆਂ ਤੇ ਸਹੀਆਂ ਸਜ਼ਾਵਾਂ, ਸ਼ਹਿਰਾਂ ਦਿਆਂ ਇਤਿਹਾਸਾਂ ਦੇ ਤੇਜ-ਤੇ-ਓਜ-ਭਰਿਆ

ਕਾਂਡ ਹੁੰਦੀਆਂ ਹਨ, ਪਰ ਮਨੁੱਖਾਂ ਵਾਂਗ ਕੋਈ ਸ਼ਹਿਰ, ਕੇਵਲ ਬੀਤ ਚੁੱਕੇ ਦੇ ਗੌਰਵ ਉੱਤੇ ਸਦਾ ਲਈ ਖੜਾ ਨਹੀਂ ਰਹਿ ਸਕਦਾ। ਗਤੀ, ਸੰਘਰਸ਼, ਕਮਾਈ, ਆਦਿ ਨਿਰੰਤਰ ਹੋਣ ਵਾਲੇ ਅਮਲ ਹਨ ਪਰ ਇਨ੍ਹਾਂ ਨੂੰ ਸਾਰਥਿਕ ਹੋਣ ਲਈ ਮਨ-ਹਿਤੈਸ਼ੀ ਤੇ ਕਦਰ-ਪਾਲ ਹੋਣਾ ਪੈਂਦਾ ਹੈ। ਅੰਮ੍ਰਿਤਸਰ, ਇਕ ਮਹਾਨ ਮਿਸ਼ਨ ਦੇ ਪੰਘੂੜੇ ਦੇ ਰੂਪ ਵਿਚ ਹੋਂਦ ਵਿਚ ਆਇਆ ਤੇ ਇਸੇ ਕਰਕੇ ਨਾਮੀ ਬਣਿਆ ਪਰ ਇਹ ਸਮਝ ਬੈਠਣਾ ਕਿ ਕੁੰਦਨ ਵਿਚ ਖੋਟ ਪੈਂਦੀ ਹੀ ਨਹੀਂ ਜਾਂ ਪੈ ਜਾਏ ਤਾਂ ਕਿਸੇ ਜਤਨ ਬਿਨਾਂ ਆਪਣੇ ਆਪ ਨਿਕਲ ਜਾਂਦੀ ਹੈ, ਇਕ ਵੱਡੀ ਖ਼ੁਸ਼ਫ਼ਹਿਮੀ ਹੈ। ਖੋਟ ਮੌਜੂਦ ਹੈ, ਪਰ ਹੁਣ ਦੇ ਅੰਮ੍ਰਿਤਸਰੀਆਂ ਵਿਚ ਕਦਰਾਂ ਦੀ ਪਛਾਣ ਕਿੰਨੀ ਸਟੀਕ ਤੇ ਪਕੜ ਕਿੰਨੀ ਮਜ਼ਬੂਤ ਹੈ ਤੇ ਇਨ੍ਹਾਂ ਦੀ ਰਾਖੀ ਲਈ ਉਹ ਕਿੰਨੀ ਘਾਲ ਘਾਲਣ ਲਈ ਤਿਆਰ ਹਨ, ਇਸ ਦੀ ਮਾਤਰਾ ਉੱਤੇ ਹੀ ਖੋਟ ਦੇ ਰਹਿਣ ਜਾਂ ਨਾ ਰਹਿਣ ਦਾ ਨਿਰਭਰ ਹੈ। ਅੰਮ੍ਰਿਤਸਰ ਨੇ, ਆਪਣੇ ਮੁੱਢਲੇ ਸਮੇਂ ਵਿਚ, ਇਸ ਪੱਖ ਵੱਲ ਜੋ ਕੀਤਾ ਤੇ ਜਿਵੇਂ ਕੀਤਾ, ਉਸ ਦੀ ਇਕ ਝਲਕ-ਮਾਤਰ ਇਸ ਲੇਖ ਵਿਚ ਵਿਖਾਉਣ ਦਾ ਜਤਨ ਕੀਤਾ ਗਿਆ ਹੈ। ਇਸ ਤੋਂ ਅੱਗੇ ਕੀ ਹੋਇਆ ਤੇ ਕਿਵੇਂ ਹੋਇਆ, ਹੁਣ ਕੀ ਹੋ ਰਿਹਾ ਹੈ ਤੇ ਅੱਗੋਂ ਕੀ ਹੋਣ ਦੀ ਸੰਭਾਵਨਾ ਹੈ—ਇਹ ਹੋਰ ਅਧਿਆਇ ਹਨ, ਜੋ ਅਜੇ ਲਿਖਣਜੋਗ ਹਨ।

# ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਬਾਹਰਲੇ ਤੇ ਅੰਦਰਲੇ ਸੰਸਾਰ ਦਾ ਚਿਤਰ

ਗੁਰੂ ਤੇਗ਼ ਬਹਾਦਰ ਸਾਹਿਬ ਦੀ ਸਮੁੱਚੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦੋ ਭਾਗਾਂ ਵਿਚ ਸੁਰੱਖਿਅਤ ਹੈ। ਪਹਿਲਾ ਭਾਗ, ਵੱਖ ਵੱਖ ਰਾਗਾਂ ਵਿਚ ਉਨ੍ਹਾਂ ਪਦਿਆਂ ਜਾਂ ਸ਼ਬਦਾਂ ਦਾ ਹੈ, ਜੋ ਥਾਂ-ਪਰ-ਥਾਂ, ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਅੰਤ ਵਿਚ ਅੰਕਿਤ ਹਨ ਅਤੇ ਜਿਨ੍ਹਾਂ ਦਾ ਵੇਰਵਾ ਇਉਂ ਹੈ:

| | |
|---|---|
| ਰਾਗ ਗਉੜੀ | 9 ਸ਼ਬਦ |
| ਰਾਗ ਆਸਾ | 1 ਸ਼ਬਦ |
| ਰਾਗ ਦੇਵਗੰਧਾਰੀ | 3 ਸ਼ਬਦ |
| ਰਾਗ ਬਿਹਾਗੜਾ | 1 ਸ਼ਬਦ |
| ਰਾਗ ਸੋਰਠਿ | 12 ਸ਼ਬਦ |
| ਰਾਗ ਧਨਾਸਰੀ | 4 ਸ਼ਬਦ |
| ਰਾਗ ਜੈਤਸਰੀ | 3 ਸ਼ਬਦ |
| ਰਾਗ ਟੋਡੀ | 1 ਸ਼ਬਦ |
| ਰਾਗ ਤਿਲੰਗ | 3 ਸ਼ਬਦ |
| ਰਾਗ ਬਿਲਾਵਲ | 3 ਸ਼ਬਦ |
| ਰਾਗ ਰਾਮਕਲੀ | 3 ਸ਼ਬਦ |
| ਰਾਗ ਮਾਰੂ | 3 ਸ਼ਬਦ |
| ਰਾਗ ਬਸੰਤ | 5 ਸ਼ਬਦ |
| ਰਾਗ ਸਾਰੰਗ | 4 ਸ਼ਬਦ |
| ਰਾਗ ਜੈਜਾਵੰਤੀ | 4 ਸ਼ਬਦ |
| ਕੁੱਲ ਜੋੜ | 59 ਸ਼ਬਦ |

ਦੂਜਾ ਭਾਗ ਉਨ੍ਹਾਂ 57 ਸਲੋਕਾਂ ਦਾ ਹੈ, ਜੋ 'ਮੁੰਦਾਵਣੀ' ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਇਸ ਸਾਰੀ ਬਾਣੀ ਵਿਚ ਕਿਸੇ ਅਜਿਹੇ ਇਤਿਹਾਸਿਕ ਵਿਅਕਤੀ, ਤਾਰੀਖ਼ ਜਾਂ ਘਟਨਾ ਦਾ ਹਵਾਲਾ ਨਹੀਂ ਮਿਲਦਾ, ਜਿਸ ਦਾ ਗੁਰੂ ਤੇਗ਼ ਬਹਾਦਰ ਸਾਹਿਬ ਦੇ ਆਪਣੇ ਜੀਵਨ ਨਾਲ ਜਾਂ ਆਪ ਦੇ ਕਿਸੇ ਨਜ਼ਦੀਕੀ ਸੰਬੰਧੀ ਨਾਲ ਕੋਈ ਜੋੜ ਜੁੜਦਾ ਹੋਵੇ। ਗੁਰੂ-ਕਰਤਾ ਨੇ, ਪੁਰਾਣਾਂ ਵਿੱਚੋਂ ਨਾਵਾਂ ਜਾਂ ਕਥਾਵਾਂ ਦੀ ਦ੍ਰਿਸ਼ਟਾਂਤ-ਮਾਤਰ ਵਰਤੋਂ ਤਾਂ ਕੀਤੀ ਹੈ ਪਰ ਕਿਸੇ ਤਤਕਾਲੀ

ਨਾਂ ਜਾਂ ਘਟਨਾ ਨੂੰ ਆਪਣੀ ਬਾਣੀ ਦੇ ਤਾਣੇ-ਪੇਟੇ ਵਿਚ ਨਹੀਂ ਉਣਿਆ। ਇਸ ਤਰ੍ਹਾਂ ਦਾ ਨਿਸਚਿਤ, ਸੰਦੇਹ-ਮੁਕਤ ਹਵਾਲਾ ਵੀ ਨਹੀਂ ਮਿਲਦਾ, ਜਿਸ ਨੂੰ ਪੂਰਬਲੇ ਗਿਆਨ ਤੋਂ ਬਿਨਾਂ, ਗੁਰੂ ਸਾਹਿਬ ਦੇ ਆਪਣੇ ਜਾਂ ਕਿਸੇ ਹੋਰ ਦੇ ਜੀਵਨ ਦੀ ਕਿਸੇ ਗਿਆਤ ਘਟਨਾ ਨਾਲ ਜੋੜਿਆ ਜਾ ਸਕੇ। ਫੇਰ ਵੀ, ਵਿਦਵਾਨਾਂ ਵੱਲੋਂ ਬਾਣੀ ਦੇ ਕੁੱਝ ਅੰਸ਼ਾਂ ਦੀ ਵਿਆਖਿਆ ਵੇਲੇ, ਇਨ੍ਹਾਂ ਦਾ ਸੰਬੰਧ ਕਿਸੇ ਇਤਿਹਾਸਿਕ ਵਿਅਕਤੀ ਜਾਂ ਪ੍ਰਸੰਗ ਨਾਲ ਜੋੜਨ ਦੇ ਜਤਨ ਵੇਖਣ ਵਿਚ ਆਉਂਦੇ ਹੀ ਰਹਿੰਦੇ ਹਨ। ਇਸ ਤਰ੍ਹਾਂ ਦੇ ਦੋ ਤਿੰਨ ਜਤਨਾਂ ਦਾ ਨਿਪਟਾਰਾ ਅਸੀਂ ਏਥੇ ਹੀ ਕਰ ਲੈਣਾ ਚਾਹੁੰਦੇ ਹਾਂ:

ਗੁਰੂ ਸਾਹਿਬ ਦਾ 56ਵਾਂ ਸਲੋਕ ਹੈ:

**ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥**
**ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1429)*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ* ਵਿਚ, ਜੋ 'ਫ਼ਰੀਦਕੋਟੀ ਟੀਕਾ' ਕਰਕੇ ਵੀ ਪ੍ਰਸਿੱਧ ਹੈ, ਉਪਰੋਕਤ ਤੁਕ ਦੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ: "ਤਿਸ ਸਮਯ ਕਰਤਾ ਪੁਰਖ ਜੀ ਕੋ ਪ੍ਰਤਖ ਦੇਖ ਕਰ ਔਰ ਭਾਈ ਗੁਰਦਿਤਾ ਜੀ ਕੋ ਦੇਖ ਕਰ ਬਚਨ ਹੂਆ...ਏਕ ਤੋ ਨਾਮ ਹਮਾਰੇ ਪਾਸ ਰਹਾ ਹੈ ਔਰ ਦੂਸਰੇ ਸਾਧੂ ਭਾਈ ਗੁਰਦਿਤਾ ਹਮਾਰੇ ਪਾਸ ਰਹਾ ਹੈ ਤੀਸਰੇ ਗੁਰੂ ਗੋਬਿੰਦ ਅਰਥਾਤ ਪੂਜਣੇ ਯੋਗ ਪ੍ਰਮੇਸ਼ੁਰ ਸਾਥ ਰਹਾ ਹੈ...।"[1]

ਸੰਤ ਗੋਬਿੰਦ ਦਾਸ ਉਦਾਸੀਨ ਜੀ ਨੇ ਇਸ ਸਲੋਕ ਦੀ ਪਹਿਲੀ ਤੁਕ ਦੇ ਇਕ ਅਰਥ ਇਸ ਤਰ੍ਹਾਂ ਲਿਖੇ ਹਨ:

"ਇਕ ਤਾਂ ਮੈਂ ਈਸ਼ਵਰ ਕਾ ਨਾਮ ਰਹਿਆ ਦੂਜਾ ਸਾਧ ਰਹਿਆ ਕੌਨ ਸਾਹਿਬ ਬੁੱਢਾ ਜੀ ਭਾਈ ਗੁਰਦਿੱਤਾ ਜੀ ਤੀਜੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰਹੇ.....।"[2]

ਇਹੀ ਅਰਥ ਗਿਆਨੀ ਬਿਸ਼ਨ ਸਿੰਘ ਹੁਰੀਂ, ਇਸ ਤਰ੍ਹਾਂ ਕਰਦੇ ਹਨ:

ਇਕ ਤਾਂ ਨਾਮ ਸਾਡੇ ਪਾਸ ਰਿਹਾ ਹੈ ਦੂਸਰਾ ਸਾਧੂ ਭਾਈ ਗੁਰਦਿਤਾ ਜੋ ਭਾਈ ਬੁਢੇ ਦੀ ਬੰਸ ਦਾ ਛੇਵੀਂ ਥਾਂ ਸੀ ਸਾਡੇ ਪਾਸ ਰਿਹਾ ਹੈ ਤੀਸਰਾ ਪੂਜਣਯੋਗ ਗੁਰੂ ਗੋਬਿੰਦ ਸਿੰਘ ਸਾਡੇ ਪਾਸ ਰਿਹਾ ਹੋਇਆ ਹੈ...।"[3]

ਇਨ੍ਹਾਂ ਤੋਂ ਕਾਫ਼ੀ ਪਹਿਲਾਂ 1877 ਵਿਚ, ਟ੍ਰੰਪ ਸਾਹਿਬ, ਆਪਣੇ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਵਿਚ 'ਸਾਧੂ' ਦੇ ਅਰਥ 'ਗੁਰੂ ਨਾਨਕ' ਕਰ ਚੁੱਕੇ ਸਨ,[4] ਪਰ ਕਿਸੇ

---

1. ਗਿਆਨੀ ਬਚਨ ਸਿੰਘ ਤੇ ਹੋਰ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ*, ਦੂਜੀ ਛਾਪ, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਸਫ਼ਾ 2920.
2. ਸੰਤ ਗੋਬਿੰਦ ਦਾਸ ਉਦਾਸੀਨ, *ਪ੍ਰਯਾ ਸ੍ਰੀ ਗੁਰੂ ਗ੍ਰੰਥ ਸਾਹਿਬ*, ਭਾਗ 5, 1930, ਅੰਮ੍ਰਿਤਸਰ, ਭਾਈ ਸੰਤ ਸਿੰਘ ਪੁੱਤਰ ਭਾਈ ਫ਼ਤੇ ਸਿੰਘ ਜੀ ਨਕਸ਼ੇ ਨਵੀਸ, ਸਫ਼ਾ 648.
3. *ਕਠਨ ਗੁਰਬਾਣੀ ਪਾਠ ਸਟੀਕ*, 1954, ਅੰਮ੍ਰਿਤਸਰ, ਬੂਟਾ ਸਿੰਘ ਪ੍ਰਤਾਪ ਸਿੰਘ, ਸਫ਼ਾ 288.
4. Trumpp, Ernest, *The Adi Granth*, 2nd ed., 1970, New Delhi, p. 708 ਫੁਟਨੋਟ 4 ਵਿਚ ਲਿਖਿਆ ਹੈ, "By the ਸਾਧੂ very likely Baba Nanak is understood."

ਬਾਅਦ ਦੇ ਟੀਕਾਕਾਰ ਨੇ ਇਹ ਅਰਥ ਪਰਵਾਨ ਨਹੀਂ ਸਨ ਕੀਤੇ। ਸਾਫ਼ ਦਿੱਸਦਾ ਪਿਆ ਹੈ ਕਿ ਇਸ ਸਲੋਕ ਵਿਚ 'ਸਾਧੂ' ਦੇ ਅਰਥ 'ਭਾਈ ਗੁਰਦਿੱਤਾ', ਸਾਹਿਬ ਬੁੱਢਾ ਜੀ ਭਾਈ ਗੁਰਦਿੱਤਾ ਜੀ' ਜਾਂ 'ਭਾਈ ਗੁਰਦਿੱਤਾ, ਜੋ ਭਾਈ ਬੁੱਢੇ ਦੀ ਬੰਸ ਦਾ ਛੇਵੀਂ ਥਾਂ ਸੀ', ਜਾਂ 'ਗੁਰੂ ਨਾਨਕ' ਕਰਨ ਲੱਗਿਆਂ, ਵਿਆਖਿਆਕਾਰਾਂ ਨੇ ਆਪਣਾ ਪੂਰਵ-ਗਿਆਨ, ਗੁਰੂ ਸਾਹਿਬ ਦੀ ਬਾਣੀ ਉੱਤੇ ਥੱਪ ਕੇ ਆਪਣੀ ਮਰਜ਼ੀ ਦੇ ਅਰਥ ਕੱਢ ਲਏ ਹਨ। ਜੇ ਇਉਂ ਨਾ ਹੁੰਦਾ ਤਾਂ ਪੁਰਾਣੇ ਸਿੱਖ ਸਾਹਿੱਤ ਵਿਚ, ਕਿਤੇ ਨਾ ਕਿਤੇ, 'ਸਾਧੂ' ਸ਼ਬਦ ਦੇ ਲੋਕ-ਪ੍ਰਸਿੱਧ ਅਰਥ ਉਸੇ ਤਰ੍ਹਾਂ ਮਿਲ ਜਾਂਦੇ, ਜਿਸ ਤਰ੍ਹਾਂ ਅੱਜਕੱਲ, 'ਮਹਾਤਮਾ' ਦੇ ਅਰਥ 'ਗਾਂਧੀ' ਜਾਂ 'ਨੇਤਾ ਜੀ' ਦੇ, 'ਸੁਭਾਸ਼ ਚੰਦਰ ਬੋਸ' ਵਾਲੇ ਮਿਲ ਜਾਂਦੇ ਹਨ। ਇਸ ਲਈ, ਗਿਆਨੀ ਬਦਨ ਸਿੰਘ ਸੇਖਵਾਂ, ਸ਼੍ਰੀ ਗੋਬਿੰਦ ਦਾਸ, ਗਿਆਨੀ ਬਿਸ਼ਨ ਸਿੰਘ ਜਾਂ ਡਾ. ਟ੍ਰੰਪ ਵੱਲੋਂ ਹੋਏ 'ਸਾਧੂ' ਸ਼ਬਦ ਦੇ ਅਰਥ, ਸੁਭਾਵਿਕ ਜਾਂ ਪ੍ਰਸੰਗ-ਵੱਸ ਨਹੀਂ, ਆਪ-ਹੁਦਰੇ ਕਹੇ ਜਾ ਸਕਦੇ ਹਨ।

ਇਸੇ ਤਰ੍ਹਾਂ, ਉਪਰੋਕਤ ਤੁਕ ਵਿਚ ਹੀ 'ਗੁਰ ਗੋਬਿੰਦ' ਦੇ ਅਰਥ, ਸੰਤ ਗੋਬਿੰਦ ਦਾਸ ਜੀ ਨੇ 'ਗੁਰੂ ਗੋਬਿੰਦ ਸਿੰਘ ਸਾਹਿਬ' ਕੀਤੇ ਹਨ। ਸੰਤ ਜੀ ਹੀ ਨਹੀਂ, ਹੋਰ ਕਈ ਵਿਆਖਿਆਕਾਰ, 'ਗੁਰ ਗੋਬਿੰਦ' ਦੇ ਅਰਥ ਦੱਸਣ ਲੱਗਿਆਂ, ਗੁਰੂ ਤੇਗ ਬਹਾਦਰ ਸਾਹਿਬ ਦੇ ਸੁਪੁੱਤਰ ਤੇ ਸਿੱਖਾਂ ਦੇ ਦਸਮੇਸ਼, 'ਗੁਰੂ ਗੋਬਿੰਦ ਸਿੰਘ ਜੀ' ਵੱਲ ਇਸ਼ਾਰਾ ਕਰਦੇ ਆਏ ਹਨ,[5] ਪਰ ਸਾਨੂੰ ਨਿਸਚਾ ਹੈ ਕਿ ਜਿਵੇਂ ਗੁਰੂ ਤੇਗ਼ ਬਹਾਦਰ ਜੀ ਨੇ 56ਵੇਂ ਸਲੋਕ ਵਿਚ ਭਾਈ ਗੁਰਦਿੱਤੇ ਜਾਂ ਗੁਰੂ ਨਾਨਕ ਦੇਵ ਦਾ ਕੋਈ ਵਿਸ਼ੇਸ਼ ਜ਼ਿਕਰ ਨਹੀਂ ਕੀਤਾ, ਉਸੇ ਤਰ੍ਹਾਂ ਇਸ ਥਾਂ ਵੀ ਗੁਰੂ ਗੋਬਿੰਦ ਸਿੰਘ ਜੀ ਵੱਲ ਉੱਕਾ ਕੋਈ ਸੰਕੇਤ ਨਹੀਂ ਕੀਤਾ। 'ਗੁਰ' ਤੇ 'ਗੋਬਿੰਦ' ਜਾਂ 'ਗੋਵਿੰਦ' ਦੀ ਇਕੱਠੀ ਵਰਤੋਂ ('ਗੁਰ ਗੋਬਿੰਦ' ਜਾਂ ਗੁਰ ਗੋਵਿੰਦ'), ਗੁਰੂ ਗ੍ਰੰਥ ਸਾਹਿਬ ਵਿਚ ਵੀ ਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ, 'ਗੁਰੂ ਅਤੇ ਗੋਬਿੰਦ' ਜਾਂ 'ਗੁਰੂ, ਜੋ ਗੋਬਿੰਦ ਰੂਪ ਹੈ', ਜਾਂ 'ਗੁਰੂ-ਰੂਪ ਗੋਬਿੰਦ' ਵਾਲੇ ਅਰਥਾਂ ਵਿਚ, ਅਨੇਕ ਥਾਵਾਂ ਉੱਤੇ ਪ੍ਰਾਪਤ ਹੈ। ਉਦਾਹਰਣ ਵਜੋਂ, ਵੇਖੋ ਹੇਠ-ਲਿਖੀਆਂ ਤੁਕਾਂ :

**ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ..... ॥**

*(ਗੁਰੂ ਰਾਮਦਾਸ, ਸ੍ਰੀ ਗੁ.ਗ੍ਰੰ.ਸਾ., ਪੰਨਾ 442)*

**ਨਾਨਕ ਗੁਰੁ ਗੋਵਿੰਦੁ ਹਰਿ..... ॥** *(ਉਹੀ, ਪੰਨਾ 1313)*

**ਢਾਕਨ ਢਾਕਿ ਗੋਬਿੰਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥੧॥ਰਹਾਉ॥**

*(ਗੁਰੂ ਅਰਜਨ ਦੇਵ, ਉਹੀ, ਪੰਨਾ 828)*

**ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥੧॥** *(ਉਹੀ, ਪੰਨਾ 864)*

**ਨਾਨਕ ਗੁਰੁ ਗੋਵਿੰਦੁ ਜਿਸੁ ਤੂਠਾ ॥** *(ਉਹੀ, ਪੰਨਾ 888)*

**ਗੁਰੁ ਗੋਬਿੰਦੁ ਗੋਵਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ ॥੨੪॥੨੪॥**

*(ਭਾਈ ਗੁਰਦਾਸ)*

---

5. ਨਮੂਨੇ ਲਈ ਵੇਖੋ ਭਾਈ ਸੰਤੋਖ ਸਿੰਘ ਦਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਸੰ. ਭਾਈ ਵੀਰ ਸਿੰਘ), 1955, ਸਫ਼ਾ 4463, ਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਚੌਥੀ ਪੋਥੀ, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਫ਼ਾ 1429.

ਇਹ ਸਾਰੀਆਂ ਤੁਕਾਂ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਤੋਂ ਪਹਿਲਾਂ ਦੀਆਂ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਦੇ ਸਲੋਕ ਵਿਚ ਉਪਰੋਕਤ ਤੁਕਾਂ ਵਾਲੇ 'ਗੁਰ ਗੋਬਿੰਦ' ਦੀ ਹੀ ਵਰਤੋਂ ਹੋਈ ਹੈ, ਜਿਵੇਂ ਕਿ ਪਾਠ ਦੇ ਪ੍ਰਸੰਗ ਤੋਂ ਸਪਸ਼ਟ ਹੈ, ਨਾ ਕਿ 'ਗੁਰੂ ਗੋਬਿੰਦ ਸਿੰਘ ਜੀ' ਦੀ।

ਇਉਂ 56ਵੇਂ ਸਲੋਕ ਵਿਚ ਨਾ ਤਾਂ 'ਸਾਹਿਬ ਬੁੱਢਾ ਜੀ ਭਾਈ ਗੁਰਦਿੱਤਾ ਜੀ' ਜਾਂ 'ਭਾਈ ਗੁਰਦਿਤਾ ਜੋ ਭਾਈ ਬੁੱਢੇ ਦੀ ਬੰਸ ਦਾ ਛੇਵੀਂ ਥਾਂ ਸੀ' ਜਾਂ 'ਗੁਰੂ ਨਾਨਕ' ਦਾ ਹਵਾਲਾ ਹੈ ਤੇ ਨਾ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਦਾ।

ਇਨ੍ਹਾਂ ਤੋਂ ਵਧੇਰੇ ਪ੍ਰਚਲਿਤ ਇਕ ਹੋਰ ਮਨੌਤ 53ਵੇਂ ਸਲੋਕ ਬਾਰੇ ਹੈ, ਜਿਸ ਉੱਤੇ ਉਚੇਚਾ 'ਦੋਹਰਾ' ਸਿਰਲੇਖ ਦਿੱਤਾ ਹੋਇਆ ਹੈ। ਇਸ ਮਨੌਤ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਨੇ ਆਪਣੀ ਅੰਤਿਮ ਬੰਦੀ ਵੇਲੇ ਦੀ ਵਾਸਤਵਿਕ ਮਨੋਦਸ਼ਾ ਦਾ ਇੰਨ-ਬਿੰਨ ਚਿਤਰ ਆਪਣੇ ਕਿਸ਼ੋਰ ਸੁਪੁੱਤਰ 'ਸ੍ਰੀ ਗੋਬਿੰਦ ਰਾਏ' ਨੂੰ ਇਉਂ ਲਿਖ ਭੇਜਿਆ ਸੀ :

**ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥**
**ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1429)*

ਕਿਹਾ ਜਾਂਦਾ ਹੈ ਕਿ ਸੁਪੁੱਤਰ ਨੇ, ਆਪਣੇ ਪਿਤਾ ਦਾ ਹੌਸਲਾ ਬਨ੍ਹਾਉਣ ਲਈ, ਉੱਤਰ ਵਿਚ ਜੋ ਦੋਹਰਾ ਲਿਖ ਭੇਜਿਆ, ਉਹ ਇਸ ਵੇਲੇ ਗੁਰੂ ਸਾਹਿਬ ਦੇ ਉਪਰੋਕਤ ਸਲੋਕ ਤੋਂ ਅਗਲੇ, ਅਰਥਾਤ 54ਵੇਂ ਨੰਬਰ ਉੱਤੇ ਇਉਂ ਦਰਜ ਹੈ :

**ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥**

*(ਉਹੀ, ਪੰਨਾ 1429)*

*ਪਰਚੀਆਂ* ਦੇ ਕਰਤਾ, ਸੇਵਾ ਦਾਸ ਉਦਾਸੀ ਨੂੰ ਗੁਰੂ ਤੇਗ਼ ਬਹਾਦਰ ਨਾਲ ਨਿਰਬਲਤਾ ਦੇ ਸੰਕਲਪ ਦਾ ਅਜੋੜ ਦਿੱਸਿਆ, ਇਸ ਲਈ ਉਸ ਨੇ 53ਵੇਂ ਸਲੋਕ ਦੀ ਰਚਨਾ ਬਾਰੇ ਇਕ ਨਵਾਂ ਉਸ਼ਟੰਡ ਖੜਾ ਕੀਤਾ ਹੈ : "ਕਿਸੇ ਸਿਖ ਉਸ ਸਮੇਂ ਗੁਰੂ ਤੇਗ਼ ਬਹਾਦਰ ਕੇ ਮੁਖ ਥੀ ਬਨਾਇ ਕਰਿ ਉਸ ਆਪਿ ਅਰਦਾਸਿ ਵਿਚ ਇਹੁ ਦੋਹਰਾ ਸਿਖ ਬਨਾਇ ਕਰ ਲਿਖਿਆ।

ਬਲੁ ਟੂਟਿਓ ਬੰਧਨ ਪਰਿਓ...
...ਗਜ ਜਿਉ ਹੋਇ ਸਹਾਇ ॥"[6]

ਅੱਗੋਂ ਇਸ ਦੇ ਉੱਤਰ ਵਿਚ ਗੁਰੂ ਗੋਬਿੰਦ ਸਿੰਘ ਵੱਲੋਂ 'ਬਲ ਹੋਆ' ਵਾਲਾ 54ਵਾਂ ਦੋਹਰਾ ਭੇਜਿਆ ਗਿਆ ਦੱਸਿਆ ਹੈ।

ਕੋਇਰ ਸਿੰਘ, ਕਰਤਾ *ਗੁਰ ਬਿਲਾਸ ਪਾਤਸ਼ਾਹੀ ਦਸਵੀਂ* ਵਿਚ, ਗੁਰੂ ਤੇਗ਼ ਬਹਾਦਰ, ਔਰੰਗਜ਼ੇਬ ਨਾਲ ਮੁਲਾਕਾਤ ਉਪਰੰਤ ਆਪਣੇ ਸੁਪੁੱਤਰ ਨੂੰ ਸ਼ਹੀਦੀ ਤੋਂ ਪਹਿਲਾਂ ਮਿਲਣਾ ਲੋਚਦੇ ਦੱਸੇ ਹਨ। ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਨੂੰ ਦਰਸ਼ਨ ਦੇਂਦੇ ਹਨ। ਗੁਰੂ ਤੇਗ਼ ਬਹਾਦਰ ਆਪਣੀ ਅਧੀਰਤਾ ਦਰਸਾਉਣ ਲਈ 'ਬਲ ਛੁਟਕਿਓ' ਵਾਲਾ ਦੋਹਰਾ ਉਚਾਰਦੇ ਹਨ। 'ਸਲੋਕ ਪਰਮਾਨ'

6. *ਪਰਚੀਆਂ, ਸੇਵਾਦਾਸ,* ਹ.ਲਿ. ਨੰ: 297, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੱਤਰਾ 36-37.

ਰਾਹੀਂ ਗੁਰੂ ਗੋਬਿੰਦ ਸਿੰਘ 'ਬਲੁ ਹੋਆ ਬੰਧਨ ਛੁਟੇ' ਵਾਲੇ ਦੋਹਰੇ ਨਾਲ ਉਨ੍ਹਾਂ ਦਾ ਧੀਰਜ ਬਨ੍ਹਾਉਂਦੇ ਹਨ।[7]

ਕੇਸਰ ਸਿੰਘ ਛਿੱਬਰ ਦੇ *ਬੰਸਾਵਲੀ ਨਾਮਾ* ਅਨੁਸਾਰ ਗੁਰੂ ਤੇਗ਼ ਬਹਾਦਰ ਸਾਹਿਬ 'ਬਲ ਛੁਟਕਿਓ.....ਹੋਹੁ ਸਹਾਇ' ਵਾਲਾ ਸਲੋਕ ਲਿਖ ਕੇ ਇਕ ਸਿੱਖ ਨੂੰ ਮਾਖੋਵਾਲ ਵੱਲ ਭੇਜਦੇ ਹਨ। ਗੁਰੂ ਗੋਬਿੰਦ ਸਿੰਘ ਉੱਤਰ ਵਿਚ ਲਿਖ ਕੇ ਭੇਜਦੇ ਹਨ:

'ਬਲੁ ਹੋਆ ਬੰਧਨ ਛੁਟੇ...ਤੁਮ ਹੀ ਹੋਤ ਸਹਾਇ।''[8]

*ਮਹਿਮਾ ਪ੍ਰਕਾਸ਼* ਕ੍ਰਿਤ ਸਰੂਪ ਦਾਸ ਭੱਲਾ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਗੁਰੂ ਗੋਬਿੰਦ ਸਿੰਘ ਨੂੰ ਚਿੱਠੀ ਵਿਚ ਦੋ ਦੋਹਰੇ ਲਿਖ ਕੇ ਇਕ ਮੇਵੜੇ ਰਾਹੀਂ ਪਟਨੇ ਭੇਜਦੇ ਹਨ:

ਬਲ ਟੂਟੋ...ਗਜ ਜਿਉ ਹੋਇ ਸਹਾਇ' ਤੇ
'ਸੰਗ ਸਖਾ...ਏਕ ਟੇਕ ਰਘੁਨਾਥ'

ਗੁਰੂ ਗੋਬਿੰਦ ਸਿੰਘ ਉੱਤਰ ਵਿਚ ਦੋ ਦੋਹਰੇ ਲਿਖ ਕੇ ਭੇਜਦੇ ਹਨ:

'ਬਲ ਹੂਓ ਬੰਧਨ ਛੁਟੇ.....ਹੀ ਹੋਇ ਸਹਾਇ', ਤੇ
'ਨਾਮ ਰਹਿਓ...ਗੁਰ ਮੰਤ।'[9]

ਭਾਈ ਸੰਤੋਖ ਸਿੰਘ ਆਪਣੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਇਸ ਮਤਿ ਨੂੰ ਦੁਹਰਾਉਂਦੇ ਹਨ ਕਿ ਇਕ ਸਲੋਕ ਗੁਰੂ ਤੇਗ਼ ਬਹਾਦਰ ਰਚਿਤ ਹੈ ਤੇ ਦੂਜਾ ਗੁਰੂ ਗੋਬਿੰਦ ਸਿੰਘ ਰਚਿਤ।[10]

ਪਰ ਅਸੀਂ ਉਪਰੋਕਤ ਦੋਹਾਂ ਸਲੋਕਾਂ ਨੂੰ ਗੁਰੂ ਤੇਗ਼ ਬਹਾਦਰ ਸਾਹਿਬ ਰਚਿਤ ਮੰਨਦੇ ਹਾਂ ਤੇ ਇਸ ਦੇ ਦੁਆਲੇ ਘੜੀ ਸਾਰੀ ਸਾਖੀ ਨੂੰ ਨਿਰਾਧਾਰ ਘਾੜਤ ਜਾਂ ਕਪੋਲ ਕਲਪਨਾ ਹੀ ਨਹੀਂ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਅਡੋਲ ਤੇ ਨਿਰਭੈ ਸ਼ਖ਼ਸੀਅਤ ਦਾ ਘੋਰ ਅਪਮਾਨ ਕਰਨ ਵਾਲਾ ਅਡੰਬਰ ਵੀ ਸਮਝਦੇ ਹਾਂ। 53ਵੇਂ ਤੇ 54ਵੇਂ ਦੋਹਰਿਆਂ ਨੂੰ ਇੱਕੋ ਸਾਹਿੱਤਿਕ ਸੰਗਲੀ ਦੀਆਂ ਦੋ ਕੜੀਆਂ ਸਮਝਣ ਦੀ ਅਸਮਰੱਥਾ ਨੇ, ਗੁਰੂ ਤੇਗ਼ ਬਹਾਦਰ ਸਾਹਿਬ ਨੂੰ, ਬੰਧਨ-ਗ੍ਰਸਤ ਤੇ ਨਿਰਉਪਾਇ ਮਾਨਸਿਕ ਨਿਰਬਲਤਾ ਦਾ ਸ਼ਿਕਾਰ ਵਿਖਾਉਣ ਦੀ ਅਕਾਰਨ ਗੁਸਤਾਖ਼ੀ ਕੀਤੀ ਹੈ। ਬਾਬਾ ਫ਼ਰੀਦ ਦਾ ਇਕ ਪ੍ਰਸਿੱਧ ਸਲੋਕ ਹੈ:

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1379)*

ਇਸ ਸਲੋਕ ਵਿਚ ਪਿਆਰ ਦੇ ਰਾਹ ਵਿਚ ਪਈਆਂ ਅੜਚਣਾਂ ਨਾਲ ਉਪਜਣ ਵਾਲੀ

---

7. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.) *ਗੁਰ ਬਿਲਾਸ ਪਾਤਸ਼ਾਹੀ ਦਸਵੀਂ*, 1968, ਪਟਿਆਲਾ, ਪੰਜਾਬੀ ਯੂਨੀਵਰਸਿਟੀ, ਪੰਨਾ 58.
8. ਰਤਨ ਸਿੰਘ ਜੱਗੀ (ਸੰਪਾ.) *ਪਰਖ*, ਅੰਕ 2, 1972, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ, ਪੰਨਾ 90-91.
9. ਭਾਗ ਦੂਜਾ, 1971, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਪੰਨੇ 742-43.
10. ਜਿਲਦ 11, 1955, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, ਪੰਨੇ 4460-63.

ਦਿਲ-ਢਾਹੂ ਦੁਚਿੱਤੀ ਦਾ ਵਰਣਨ ਹੈ, ਪਰ ਇਸ ਤੋਂ ਝੱਟ ਅਗਲਾ ਸਲੋਕ ਪਹਿਲੇ ਸਲੋਕ ਵਿਚ ਚਰਚਿਤ ਸਾਰੀਆਂ ਅੜਚਣਾਂ ਉੱਤੇ ਨਿਰਣਾਇਕ ਜਿੱਤ ਦਾ ਏਲਾਨ ਕਰਦਾ ਦਿੱਸਦਾ ਹੈ :

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1379)*

ਬਾਬਾ ਫ਼ਰੀਦ ਆਪਣਾ ਦ੍ਰਿੜ੍ਹ ਨਿਸਚਾ ਪਾਠਕ ਜਾਂ ਸਰੋਤੇ ਤੱਕ ਪਹੁੰਚਾਉਣ ਲਈ ਜਿਹੜੀ ਕਾਵਿਕ ਜੁਗਤ ਵਰਤ ਸਕਦਾ ਹੈ, ਕੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਉਹੀ ਜੁਗਤ ਵਰਤਣ ਦੀ ਮਨਾਹੀ ਸੀ ?

ਗੁਰੂ ਸਾਹਿਬ ਦੀ ਬਾਣੀ ਜਾਂ ਜੀਵਨ ਵਿਚ ਕਿਸੇ ਤਰ੍ਹਾਂ ਦੀ ਨਿਰਬਲਤਾ ਦੀ ਕੋਈ ਮਿਸਾਲ ਨਹੀਂ ਮਿਲਦੀ। ਜੇ ਗੁਰੂ ਸਾਹਿਬ ਨੇ ਜਗਤ, ਮਾਇਆ ਤੇ ਪਰਿਵਾਰ ਦੀ ਅਸਾਰਤਾ ਦ੍ਰਿੜ੍ਹਾਈ ਹੈ ਤਾਂ ਮਨੁੱਖ ਨੂੰ ਪਲਾਇਣ ਲਈ ਕਮਰ-ਕੱਸਾ ਕਰਨਾ ਸਿਖਾਉਣ ਲਈ ਨਹੀਂ, ਬਲਕਿ ਉਸ ਨੂੰ ਆਪਣੇ ਅਮੋਲਕ ਜਨਮ ਦਾ ਇਕ ਇਕ ਪਲ ਤੀਬਰਤਾ ਨਾਲ ਸਕਾਰਥੇ ਲਾਉਣਾ ਸਿਖਾਉਣ ਲਈ ਦ੍ਰਿੜ੍ਹਾਈ ਹੈ। ਆਪ ਦਾ 19ਵਾਂ ਸਲੋਕ ਠੀਕ ਹੀ ਆਪ ਦੇ ਫ਼ਲਸਫ਼ੇ ਦਾ ਸੂਤਰ ਮੰਨਿਆ ਜਾਂਦਾ ਹੈ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1427)*

ਬਾਣੀ ਦੇ ਅਰਥ-ਪਰਮਾਰਥ ਦੇ ਅਗਿਆਨ ਦੇ ਕਾਰਨ, ਗੁਰੂ ਗੋਬਿੰਦ ਸਿੰਘ ਜੀ ਦੀ ਚੜ੍ਹਦੀ ਕਲਾ ਵਾਲੇ ਬਿੰਬ ਨੂੰ ਉਜਾਗਰ ਕਰਨ ਲਈ, ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਨਿਆਸਰਾ ਤੇ ਨਿਰਾਸ ਦੱਸਣ ਦੀ ਕਾਰਵਾਈ ਨੂੰ ਕਿਸੇ ਤਰ੍ਹਾਂ ਵੀ ਯੋਗ ਨਹੀਂ ਮੰਨਿਆ ਜਾ ਸਕਦਾ।

ਸਾਡਾ ਮਤਿ, ਜਿਵੇਂ ਕਿ ਅਸੀਂ ਦੱਸ ਆਏ ਹਾਂ, ਇਹ ਹੈ ਕਿ 53ਵੇਂ ਤੇ 54ਵੇਂ, ਦੋਵੇਂ ਦੋਹਰੇ ਗੁਰੂ ਤੇਗ਼ ਬਹਾਦਰ ਜੀ ਦੀ ਆਪਣੀ ਕਿਰਤ ਹਨ।

## 2

ਹੁਣ ਤਕ ਦੇ ਨਿਤਾਰੇ ਤੋਂ ਕੇਵਲ ਇਸੇ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿਚ ਤਥਿਕ ਸਾਮੱਗਰੀ ਨਾ ਹੋਣ ਦੇ ਬਰਾਬਰ ਹੈ, ਪਰ ਇਤਿਹਾਸਿਕ ਮੁੱਲ ਦੀ ਸਾਮੱਗ੍ਰੀ ਕੇਵਲ ਨਾਵਾਂ, ਘਟਨਾਵਾਂ ਜਾਂ ਮਿਤੀਆਂ ਤਕ ਹੀ ਸੀਮਿਤ ਨਹੀਂ ਹੁੰਦੀ ਤੇ ਨਾ ਕੋਈ ਇਤਿਹਾਸਕਾਰ, ਸਾਹਿੱਤ ਨੂੰ, ਕੇਵਲ ਨਾਵਾਂ, ਘਟਨਾਵਾਂ ਜਾਂ ਮਿਤੀਆਂ ਦੀ ਭਾਲ ਲਈ ਹੀ ਵਰਤਦਾ ਹੈ। ਇਕ ਪਾਸੇ ਸਾਹਿੱਤ, ਸਾਹਿੱਤਕਾਰ ਦੀ ਆਪਣੀ ਆਤਮ-ਪੱਤਰੀ ਹੁੰਦਾ ਹੈ; ਦੂਜੇ ਪਾਸੇ ਉਹ ਸਮੇਂ ਤੇ ਸਥਾਨ ਦੀ ਆਤਮ-ਪੱਤਰੀ। ਇਸ ਲਈ ਇਤਿਹਾਸਕਾਰ, ਸਾਹਿੱਤ ਨੂੰ, ਸਾਹਿੱਤਕਾਰ ਦੀ ਆਤਮ-ਪੱਤਰੀ ਤੇ ਸਮਾਜ-ਪੱਤਰੀ ਤਿਆਰ

ਕਰਨ ਲਈ ਵਰਤਦੇ ਆਏ ਹਨ। ਇਹ ਕੰਮ ਸੌਖਾ ਨਹੀਂ, ਵਿਸ਼ੇਸ਼ ਕਰਕੇ ਆਤਮ-ਪੱਤਰੀ ਤਿਆਰ ਕਰਨ ਵਾਲਾ, ਕਿਉਂਕਿ ਲਿਖਤ ਤੇ ਲੇਖਕ ਦੀ ਤਦਅਨੁਸਾਰਤਾ ਦੇ ਸੰਕਲਪ ਉੱਤੇ ਸੰਦੇਹ ਹੋ ਸਕਦਾ ਹੈ, ਫੇਰ ਵੀ ਸੌ ਜਤਨਾਂ ਦੇ ਬਾਵਜੂਦ, ਲੇਖਕ ਲਈ ਆਪਣੀ ਲਿਖਤ ਵਿੱਚੋਂ ਪੂਰੀ ਤਰ੍ਹਾਂ ਲੋਪ ਹੋਣਾ ਸੰਭਵ ਨਹੀਂ ਹੁੰਦਾ—ਖ਼ਾਸ ਕਰਕੇ, ਉਸ ਲਈ, ਜੋ ਲੇਖਕ ਹੋਣ ਦੇ ਨਾਲ ਨਾਲ, ਗੁਰੂ ਤੇਗ਼ ਬਹਾਦਰ ਸਾਹਿਬ ਵਾਂਗ, ਹਰ ਵੇਲੇ ਹਜ਼ਾਰਾਂ ਲੋਕਾਂ ਦੀਆਂ ਨਜ਼ਰਾਂ ਦੇ ਵਿਚ ਰਹਿੰਦਾ ਹੋਵੇ। ਇਸ ਦ੍ਰਿਸ਼ਟੀ ਤੋਂ ਗੁਰੂ ਸਾਹਿਬ ਦੀ ਬਾਣੀ ਇਕ ਇਤਿਹਾਸਿਕ ਦਸਤਾਵੇਜ਼ ਹੈ, ਜਿਸ ਤੋਂ ਲੇਖਕ ਦੇ ਵਿਆਪਕ ਆਲੇ-ਦੁਆਲੇ ਤੇ ਉਸ ਦੇ ਮਨੋ-ਸੰਸਾਰ ਦਾ ਕਾਫ਼ੀ ਪ੍ਰਮਾਣਿਕ ਤੇ ਵਾਸਤਵਿਕ ਬਿੰਬ ਉੱਸਰ ਸਕਣਾ ਚਾਹੀਦਾ ਹੈ। ਪਹਿਲਾਂ ਅਸੀਂ ਬਾਣੀ ਵਿੱਚੋਂ ਆਲੇ-ਦੁਆਲੇ ਬਾਰੇ ਪ੍ਰਾਪਤ ਸਾਮੱਗਰੀ ਦ੍ਰਿਸ਼ਟੀ-ਗੋਚਰ ਕਰਦੇ ਹਾਂ।

ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਾ ਕੇਂਦਰੀ ਵਿਸ਼ਾ 'ਮਨੁੱਖ' ਹੈ, ਜਿਸ ਨੂੰ ਨਿੱਤ ਤੇ ਅਨਿੱਤ, ਸਾਰ ਤੇ ਅਸਾਰ ਅਤੇ ਯੋਗ ਤੇ ਅਯੋਗ ਵਿਚਕਾਰ ਭੇਦ ਕਰ ਸਕਣ ਦਾ ਵੱਲ ਦੱਸਿਆ ਗਿਆ ਹੈ। 'ਏਧਰੋਂ' ਪੁੱਟ ਕੇ 'ਓਧਰ' ਲਾਉਣ ਲਈ, ਹਰ ਧਾਰਮਿਕ ਆਗੂ ਨੂੰ 'ਓਧਰਲੇ' ਨਕਸ਼ੇ ਦੇ ਨਾਲ ਨਾਲ 'ਏਧਰਲਾ' ਨਕਸ਼ਾ ਵੀ ਵਿਖਾਉਣਾ ਪੈਂਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਵੀ ਇਸੇ ਤਰ੍ਹਾਂ ਕੀਤਾ ਹੈ। ਆਪ ਦੀ ਬਾਣੀ ਵਿਚ ਤਤਕਾਲੀ ਰਾਜਨੀਤਿਕ-ਸਮਾਜਿਕ-ਧਾਰਮਿਕ ਜਗਤ ਦੇ ਸਿੱਧੇ ਹਵਾਲੇ ਭਾਵੇਂ ਨਹੀਂ ਮਿਲਦੇ ਪਰ ਉਸ ਜਗਤ ਦੀਆਂ ਪ੍ਰਵਿਰਤੀਆਂ, ਪ੍ਰੇਰਨਾਵਾਂ, ਰੁਚੀਆਂ, ਤਰਜੀਹਾਂ ਤੇ ਕਦਰਾਂ ਦਾ ਬੜਾ ਵਾਸਤਵਿਕ ਚਿੱਤਰ ਮਿਲ ਜਾਂਦਾ ਹੈ। ਆਪ ਦੀ ਬਾਣੀ ਵਿਚ ਸਦਾਚਾਰਕ ਦਸ਼ਾ ਨੂੰ ਕਈ ਜੁਗਤਾਂ ਰਾਹੀਂ ਚਿਤਰਿਆ ਗਿਆ ਹੈ—ਕਦੀ ਸਿੱਧਾ ਹਮਲਾ ਕਰ ਕੇ, ਕਦੀ ਆਪਣੇ ਆਪ ਨੂੰ ਦੂਸ਼ਿਤ ਬਣਾ ਕੇ, ਕਦੀ ਸਾਧੂਆਂ ਨੂੰ ਨਸੀਹਤਾਂ ਦੇ ਕੇ ਤੇ ਕਦੀ ਮਾਂ ਨੂੰ ਸੰਬੋਧਿਤ ਕਰ ਕੇ, ਪਰ ਹਰ ਜੁਗਤ ਤੋਂ, ਵਿਆਪਕ ਸਮਾਜ ਦੀ ਹਾਲਤ ਬਾਰੇ ਕਾਫ਼ੀ ਪਤਾ ਲੱਗ ਜਾਂਦਾ ਹੈ। ਵਿਆਪਕ ਸਮਾਜਿਕ ਕਦਰਾਂ ਦੇ ਜਿਸ ਚੁਹੱਦੇ ਵਿਚ ਆਪ ਨੇ ਆਪਣਾ ਜੀਵਨ ਬਿਤਾਇਆ, ਉਸ ਦਾ ਖ਼ਾਕਾ ਗੁਰੂ ਸਾਹਿਬ ਦੀ ਰਚਨਾ ਵਿੱਚੋਂ ਕੁੱਝ ਇਸ ਤਰ੍ਹਾਂ ਉਲੀਕਿਆ ਜਾ ਸਕਦਾ ਹੈ :

ਪੈਸਾ ਲੋਕਾਂ ਦੀ ਪ੍ਰੇਰਕ ਸ਼ਕਤੀ ਬਣ ਚੁੱਕਾ ਸੀ; ਹਰ ਕੋਈ, ਮੂਰਖਾਂ ਵਾਂਗ, ਉਸ ਦੇ ਪਿੱਛੇ ਹਰਲ ਹਰਲ ਕਰਦਾ ਦਿੱਸਦਾ ਸੀ;[11] ਹਰ ਇਕ ਨੂੰ ਇਸ ਦਾ ਨਸ਼ਾ ਚੜ੍ਹਿਆ ਹੋਇਆ ਸੀ।[12] ਕੋਈ ਵਿਰਲਾ ਭਾਵੇਂ ਬਚਿਆ ਹੋਵੇ, ਵਰਨਾ ਸਾਰੇ ਦਾ ਸਾਰਾ ਸਮਾਜ ਮਾਇਆ ਦਾ ਮੁੱਲ-ਖ਼ਰੀਦ ਗੋਲਾ-ਲਾਲਾ ਬਣ ਚੁੱਕਾ ਸੀ।[13] ਏਥੋਂ ਤਕ ਕਿ ਸੱਕਿਆਂ-ਸਹੋਦਰਿਆਂ ਵਿਚ ਵੀ

---

11. (ੳ) ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥.....੨੮॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 1427)*
    (ਅ) ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥.....੨੪॥ *(ਉਹੀ, ਪੰਨਾ 1427)*
    (ੲ) ਮਦਿ ਮਾਇਆ ਕੈ ਭਇਓ ਬਾਵਰੋ.....॥ *(ਉਹੀ, ਪੰਨਾ 632)*
12. (ੳ) ਮਾਇਆ ਮਦਿ ਬਿਖਿਆ ਰਸਿ ਰਚਿਓ.....॥੧॥ਰਹਾਉ॥ *(ਉਹੀ, ਪੰਨਾ 1231)*
    (ਅ) ਅਹਿਨਿਸਿ ਮਗਨੁ ਰਹੈ ਮਾਇਆ ਮੈ.....॥੧॥ਰਹਾਉ॥ *(ਉਹੀ, ਪੰਨਾ 219)*
    (ੲ) ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ॥.....੨੬॥ *(ਉਹੀ, ਪੰਨਾ 1427)*
13. ਸਾਧੋ ਇਹੁ ਜਗੁ ਭਰਮ ਭੁਲਾਨਾ॥
    ...ਮਾਇਆ ਹਾਥਿ ਬਿਕਾਨਾ॥੧॥ ਰਹਾਉ॥...
    ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥ *(ਉਹੀ, ਪੰਨਾ 684-85)*

ਕੇਵਲ ਪੈਸੇ ਦਾ ਹੀ ਰਿਸ਼ਤਾ ਬਾਕੀ ਰਹਿ ਗਿਆ ਸੀ।[14] ਮਨੁੱਖੀ ਰਿਸ਼ਤੇ, ਅੱਵਲ ਤਾਂ ਸ੍ਵਾਰਥ ਤੋਂ ਅਗੇਰੇ ਵਧਦੇ ਹੀ ਨਹੀਂ ਸਨ, ਪਰ ਜੇ ਵਧਦੇ ਸਨ ਤਾਂ ਘਰ-ਪਰਿਵਾਰ ਦੀ ਵਲਗਣ ਤੋਂ ਬਾਹਰਵਾਰ ਨਹੀਂ ਸਨ ਜਾਂਦੇ।[15] ਅਜਿਹੀ ਦਸ਼ਾ ਸਦਾ ਉਸ ਸੰਕੀਰਣਤਾ ਦੀ ਸੂਚਕ ਹੁੰਦੀ ਹੈ, ਜਿਸ ਹੇਠ ਪਰਸ੍ਵਾਰਥੀ ਸਮਾਜਿਕ ਸੰਕਲਪ ਤੇ ਵੈਸ਼ਵਿਕ ਆਦਰਸ਼ ਦਬ ਕੇ ਰਹਿ ਜਾਂਦੇ ਹਨ। ਪੈਸੇ ਦੀ ਪ੍ਰਧਾਨਤਾ ਦੇ ਕਾਰਨ ਚਾਰੇ ਚੱਕ, ਖ਼ੁਦ-ਗ਼ਰਜ਼ੀ ਦਾ ਰਾਜ ਸੀ ਅਤੇ ਤੇਰ ਦੀ ਥਾਂ ਮੇਰ ਵਿਆਪ ਚੁੱਕੀ ਸੀ।[16] ਜੀਵਨ ਦੀਆਂ ਸਭ ਕਦਰਾਂ-ਕਸਵੱਟੀਆਂ ਨੂੰ ਪਿੱਛੇ ਹਟਾ ਕੇ, ਇੱਕੋ ਸੌਖੀ ਕਸਵੱਟੀ ਰੱਖ ਲਈ ਗਈ ਸੀ : 'ਮੇਰਾ ਆਪਣਾ ਲਾਭ ਕਾਹਦੇ ਵਿਚ ਹੈ?'[17] ਦਿਲੋਂ ਕੋਈ ਕਿਸੇ ਦਾ ਵਫ਼ਾਦਾਰ ਨਹੀਂ ਸੀ ਰਹਿ ਗਿਆ, ਕੇਵਲ ਵਫ਼ਾ ਦਾ ਦਿਖਾਵਾ ਜਾਂ ਦੰਭ ਹੀ ਵਿਆਪਕ ਸੀ।[18] ਏਥੋਂ ਤਕ ਕਿ, ਜਿਵੇਂ ਅੱਗੇ ਇਸ਼ਾਰਾ ਕੀਤਾ ਜਾ ਚੁੱਕਾ ਹੈ, ਔਰਤ-ਮਰਦ, ਭੈਣ-ਭਾਈ, ਪਿਉ-ਪੁੱਤਰ ਵਰਗੇ ਸਭ ਸੁੱਚੇ ਰਿਸ਼ਤੇ ਸ੍ਵਾਰਥ ਨੇ ਨਸ਼ਟ ਕਰ ਦਿੱਤੇ ਸਨ।[19] ਲੋਭ ਨੇ, ਜੋ ਸ੍ਵਮਾਣ ਦਾ ਵੈਰੀ ਹੁੰਦਾ ਹੈ, ਲੋਕਾਂ ਨੂੰ ਕੱਖੋਂ ਹੌਲਾ ਬਣਾ ਦਿੱਤਾ ਸੀ।[20] ਲੋਭੀ ਸਮਾਜ ਵਿਚ ਨਿਰਭੈਤਾ ਕਿੱਥੋਂ ਆਉਂਦੀ?[21] ਨਾਲੇ ਜਿੱਥੇ ਨਿਰਭੈਤਾ ਨਹੀਂ, ਉਥੇ ਸੱਚੀ ਆਜ਼ਾਦੀ ਦਾ ਸੰਕਲਪ ਕਿੱਥੇ ? ਲੋਭੀ, ਧਨ ਪਿੱਛੇ ਧਾਉਂਦਾ ਹੈ ਕਿਉਂਕਿ ਇਕ ਇੱਛਾ ਉਸ ਦੇ ਧੁਰ ਅੰਦਰ ਪਰ-ਆਸਰੇ ਜੀਉਣ ਤੋਂ ਸੁਤੰਤਰ ਹੋਣ ਦੀ ਹੁੰਦੀ ਹੈ, ਪਰ ਉਸ ਨੂੰ ਇਹ ਸਮਝ ਹੀ ਨਹੀਂ ਆਉਂਦੀ ਕਿ ਲੋਭ ਉਸ ਨੂੰ ਸੁਤੰਤਰ ਕਰਨ ਦੀ ਥਾਂ ਸਗੋਂ ਬੰਧਨਾਂ ਵਿਚ ਜਕੜੀ ਜਾਂਦਾ ਹੈ।[22] ਲੋਭ ਦੇ ਕਾਰਨ ਗ਼ੁਲਾਮ ਬਣੇ ਸਮਾਜ ਦਾ ਬਿੰਬ ਗੁਰੂ ਸਾਹਿਬ ਦੀ ਰਚਨਾ ਵਿਚ ਬੜਾ ਸਪਸ਼ਟ ਉੱਘੜਦਾ ਹੈ।[23] ਲੋਕ, ਕੁੱਤਿਆਂ ਵਾਂਗ, ਦਰ ਦਰ ਦੀਆਂ ਠੋਕਰਾਂ ਖਾਂਦੇ ਫਿਰਦੇ ਸਨ ਤੇ[24] ਜਣੇ-ਖਣੇ ਦੀ ਗ਼ੁਲਾਮੀ ਲਈ ਤਤਪਰ ਸਨ।[25] ਇਸ ਲੋਭ ਜਾਂ ਮਾਇਆ-ਮੋਹ ਨੂੰ ਗੁਰੂ ਸਾਹਿਬ ਆਪਣੇ ਵੇਲੇ ਦੇ ਸਮਾਜ ਦਾ 'ਮਹਾ ਸੰਕਟ' ਦੱਸਦੇ ਹਨ।[26] ਪੈਸੇ ਤੇ ਪਦਵੀ

---

14. ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 633)*
15. ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥ *(ਉਹੀ, ਪੰਨਾ 684)*
16. ਮੇਰਉ ਮੇਰਉ ਸਭੈ ਕਹਤ ਹੈ...॥੧॥ *(ਉਹੀ, ਪੰਨਾ 536)*
17. ...ਹਿਤ ਸਿਉ ਬਾਧਿਓ ਚੀਤ॥ *(ਉਹੀ, ਪੰਨਾ 536)*
18. ਜਗਤ ਮੈ ਝੂਠੀ ਦੇਖੀ ਪ੍ਰੀਤਿ॥ *(ਉਹੀ, ਪੰਨਾ 536)*
19. ਸਭ ਕਿਛੁ ਜੀਵਤ ਕੋ ਬਿਵਹਾਰ॥
    ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ਰਹਾਉ॥
    *(ਉਹੀ, ਪੰਨਾ 536)*
20. ...ਭਇਓ ਲੋਭ ਸੰਗਿ ਹਉਰਾ॥੧॥.....
    ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ॥੩॥੮॥
    *(ਉਹੀ, ਪੰਨਾ 220)*
21. ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ਰਹਾਉ॥
    *(ਉਹੀ, ਪੰਨਾ 702)*
22. ...ਪਰਿਓ ਲੋਭ ਕੈ ਫੰਧ॥...੩੬॥ *(ਉਹੀ, ਪੰਨਾ 1428)*
23. ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥
    *(ਉਹੀ, ਪੰਨਾ 411)*
24. ਦੁਆਰਹਿ ਦੁਆਰਿ ਸੁਆਨ ਜਿਉ ਡੋਲਤ...॥੧॥ *(ਉਹੀ, ਪੰਨਾ 411)*
25. ...ਸੇਵ ਕਰਤ ਜਨ ਜਨ ਕੀ॥ *(ਉਹੀ, ਪੰਨਾ 411)*
26. ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ॥੧॥ *(ਉਹੀ, ਪੰਨਾ 220)*

ਵਾਲੇ ਲੋਕ ਹੈਂਕੜੀ ਤਾਂ ਸਨ ਹੀ,[27] ਵਿਸ਼ਈ ਵੀ ਪਹਿਲੇ ਦਰਜੇ ਦੇ ਸਨ।[28] (ਰਿਆਇਆ ਲਈ ਇਸ ਤਰ੍ਹਾਂ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਨਾਲ ਸੰਪਰਕ ਪੈਦਾ ਕਰਨਾ ਕਿੰਨਾ ਔਖਾ ਹੁੰਦਾ ਹੋਵੇਗਾ ?) ਚਾਰੇ ਪਾਸੇ ਨਜ਼ਰ ਮਾਰਿਆਂ ਇਹੋ ਪ੍ਰਤੀਤ ਹੁੰਦਾ ਸੀ ਕਿ ਹਰ ਵੇਲੇ ਸਰੀਰਿਕ ਸੁੱਖਾਂ-ਸੁਆਦਾਂ ਵੱਲ ਲੱਗੇ ਰਹਿਣ ਤੋਂ ਬਿਨਾਂ ਮਨੁੱਖੀ ਜ਼ਿੰਦਗੀ ਦਾ ਹੋਰ ਕੋਈ ਮੰਤਵ ਰਹਿ ਹੀ ਨਾ ਗਿਆ ਹੋਵੇ।[29] ਆਪਾ-ਧਾਪੀ ਦੇ ਕਾਰਨ, ਦੂਜੇ ਦੇ ਦੁੱਖ ਨਾਲ ਭਿਆਲੀ ਪਾਉਣ ਵਾਲਾ ਰਾਹ ਲੋਕਾਂ ਨੂੰ ਅਸਲੋਂ ਭੁੱਲ ਚੁੱਕਾ ਸੀ। ਨਾ ਕਿਤੇ ਔਖੇ ਵੇਲੇ ਪੱਕਰਨ ਵਾਲਾ ਸੱਚਾ ਮਿੱਤਰ ਦਿੱਸਦਾ ਸੀ, ਨਾ ਕਿਸੇ ਦੁਖੀਏ ਦੀ ਬਾਂਹ ਫੜਨ ਵਾਲਾ ਦਰਦੀ।[30] ਖ਼ੁਸ਼ਾਮਦ, ਸਮਾਜ ਦੀ ਇਕ ਪਰਵਾਨ ਸੰਸਥਾ ਬਣ ਚੁੱਕੀ ਸੀ। ਝੋਲੀ-ਚੁੱਕਾਂ ਦੇ ਜੱਥਿਆਂ ਦੇ ਜੱਥੇ ਜੀ-ਹਜ਼ੂਰੀ ਲਈ ਅਧਿਕਾਰੀਆਂ ਦੇ ਅੱਗੇ-ਪਿੱਛੇ ਮੰਡਲਾਉਂਦੇ ਫਿਰਦੇ ਸਨ, ਪਰ ਜਿਸ ਅਧਿਕਾਰੀ ਦਾ ਆਸਣ ਖੁੱਸ ਜਾਂਦਾ ਸੀ, ਉਸ ਤੋਂ, 'ਤੂੰ ਕੌਣ, ਮੈਂ ਕੌਣ' ਕਹਿ ਕੇ, ਅੱਖਾਂ ਫੇਰ ਲਈਆਂ ਜਾਂਦੀਆਂ ਸਨ।[31]

ਕੱਲ੍ਹ ਦਾ ਰਾਜਾ ਅੱਜ ਦਾ ਰੰਕ ਤੇ ਅੱਜ ਦਾ ਰੰਕ ਕੱਲ੍ਹ ਦਾ ਰਾਜਾ ਵਾਲਾ ਨਜ਼ਾਰਾ ਵਾਪਰਦਾ ਹੀ ਰਹਿੰਦਾ ਸੀ।[32] ਕਦਮ-ਕਦਮ ਉੱਤੇ ਇਸ ਪ੍ਰਕਾਰ ਦੀਆਂ ਵਾਰਦਾਤਾਂ ਵੇਖਣ ਵਿਚ ਆਉਂਦੀਆਂ ਸਨ।[33] ਸਰਕਾਰੀ ਕਰਮਚਾਰੀ ਆਪਣਾ ਧਰਮ ਨਿਭਾਉਣ ਜਾਂ ਨਿਆਂ ਕਰਨ ਦੀ ਥਾਂ, ਜਾਇਦਾਦ ਬਣਾਉਣ, ਸਵਾਰੀ ਲਈ ਵਧੀਆ ਤੋਂ ਵਧੀਆ ਵਾਹਣ ਲੱਭਣ, ਨਕਦ-ਨਾਰਾਇਣ ਬਟੋਰਨ ਤੇ ਰਾਜ-ਅਧਿਕਾਰ ਨੂੰ ਵੱਧ ਤੋਂ ਵੱਧ ਹਥਿਆਉਣ ਵੱਲ ਹੱਥ ਧੋ

---

27. ਪਾਪ ਕਰਤ ਸੁਕਚਿਓ ਨਹੀ, ਨਹ ਗਰਬੁ ਨਿਵਾਰਿਓ ॥੨॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 727)*
28. (ੳ) ਮਾਇਆ ਮਦਿ ਬਿਖਿਆ ਰਸਿ ਰਚਿਓ.....॥੧॥ਰਹਾਉ॥ *(ਉਹੀ, ਪੰਨਾ 1231)*
    (ਅ) ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥ *(ਉਹੀ, ਪੰਨਾ 685)*
    (ੲ) ਉਰਝਿਓ ਕਨਕ ਕਾਮਨੀ ਕੇ ਰਸ...॥੧॥ਰਹਾਉ॥ *(ਉਹੀ, ਪੰਨਾ 718)*
    (ਸ) ਬਿਖਿਅਨ ਸਿਉ, ਅਤਿ ਲੁਭਾਨਿ...॥੧॥ਰਹਾਉ॥ *(ਉਹੀ, ਪੰਨਾ 1352)*
29. ਅਪਨੇ ਸੁਖ ਸਿਉ ਹੀ ਜਗੁ ਫਾਂਧਿਓ...॥੧॥ *(ਉਹੀ, ਪੰਨਾ 634)*
30. (ੳ) ...ਕੋ ਕਾਹੂ ਕੋ ਨਾਹੀ ॥੧॥ *(ਉਹੀ, ਪੰਨਾ 634)*
    (ਅ) ਇਹ ਜਗਿ ਮੀਤੁ ਨ ਦੇਖਿਓ ਕੋਈ ॥
    ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ਰਹਾਉ॥ *(ਉਹੀ, ਪੰਨਾ 633)*
    (ੲ) ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥੩੨॥ *ਉਹੀ, ਪੰਨਾ 1428)*
31. (ੳ) ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
    ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥ *(ਉਹੀ, ਪੰਨਾ 634)*
    (ਅ) ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
    ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥ *(ਉਹੀ, ਪੰਨਾ 633)*
32. ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
    ਰੀਤੇ ਭਰੇ ਭਰੇ ਸਖਨਾਵੈ.....॥੧॥ *(ਉਹੀ, ਪੰਨਾ 537)*
33. ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥੨॥ *(ਉਹੀ, ਪੰਨਾ 1008)*

ਕੇ ਲੱਗੇ ਹੋਏ ਸਨ।[34] ਪਰਾਏ ਧਨ ਉੱਤੇ ਪਲਣ ਵਾਲੀ ਨੈਤਿਕਤਾ ਨੇ ਪਰਾਏ ਹੁਸਨ ਦੀ ਚੋਰੀ ਨੂੰ ਮਨ-ਭਾਉਂਦਾ ਕਰਮ ਬਣਾ ਲਿਆ ਸੀ।[35]

ਆਪਣੇ ਢਿੱਡ ਨੂੰ ਆਪਣਾ ਇਸ਼ਟ ਬਣਾ ਲੈਣ ਵਾਲਾ ਸਮਾਜ ਹਰ ਹੀਲੇ ਦੂਜਿਆਂ ਦੀ ਛਿੱਲ ਲਾਹੁਣ ਵਿਚ ਲੱਗਾ ਹੋਇਆ ਸੀ।[36]

ਨਿਰਸੰਦੇਹ ਸਮਾਜ ਦੇ ਉਪਰੋਕਤ ਨਕਸ਼ੇ ਦੀ ਤਿਆਰੀ ਵਿਚ ਕਾਵਿਕ ਅਤਿ ਤੋਂ ਕੰਮ ਲਿਆ ਗਿਆ ਹੈ—ਇਸ ਵਿਚ ਬੜੇ ਗੂੜ੍ਹੇ ਤੇ ਸ਼ੋਖ਼ ਰੰਗ ਭਰੇ ਗਏ ਹਨ। ਇਹ ਰਾਏ ਵੀ ਬਣਾਈ ਜਾ ਸਕਦੀ ਹੈ ਕਿ ਗੁਰੂ ਸਾਹਿਬ ਆਪਣੀ ਰਚਨਾ ਵਿਚ ਕੇਵਲ ਆਪਣੇ ਸਮੇਂ ਦਾ ਨਹੀਂ, ਹਰ ਸਮੇਂ ਦੇ ਸਮਾਜ ਦਾ ਚਿਤਰ ਪੇਸ਼ ਕਰ ਰਹੇ ਸਨ—ਵਿਸ਼ੇਸ਼ ਦੀ ਥਾਂ ਸਰਬੱਤ ਨੂੰ ਪੇਸ਼ ਕਰਦੇ ਹਨ, ਪਰ ਕਿਉਂਕਿ ਉਸ ਵੇਲੇ ਦਾ ਤਥਿਕ ਇਤਿਹਾਸ, ਗੁਰੂ ਸਾਹਿਬ ਦੇ ਨਿਰੀਖਣਾਂ ਦੀ ਸ਼ਾਹਦੀ ਭਰਦਾ ਹੈ, ਇਸ ਲਈ ਜਿਸ ਸਮਾਜ ਨੂੰ ਗੁਰੂ ਸਾਹਿਬ ਨੇ ਦੋਸ਼ੀਆਂ ਦੇ ਕਟਹਿਰੇ ਵਿਚ ਖੜਾ ਕੀਤਾ ਹੈ, ਉਹ ਨਿਰਸੰਦੇਹ ਤਤਕਾਲਿਕ ਹੀ ਸੀ।[37]

## 3

ਲੇਖਕ ਦੀ ਦ੍ਰਿਸ਼ਟੀ ਦਾ ਵਖਰੱਤ ਉਸ ਦੇ ਅੰਦਰਲੇ ਵਿਅਕਤਿਤ੍ਵ ਦੇ ਵਖਰੱਤ ਦਾ ਸੂਚਕ ਹੁੰਦਾ ਹੈ। ਅਸੀਂ ਗੁਰੂ ਤੇਗ ਬਹਾਦਰ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਦੇ ਸਮਕਾਲੀ ਸਮਾਜ ਦਾ ਚਿਤਰ ਵੇਖ ਚੁੱਕੇ ਹਾਂ। ਇਸ ਦ੍ਰਿਸ਼ਟੀ ਤੋਂ ਦ੍ਰਿਸ਼ਟੀ-ਵਾਲੇ ਦੇ ਮਨੋ-ਸੰਸਾਰ ਦਾ ਜੋ ਪਤਾ ਲੱਗਦਾ ਹੈ, ਹੁਣ ਅਸੀਂ ਉਸ ਉੱਤੇ ਝਾਤੀ ਮਾਰਨੀ ਚਾਹੁੰਦੇ ਹਾਂ।

---

34. ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥...
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ॥੨॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 727)*
35. (ੳ) ਨਿਸ ਬਾਸੁਰ ਬਿਖਿਅਨ ਕਉ ਧਾਵਤ...॥...
ਪਰ ਧਨ ਪਰ ਦਾਰਾ ਸਿਉ ਰਚਿਓ...॥੧॥ *(ਉਹੀ, ਪੰਨਾ 632)*
(ਅ) ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥ *(ਉਹੀ, ਪੰਨਾ 633)*
(ੲ) ਬਿਖਿਆ ਸਕਤ ਰਹਿਓ ਨਿਸਿ ਬਾਸੁਰ...॥੧॥ਰਹਾਉ॥
...ਪਰ ਦਾਰਾ ਲਪਟਾਇਓ॥੧॥ *(ਉਹੀ, ਪੰਨਾ 1232)*
36. ਮਦਿ ਮਾਇਆ ਕੈ ਭਇਓ ਬਾਵਰੋ...॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥ *(ਉਹੀ, ਪੰਨਾ 536)*
37. ਹੇਠ-ਲਿਖੇ ਅੰਸ਼ ਔਰੰਗਜ਼ੇਬ ਵੱਲੋਂ ਆਪਣੇ ਬੇਟਿਆਂ ਤੇ ਅਮੀਰਾਂ-ਵਜ਼ੀਰਾਂ ਵੱਲ ਲਿਖੀਆਂ ਚਿੱਠੀਆਂ ਦੇ ਸੰਗ੍ਰਹਿ *ਰੁਕਆਤਿ-ਆਲਮਗੀਰੀ* ਦੇ ਕੁੱਝ ਪਾਠਾਂ ਦੇ ਖੁੱਲ੍ਹੇ ਅਨੁਵਾਦ ਹਨ। ਤਤਕਾਲੀਨ ਲਿਖਤਾਂ ਵਿਚ ਇਸ ਤਰ੍ਹਾਂ ਦੇ ਹਵਾਲੇ ਆਮ ਮਿਲਦੇ ਹਨ:
"...ਭਲਾ ਆਦਮੀ ਅਤਿਅੰਤ ਦੁਰਲੱਭ ਹੈ; ਦੁਰਲੱਭ ਨੂੰ ਨਾ ਹੋਣ ਦੇ ਬਰਾਬਰ ਸਮਝਣਾ ਚਾਹੀਦਾ ਹੈ।" (ਸਫ਼ਾ 42)
"...ਇਸ ਤਰ੍ਹਾਂ ਦੇ ਈਮਾਨਦਾਰ ਤੇ ਨਿਰਪੱਖ ਬੰਦੇ ਅੱਗੇ ਵੀ ਘੱਟ ਹੀ ਹੁੰਦੇ ਸਨ, ਪਰ ਹੁਣ ਜਦ ਕਿ ਵਿਸ਼ਵਾਸ ਲਿੱਸਾ ਹੋ ਚੁੱਕਾ ਹੈ ਤੇ ਸ਼ੈਤਾਨ ਜ਼ੋਰ ਫੜ ਗਿਆ ਹੈ, ਇਸ ਤਰ੍ਹਾਂ ਦੇ ਬੰਦੇ ਕਿੱਥੇ?" (ਸਫ਼ਾ 119)
"...ਅੱਤਿਆਚਾਰੀ ਕਰਮਚਾਰੀ ਵੱਢੀ ਲੈਣ-ਦੇਣ ਦੇ ਮਾਮਲੇ ਵਿਚ, ਈਮਾਨਦਾਰ ਬੰਦਿਆਂ ਨੂੰ ਵੀ ਆਪਣੀ ਵਲ੍ਹੇਟ ਵਿਚ ਲੈਣੋਂ ਨਹੀਂ ਟਲਦੇ।" (ਸਫ਼ੇ 157-158)

ਪਾਠਕ ਦਾ ਧਿਆਨ ਖਿੱਚਣ ਵਾਲੀ ਪਹਿਲੀ ਗੱਲ ਇਹ ਹੈ ਕਿ ਆਪਣੀ ਬਾਣੀ ਵਿਚ ਗੁਰੂ-ਕਵੀ ਨੇ ਬੜੇ ਹੀ ਸੀਮਿਤ ਸਮੱਸਿਆ-ਖੇਤਰ ਨੂੰ ਅਪਣਾਇਆ ਹੈ। ਆਪ ਅਨੁਸਾਰ ਇਸ ਧਰਤੀ ਉੱਤੇ ਮਨੁੱਖ ਦਾ ਮਸਲਾ ਹੀ ਇੱਕੋ ਹੈ ਕਿ ਉਸ ਨੂੰ 'ਨਿਰਭੈ ਪਦ' ਕਿਵੇਂ ਪ੍ਰਾਪਤ ਹੋਵੇ। ਇਹ ਮਸਲਿਆਂ ਦਾ ਮਸਲਾ ਹੈ। ਜਦੋਂ ਗੁਰੂ ਸਾਹਿਬ ਮੁਕਤੀ, ਉੱਧਾਰ, ਗਤੀ, ਨਿਰਬਾਣ, ਨਿਸਤਾਰੇ, ਪਾਰ-ਉਤਾਰੇ, ਬੰਧਨ-ਛੁੱਟਣ, ਦੁੱਖ-ਨਿਵਿਰਤੀ, ਜਮ-ਫਾਹੀ ਜਾਂ ਜਮ-ਤ੍ਰਾਸ ਤੋਂ ਬਚਾਉ, ਮਨੋ-ਸੰਸੇ ਉੱਤੇ ਸਦੀਵੀ ਜਿੱਤ ਜਾਂ ਅਚਲ-ਅਮਰ ਪਦ ਦੀ ਪ੍ਰਾਪਤੀ ਦੀ, ਜਾਂ ਫੇਰ ਪੁਨੀਤਤਾ (ਮਾਇਆ-ਮਮਤਾ-ਲੋਭ-ਮੋਹ-ਤ੍ਰਿਸ਼ਨਾ-ਪਾਪ-ਕਸਮਲ ਹਰਨ), ਥਿਰਤਾ (ਅਟੱਲਤਾ, ਜਗ-ਜਿੱਤਣ), ਨਿਜ-ਸੁਖ, ਕਾਜ-ਪੂਰਤੀ (ਬਿਰਦ ਰਹਿਣ), ਲਾਜ ਰਹਿਣ ਜਾਂ ਬੈਕੁੰਠ-ਵਾਸ ਦੀ ਗੱਲ ਕਰਦੇ ਹਨ, ਤਾਂ ਅਸਲ ਵਿਚ ਇਸੇ ਉਪਰੋਕਤ ਮਸਲੇ ਨੂੰ ਹੀ, ਵੱਖ ਵੱਖ ਪ੍ਰਚਲਿਤ ਸ਼ਾਬਦਿਕ ਸੱਚਿਆਂ ਰਾਹੀਂ ਪੇਸ਼ ਕਰਨ ਦਾ ਜਤਨ ਕਰਦੇ ਪ੍ਰਤੀਤ ਹੁੰਦੇ ਹਨ। ਹੱਲ ਵੀ ਇਸ ਮਸਲੇ ਦਾ ਗੁਰੂ ਸਾਹਿਬ ਨਾਲੋ-ਨਾਲ ਹੀ ਦੱਸਦੇ ਜਾਂਦੇ ਹਨ। ਉਹ ਹੈ, ਰਾਮ-ਭਜਨ। ਸੰਪੂਰਨ ਨਿਰਭੈਤਾ, ਪ੍ਰਭੂ-ਸਮੀਪਤਾ ਦਾ ਹੀ ਸਿੱਟਾ ਹੋ ਸਕਦੀ ਹੈ; ਪ੍ਰਭੂ-ਦਰਸ਼ਨ, ਮੁਕਤੀ ਜਾਂ ਪਾਰ-ਉਤਾਰਾ, ਨਾਮ ਜਪਣ ਦਾ ਸੁਭਾਵਿਕ ਫਲ ਹੈ। ਗੁਰੂ ਸਾਹਿਬ ਦੀ ਵੱਡੀ ਵਿਲੱਖਣਤਾ ਏਨੀ ਸੰਕਟ-ਗ੍ਰਸਤ ਹੋਣ ਦੀ ਚੇਤਨਾ ਪੈਦਾ ਕਰਨ ਤੇ ਸੰਕਟ-ਮੁਕਤ ਹੋਣ ਦੇ ਉਪਾ ਦੱਸਣ ਵਿਚ ਨਹੀਂ, ਜਿੰਨੀ ਉਨ੍ਹਾਂ ਦੇ ਉਸ ਇਹਸਾਸ ਵਿਚ ਹੈ, ਜਿਸ ਦੇ ਅਧੀਨ ਉਹ ਮਨੁੱਖ ਦੇ ਕਲਿਆਣ ਨੂੰ ਆਪਣੀ ਜ਼ਾਤੀ ਤੇ ਫੌਰੀ ਜ਼ਿੰਮੇਵਾਰੀ ਸਮਝਦੇ ਹਨ। ਆਪ ਮਨੁੱਖ ਦੇ ਆਤਮਕ ਨਿਸਤਾਰੇ ਦੇ ਕਾਰਜ ਨਾਲ ਆਪਣੇ ਆਪ ਨੂੰ ਅਣਟੁੱਟ ਤੌਰ ਉੱਤੇ ਬੱਝਿਆ ਸਮਝਦੇ ਹਨ। ਨਾ ਉਨ੍ਹਾਂ ਪਾਸ ਪ੍ਰਭੂ-ਮੇਲ ਦੀ ਅਨੰਦ-ਮੁਗਧਤਾ ਪ੍ਰਗਟਾਉਣ ਦੀ ਵਿਹਲ ਹੈ, ਨਾ ਬਿਰਹੋਂ ਦੀ ਦਰਦ-ਰੰਞਾਣੀ ਹੂਕ ਪੇਸ਼ ਕਰਨ ਦੀ—ਇਸ ਤਰ੍ਹਾਂ ਦੇ ਅਨੁਭਵ ਬਹੁਤ ਕਰ ਕੇ ਨਿਜ-ਮੁਖੀ ਤੇ ਅੰਦਰ-ਵਰਤੀ ਹੁੰਦੇ ਹਨ; ਆਪ ਦੀ ਰਚਨਾ ਦੇ ਰੋਮ ਰੋਮ ਵਿਚ ਪਰ-ਹਿਤ ਦੀ ਚਿੰਤਾ ਰਮੀ ਹੋਈ ਹੈ—ਉਸ ਦਰਦੀ ਮਨ ਦੀ ਚਿੰਤਾ, ਜਿਸ ਨੂੰ ਦੂਜੇ ਦਾ ਦੁੱਖ ਆਪਣਾ ਬਣਾ ਲੈਣ ਦੀ ਆਦਤ ਹੁੰਦੀ ਹੈ। ਜ਼ਿੰਦਗੀ—ਪਿਆਰੀ ਤੇ ਮਿੱਠੀ ਜ਼ਿੰਦਗੀ, ਥੁੜ-ਚਿਰੀ ਹੋਣ ਤੋਂ ਛੁੱਟ ਅਨਿਸਚਿਤ ਵੀ ਹੈ। ਇਸ ਪਲੋ-ਪਲੀ ਦੇ ਮੇਲੇ ਨੂੰ ਉਜਾੜਨ ਲਈ ਮੌਤ ਖ਼ਬਰੇ ਕਦੋਂ ਆ ਪਵੇ ? ਰਸਾਂ-ਕਸਾਂ ਵਿਚ ਸੌਂਦੇ-ਜਾਗਦੇ ਬੰਦੇ ਨੂੰ ਆਪਣਾ ਕੋਈ ਫ਼ਿਕਰ ਹੈ ਭਾਵੇਂ ਨਹੀਂ, ਗੁਰੂ ਸਾਹਿਬ ਨੂੰ ਉਸ ਦਾ ਫ਼ਿਕਰ ਜ਼ਰੂਰ ਹੈ। ਇਸ ਲਈ, ਉਹ ਉਸ ਨੂੰ ਝੰਜੋੜਨ ਦੀ ਖ਼ਾਤਰ ਬੁਰਾ-ਭਲਾ ਕਹਿਣ ਤਕ ਜਾਂਦੇ ਹਨ :

**ਕਹਉ ਕਹਾ ਬਾਰ ਬਾਰ**
**ਸਮਝਤ ਨਹ ਕਿਉ ਗਵਾਰ ॥...**
**ਨਾਨਕ ਜਨ ਕਹਿ ਪੁਕਾਰਿ...॥੨॥** *(ਸ੍ਰੀ ਗੁ.ਗ੍ਰੰ.ਸਾ., ਪੰਨਾ 1352)*

**ਬੀਤ ਜੈਹੈ ਬੀਤ ਜੈਹੈ, ਜਨਮੁ ਅਕਾਜੁ ਰੇ ॥੧॥ਰਹਾਉ॥**
*(ਉਹੀ, ਪੰਨਾ 1352)*

**ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥**
**ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ਰਹਾਉ॥**
*(ਉਹੀ, ਪੰਨਾ 1353)*

ਗੁਰੂ ਤੇਗ਼ ਬਹਾਦਰ ਸਾਹਿਬ ਪਰ-ਹਿਤ ਲਈ ਆਪਣਾ ਆਪਾ ਅਰਪਿਤ ਕਰਨ ਤਕ ਕਿਉਂ ਗਏ ? ਮੌਤ ਦੇ ਸਨਮੁਖ ਉਨ੍ਹਾਂ ਨੇ ਅਡੋਲਤਾ ਕਿਵੇਂ ਵਿਖਾਈ ? ਅਜਿਹੇ ਸਵਾਲਾਂ ਦਾ ਉੱਤਰ ਇੱਕੋ ਹੈ—ਲੋਕ-ਹਿਤ ਜਾਂ ਧਰਮ ਲਈ ਆਪ ਦੀ ਕਮਿਟਮੈਂਟ। ਆਪ ਦੀ ਸ਼ਹਾਦਤ ਦੇ ਪਿੱਛੋਂ ਗੁਰੂ ਸਾਹਿਬ ਦੀ ਸ਼ਖ਼ਸੀਅਤ ਦਾ ਜੋ ਮੁਲੰਕਣ ਪ੍ਰਬੁੱਧ ਮਨਾਂ ਨੇ ਕੀਤਾ, ਉਸ ਦਾ ਸੰਬੰਧ ਇਸੇ ਕਮਿਟਮੈਂਟ ਜਾਂ ਪਕੜ ਦੀ ਪਕਿਆਈ ਨਾਲ ਹੈ :

**ਬਾਂਹਿ ਜਿਨ੍ਹਾਂ ਦੀ ਪਕੜੀਏ ਸਿਰਿ ਦੀਜੈ ਬਾਂਹਿ ਨਹਿ ਛੋੜੀਐ।**
**ਗੁਰੂ ਤੇਗ ਬਹਾਦਰ ਬੋਲਿਆ ਧਰਿ ਪਯੈ ਧਰਮੁ ਨ ਛੋੜੀਐ।**[38]

ਵਿਦਵਾਨ ਆਲੋਚਕ, ਗੁਰੂ ਤੇਗ਼ ਬਹਾਦਰ ਦੇ ਮਨੋ-ਸੰਸਾਰ ਦਾ ਚਿਤਰ ਪੇਸ਼ ਕਰਦਿਆਂ ਉਨ੍ਹਾਂ ਦੇ ਜਗਤ-ਤ੍ਰਿਸਕਾਰ ਅਤੇ ਪਲਾਇਣਿਕ ਬਿਰਤੀ ਬਾਰੇ ਬੜੇ ਵਿਸਤਾਰ ਵਿਚ ਚਲੇ ਜਾਂਦੇ ਹਨ, ਪਰ ਇਹ ਭੁੱਲ ਜਾਂਦੇ ਹਨ ਕਿ ਹੇਠ-ਲਿਖੀਆਂ ਤੁਕਾਂ ਵਿੱਚੋਂ ਮਨੁੱਖੀ ਜੀਵਨ ਦੀ ਸ੍ਰੇਸ਼ਟਤਾ ਨੂੰ ਜੋ ਮਾਨਤਾ ਏਲਾਨੀਆ ਮਿਲਦੀ ਹੈ, ਉਹ ਕਿਸੇ ਦੁਨੀਆ ਨੂੰ ਨਕਾਰਨ ਵਾਲੇ ਵਿਰਕਤ ਦੀ ਨਹੀਂ, ਬਲਕਿ ਮਾਨਤਾ ਦੇਣ ਵਾਲੇ ਸੁਭਾ ਦੀ ਸੂਚਕ ਹੈ :

**ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ਰਹਾਉ॥**
*(ਸ੍ਰੀ ਗੁ.ਗ੍ਰੰ.ਸਾ., ਪੰਨਾ 219)*

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**
*(ਉਹੀ, ਪੰਨਾ 220)*

**ਮਾਨਸ ਦੇਹ ਬਹੁਰਿ ਨਹ ਪਾਵੈ...॥੨॥** *(ਉਹੀ, ਪੰਨਾ 220)*

**ਮਾਨਸ ਜਨਮ ਅਕਾਰਥ ਖੋਵਤ...॥੨॥** *(ਉਹੀ, ਪੰਨਾ 411)*

**...ਜਾਤੁ ਅਉਸਰੁ ਬੀਤ ॥...**
**ਨਾਨਕ ਕਹਤ ਮਿਲਨ ਕੀ ਬਰੀਆ...॥੨॥੨॥** *(ਉਹੀ, ਪੰਨਾ 631)*

**ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥**
**ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥**
*(ਉਹੀ, ਪੰਨਾ 632)*

**ਅਜਹੂ ਕਛੁ ਬਿਗਰਿਓ ਨਹੀ...॥੨॥੧॥** *(ਉਹੀ, ਪੰਨਾ 726)*

**ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ਰਹਾਉ॥**
*(ਉਹੀ, ਪੰਨਾ 727)*

**...ਅਪੁਨੋ ਜਨਮੁ ਸਵਾਰੈ ॥੩॥੨॥** *(ਉਹੀ, ਪੰਨਾ 902)*

**...ਅਉਧ ਜਾਤੁ ਹੈ ਬੀਤਿ ॥੩॥** *(ਉਹੀ, ਪੰਨਾ 1426)*

ਇਹ ਸਾਰੀਆਂ ਤੁਕਾਂ ਇਸ ਧਰਤੀ ਉੱਤੇ ਮਨੁੱਖੀ ਜਨਮ ਦੀ ਮਹੱਤਾ ਨੂੰ ਮਾਨਤਾ ਦੇਣ ਵਾਲੀਆਂ ਹਨ, ਇਸ ਲਈ ਗੁਰੂ ਤੇਗ਼ ਬਹਾਦਰ ਦੀ ਬਾਣੀ ਦੇ ਭਗਵੇਂ ਰੰਗ ਹੇਠ ਲੁਕੀ ਧੜਕਦੀ

---

38. ਰਤਨ ਸਿੰਘ ਭੰਗੂ, *ਪੰਥ ਪ੍ਰਕਾਸ਼,* (ਖਰੜਾ ਨੰਬਰ 276), ਸੰਮਤ 1898 ਬਿਕ੍ਰਮੀ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ, ਪੰਨਾ 18.

ਲਾਲ ਜ਼ਿੰਦਗੀ ਦੀ ਪਛਾਣ ਜ਼ਰੂਰੀ ਭਾਸਦੀ ਹੈ। ਇਹ ਪਛਾਣ ਸੰਭਵ ਨਹੀਂ ਜੇ ਗੁਰੂ ਸਾਹਿਬ ਦੀ ਵਿਚਾਰ ਪਰੋਸਣ ਦੀ ਜੁਗਤ ਨੂੰ ਚੰਗੀ ਤਰ੍ਹਾਂ ਨਾ ਸਮਝਿਆ ਜਾਵੇ। ਇਸ ਜੁਗਤ ਨੂੰ ਸਮਝਣ ਤੇ ਵਧੇਰੇ ਸਪਸ਼ਟ ਕਰਨ ਲਈ ਅਸੀਂ ਆਪ ਦੀ ਦਲੀਲ ਦੇ ਵਿਕਾਸ ਦੇ ਕੁੱਝ ਪੜਾ ਮਿੱਥਦੇ ਹਾਂ, ਜਿਨ੍ਹਾਂ ਰਾਹੀਂ ਗੁਰੂ ਸਾਹਿਬ ਆਪਣੇ ਨਤੀਜਿਆਂ ਉੱਤੇ ਪਹੁੰਚੇ ਹੋਣਗੇ :

**ਪਹਿਲਾ ਪੜਾ** : ਮਨੁੱਖ ਸਾਰੇ ਜਗ ਦਾ ਤਾਜ ਹੈ, ਇਸ ਤੋਂ ਉੱਪਰ ਹੋਰ ਕੋਈ ਜੂਨ ਹੈ ਨਹੀਂ, ਪਰ ਇਸ ਦੀ ਸ੍ਰੇਸ਼ਟਤਾ ਦੇ ਪਾਵੇ ਨਾਲ ਕਾਲ ਬੱਝਾ ਹੋਇਆ ਹੈ—ਅਟੱਲ ਤੇ ਨਿਸਚਿਤ ਕਾਲ। ਵੱਡੇ ਤੋਂ ਵੱਡੇ ਮਨੁੱਖ ਨੇ ਵੀ ਚੱਲ ਜਾਣਾ ਹੈ, ਸਦਾ ਨਹੀਂ ਰਹਿਣਾ। ਇਹ ਵੀ ਕਿਸੇ ਨੂੰ ਪਤਾ ਨਹੀਂ ਕਿ ਕਾਲ ਨੇ ਕਦੋਂ ਪਾਵੇ ਨਾਲੋਂ ਖੁੱਲ੍ਹ ਕੇ ਬੰਦੇ ਦੀ ਸੰਘੀ ਆ ਨੱਪਣੀ ਹੈ। ਸੋ, ਜਿਵੇਂ ਮਨੁੱਖ ਦੀ ਸ੍ਰੇਸ਼ਟਤਾ ਇਸ ਜਗਤ ਦਾ ਇਕ ਯਥਾਰਥ ਹੈ, ਉਵੇਂ ਹੀ, ਉਸ ਦਾ, ਅਸਲੋਂ ਅਨਿਸਚਿਤ ਕਾਲ ਨਾਲ ਬੱਝੇ ਹੋਣਾ ਵੀ ਇਕ ਯਥਾਰਥ ਹੈ।

**ਦੂਜਾ ਪੜਾ** : ਜਿਸ ਧਰਤੀ ਉੱਤੇ ਮਨੁੱਖ ਦਾ ਅਵਤਾਰ ਹੋਇਆ ਹੈ, ਉਹ ਬੜੀ ਲੁਭਾਇਮਾਨ ਹੈ, ਪਰ ਉਹ ਵੀ ਆਪਣੇ ਸ੍ਰੇਸ਼ਟਤਮ ਪ੍ਰਾਹੁਣੇ, ਮਨੁੱਖ ਵਾਂਗ, ਚਲਾਇਮਾਨ ਹੈ। ਹਰ ਛਿਨ, ਹਰ ਪਲ ਬਦਲਣਾ, ਇਸ ਜਗਤ ਦਾ ਬੁਨਿਆਦੀ ਧਰਮ ਹੈ। ਸੋ, ਅਨਿਸਚਿਤ ਤੇ ਚਲਾਇਮਾਨ ਮਨੁੱਖ ਦਾ ਬਸੇਰਾ ਇਕ ਪਲ-ਪਲ ਬਦਲਦੇ ਚਲਾਇਮਾਨ ਜਗਤ ਵਿਚ ਹੋਇਆ ਹੋਇਆ ਹੈ।

**ਤੀਜਾ ਪੜਾ** : ਮਨੁੱਖ, ਬੜੇ ਬਚਿੱਤਰ ਗਿਆਨ-ਇੰਦਰਿਆਂ ਦਾ ਸੁਆਮੀ ਹੈ। ਉਹ ਵੇਖ, ਸੁੰਘ, ਚੱਖ, ਸੁਣ ਤੇ ਛੂ ਸਕਦਾ ਹੈ। ਉਹ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀਆਂ ਅਨੇਕ ਵੰਨਗੀਆਂ ਨੂੰ ਵਰਤੋਂ ਵਿਚ ਲਿਆ ਸਕਦਾ ਹੈ। ਉਹ ਆਪਣੇ ਵਰਗੇ ਹੋਰ ਮਨੁੱਖਾਂ ਨੂੰ ਜਨਮ ਦੇ ਸਕਦਾ ਹੈ। ਉਸ ਵਿਚ ਸੁਰਤ, ਮਤਿ, ਮਨ ਤੇ ਬੁੱਧ ਦੀ ਸਮਰੱਥਾ ਹੈ। ਉਸ ਵਿਚ ਪ੍ਰਕਿਰਤੀ ਨੂੰ ਆਪਣੀ ਲੋੜ ਅਨੁਸਾਰ ਮੋੜ-ਤੋੜ ਲੈਣ ਦੀ ਸ਼ਕਤੀ ਵੀ ਹੈ। ਇਸ ਸਭ ਕੁੱਝ ਦੇ ਬਾਵਜੂਦ, ਜੇ ਉਹ ਆਪਣੇ ਆਪ ਨੂੰ ਕੇਵਲ ਇਨ੍ਹਾਂ ਰੁਝੇਵਿਆਂ ਵਿਚ ਹੀ ਉਲਝਾਈ ਰੱਖੇ ਤਾਂ ਉਸ ਦੇ ਭਾਣੇ ਦਿੱਸਦਾ ਜਗਤ ਹੀ ਅੰਤਿਮ ਸੱਚ ਹੋਵੇਗਾ, ਜੋ ਠੀਕ ਨਹੀਂ। ਇਹ ਇਕ ਭਿਆਨਕ ਭੁਲੇਖਾ ਹੈ, ਜਿਸ ਤੋਂ ਉਸ ਨੂੰ ਬਚਾਉਣਾ ਜ਼ਰੂਰੀ ਹੈ।

**ਚੌਥਾ ਪੜਾ** : ਇਸ ਦਿੱਸਦੇ ਜਗਤ ਦਾ ਇਕ ਅਣਦਿੱਸਦਾ ਕਰਤਾ ਹੈ। ਇਹ ਕਰਤਾ ਚਲਾਇਮਾਨ ਨਹੀਂ ਤੇ ਲੱਭਿਆਂ ਲੱਭ ਵੀ ਜਾਂਦਾ ਹੈ, ਪਰ ਇਸ ਨੂੰ ਭਾਲਣ ਲਈ ਬਹੁਰੰਗੇ ਚਲਾਇਮਾਨ ਜਗਤ ਦੇ ਅੰਦਰ ਰਮੀ ਹੋਈ ਇੱਕੋ-ਇਕ, ਅਚੱਲ ਸਦੀਵਤਾ—ਬ੍ਰਹਮ, ਰਾਮ, ਗੋਬਿੰਦ—ਨੂੰ ਪਛਾਣਨ ਦਾ ਵੱਲ ਸਿੱਖਣ ਦੀ ਲੋੜ ਹੈ। ਇਸ ਭਾਲ ਦੇ ਅਭਿਆਸ ਵਿਚ ਪਿਆਂ ਪਤਾ ਲੱਗਦਾ ਹੈ ਕਿ ਗਿਆਨ-ਇੰਦਰੇ ਆਪਣੇ ਆਪ ਵਿਚ ਅੰਤਿਮ ਸਤਿ ਨਹੀਂ ਹਨ ਤੇ ਨਾ ਪੰਚ-ਭੂਤ—ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ—ਸੁਸਮਰੱਥ, ਤੁਸ਼ਟੀ-ਦਾਇਕ ਪ੍ਰਵਿਰਤੀਆਂ ਹਨ; ਬੁੱਧੀ ਦੀ ਚਤੁਰਾਈ ਬਹੁਤੀ ਦੂਰ ਤਕ ਸਾਥ ਨਹੀਂ ਦੇਂਦੀ; ਮਨ ਨੂੰ ਆਪਣਾ ਘੋੜਾ ਬਣਾ ਕੇ ਰੱਖਣਾ ਪੈਂਦਾ ਹੈ ਨਾ ਕਿ ਸਵਾਰ। ਮਨ ਤੇ ਇੰਦਰੀਆਂ ਦਾ ਵਸੀਕਰਣ ਆਤਮਕ ਸੁੱਖਾਂ ਦੀ ਪ੍ਰਾਪਤੀ ਦਾ ਰਾਹ ਖੋਲ੍ਹ ਦੇਂਦਾ ਹੈ, ਜੋ ਸਰੀਰ ਦੇ ਰਸਾਂ-ਕਸਾਂ ਨਾਲੋਂ ਕਿਤੇ ਸੁਆਦਲੇ ਤੇ ਚਿਰ-ਰਹਿਣੇ ਹੁੰਦੇ ਹਨ।

**ਪੰਜਵਾਂ ਪੜਾ** : ਮਨੁੱਖ ਨੂੰ ਨਿਰੇ ਸਰੀਰ ਦੀ ਦੁਨੀਆ ਤੋਂ ਬਾਹਰ ਕੱਢਣਾ ਜ਼ਰੂਰੀ ਹੈ। ਇਸ ਕਾਰਜ ਵਿਚ ਦੇਰ ਸੰਭਵ ਨਹੀਂ ਕਿਉਂਕਿ ਕਾਲ ਪਤਾ ਨਹੀਂ ਕਿਸ ਵੇਲੇ ਆ ਮੂੰਹ ਵਿਖਾਵੇ।

ਪਰ ਜਿਸ ਨੇ ਆਪਣੀ ਸਾਰੀ ਜ਼ਿੰਦਗੀ ਨਿਰੇ ਪੈਸੇ, ਪਦਵੀ, ਘਰੋਗੀ ਸੁਖ ਜਾਂ ਅੱਯਾਸ਼ੀ ਦੀਆਂ ਕਦਰਾਂ ਅਨੁਸਾਰ ਢਾਲੀ ਹੋਈ ਹੋਵੇ, ਉਸ ਨੂੰ ਇਨ੍ਹਾਂ ਦੀ ਜਿੱਲ੍ਹਣ ਵਿੱਚੋਂ ਕੱਢਣਾ ਸੌਖਾ ਨਹੀਂ। ਫੇਰ ਕਿਹੜੀ ਜੁਗਤ ਵਰਤੀ ਜਾਵੇ ਕਿ ਬੰਦਾ ਇਸ ਚੰਗੀ-ਲੱਗਦੀ ਜਿੱਲ੍ਹਣ ਵਿੱਚੋਂ ਨਿਕਲਣ ਲਈ ਤਿਆਰ ਹੋ ਜਾਵੇ ? ਸਭ ਤੋਂ ਪਹਿਲਾਂ, ਪ੍ਰਤੱਖ ਯਥਾਰਥਾਂ, ਮੌਤ ਦੀ ਅਟੱਲਤਾ ਤੇ ਦੁਨੀਆ ਦੀ ਨਾਸ਼ਮਾਨਤਾ ਨੂੰ, ਗੂੜ੍ਹੇ ਰੰਗਾਂ ਵਿਚ ਪੇਸ਼ ਕਰ ਕੇ, ਸਰੀਰ ਤੇ ਦੁਨੀਆ ਤੋਂ ਮਨੁੱਖ ਦੀ ਪਕੜ ਢਿੱਲੀ ਕੀਤੀ ਜਾਵੇ :

**ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥੧॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 1008)*

ਉਪਰੰਤ ਇਸ ਤਰ੍ਹਾਂ ਤਿਆਰ ਕੀਤੇ ਖੱਪੇ ਨੂੰ ਭਰਨ ਲਈ, ਪ੍ਰਭੂ-ਸਮੀਪਤਾ ਤੋਂ ਪ੍ਰਾਪਤ ਹੋਣ ਵਾਲੇ ਸਦੀਵੀ ਸੁਖ ਲਿਸ਼ਕਾ ਕੇ ਪੇਸ਼ ਕੀਤੇ ਜਾਣ ਤਾਂ ਕੋਈ ਵੱਡੀ ਗੱਲ ਨਹੀਂ ਕਿ ਮਨੁੱਖ ਦੀਆਂ ਕਦਰਾਂ ਵਿਚ ਤਬਦੀਲੀ ਆ ਜਾਵੇ।

**ਛੇਵਾਂ ਪੜਾ** : ਉੱਪਰਲੀ ਜੁਗਤ ਵਰਤਣ ਵਿਚ ਇੱਕੋ ਖ਼ਤਰਾ ਹੈ ਕਿ ਜ਼ਿੰਦਗੀ ਦੀ ਅਨਿਸਚਿਤਤਾ ਤੇ ਨਾਸਮਾਨਤਾ ਅਤੇ ਮਾਇਆ ਵਾਲੇ ਬੰਦਿਆਂ ਦੀ ਫੋਕਟਤਾ ਉੱਤੇ ਬਹੁਤਾ ਜ਼ੋਰ ਦੇਣ ਨਾਲ ਬੰਦਾ ਕਿਤੇ ਜ਼ਿੰਦਗੀ ਤੋਂ ਹੀ ਨਾ ਭੱਜ ਖਲੋਵੇ। ਅੱਗੇ ਭਾਰਤ ਦੇ ਇਤਿਹਾਸ ਵਿਚ ਇਸ ਤਰ੍ਹਾਂ ਹੋ ਚੁੱਕਾ ਹੈ ਤੇ ਕਿਉਂਕਿ ਜ਼ਿੰਦਗੀ ਦੀ ਠੋਸ ਹਕੀਕਤ ਤੋਂ ਭੱਜਣਾ ਗੁਰੂ ਨਾਨਕ ਦਾ ਰਾਹ ਨਹੀਂ ਹੈ, ਇਸ ਲਈ ਬਾਣੀ ਵਿਚ ਪੂਰੀ ਤਰ੍ਹਾਂ ਸਪਸ਼ਟ ਕਰਨਾ ਪਵੇਗਾ ਕਿ ਤਿਆਗ ਵਿਕਾਰੀ ਜੀਵਨ ਦਾ ਕਰਨਾ ਹੈ ਨਾ ਕਿ ਜੀਵਨ ਦਾ।

## 4

ਦਲੀਲ-ਲੜੀ ਦਾ ਉਪਰੋਕਤ ਵਿਕਾਸ ਠੀਕ ਮੰਨ ਲਿਆ ਜਾਏ ਤਾਂ ਗੁਰੂ ਸਾਹਿਬ ਦੀ ਬਾਣੀ ਵਿੱਚੋਂ ਸਪਸ਼ਟ ਹੋਣਾ ਚਾਹੀਦਾ ਹੈ ਕਿ ਗੁਰੂ ਸਾਹਿਬ ਜ਼ਿੰਦਗੀ ਨੂੰ ਨਹੀਂ, ਉਸ ਨੂੰ ਵਿਕ੍ਰਿਤ ਕਰਨ ਵਾਲੀਆਂ ਪ੍ਰਵਿਰਤੀਆਂ ਤੇ ਅਮਲਾਂ ਨੂੰ ਨਕਾਰਦੇ ਤੇ ਫਿਟਕਾਰਦੇ ਸਨ। ਵਿਕਾਰ-ਰਹਿਤ ਜ਼ਿੰਦਗੀ ਨੂੰ ਤਾਂ ਉਹ ਇਕ ਦੁਰਲੱਭ ਮੁਹਲਤ, ਬਲਕਿ ਨਿਰੋਲ ਰਹਿਮਤ ਸਮਝਦੇ ਸਨ, ਕਿਉਂਕਿ ਇਸੇ ਵਿਚ ਹੀ ਪ੍ਰਭੂ-ਪ੍ਰਾਪਤੀ ਦਾ ਕਾਰਜ ਪੁੱਗਣਾ ਹੁੰਦਾ ਹੈ। ਹੁਣ ਅਸੀਂ ਵੇਖਣਾ ਇਹ ਹੈ ਕਿ ਗੁਰੂ ਸਾਹਿਬ ਆਪਣੀ ਬਾਣੀ ਵਿਚ ਇਸ ਮਤਿ ਨੂੰ ਪੇਸ਼ ਕਰਦੇ ਹਨ ਕਿ ਨਹੀਂ ਤੇ ਜੇ ਕਰਦੇ ਹਨ ਤਾਂ ਕਿਸ ਮੁਹਾਵਰੇ ਵਿਚ। ਅਸੀਂ ਉਨ੍ਹਾਂ ਦੀ ਬਾਣੀ ਦਾ ਕ੍ਰਮਵਾਰ ਪਾਠ ਮੁੱਢ ਤੋਂ ਸ਼ੁਰੂ ਕਰਦੇ ਹਾਂ :

ਗਉੜੀ ਰਾਗ ਦੇ ਪਹਿਲੇ ਸ਼ਬਦ ਦੀਆਂ ਪਹਿਲੀਆਂ ਤੁਕਾਂ ਵਿਚ ਹੰਕਾਰ, ਕਾਮ, ਕ੍ਰੋਧ ਤੇ ਕੁਸੰਗਤ ਦਾ ਤਿਆਗ ਕਰਨ ਤੇ ਦੁਖ-ਸੁਖ, ਹਰਖ-ਸੋਗ ਤੇ ਉਸਤਤ-ਨਿੰਦਾ ਵਿਚ ਅਡੋਲ ਰਹਿਣ ਦੀ ਪ੍ਰੇਰਣਾ ਹੈ। ਦੂਜੇ ਸ਼ਬਦ ਵਿਚ ਕਿਹਾ ਹੈ ਕਿ ਕਾਮ, ਕ੍ਰੋਧ ਤੇ ਮੋਹ ਦੀ ਲੀਲ੍ਹਾ ਸਰੀਰ ਨਾਲ ਵਾਪਰਦੀ ਹੈ ਤੇ ਬੰਦਾ ਇਨ੍ਹਾਂ ਵਿਕਾਰਾਂ ਦੇ ਲੋਰ ਵਿਚ ਏਨਾ ਵਹਿ ਗਿਆ ਹੈ ਕਿ ਆਪਣੇ ਸਰੀਰ ਨੂੰ ਸਦੀਵੀ ਸਮਝ ਬੈਠਾ ਹੈ। ਉਂਜ ਇਹ ਤਨ ਤਾਂ ਕਿਤੇ ਰਿਹਾ, ਇਹ ਦੁਨੀਆ ਵੀ ਨਹੀਂ ਰਹਿਣੀ, ਇਸ ਲਈ ਰਾਮ ਦੀ ਸ਼ਰਨ ਵਿਚ ਆ ਜਾਓ। ਤੀਜੇ ਸ਼ਬਦ ਵਿਚ ਤਾੜਨਾ ਹੈ ਕਿ ਪੁੱਤਰ, ਮਿੱਤਰ ਆਦਿ ਦੀ ਮਮਤਾ, ਰਾਮ-ਭਜਨ ਦੇ ਰਾਹ ਵਿਚ ਰੋੜਾ ਨਹੀਂ ਬਣਨੀ ਚਾਹੀਦੀ।

ਚੌਥੇ ਵਿਚ ਤ੍ਰਿਸ਼ਨਾ ਤੇ ਕ੍ਰੋਧ ਨੂੰ ਮਨ ਦੀ ਚੰਚਲਤਾ ਦਾ ਕਾਰਨ ਦੱਸ ਕੇ ਪ੍ਰਭੂ ਦੀ ਮਿਹਰ ਦੀ ਮੰਗ ਕੀਤੀ ਹੈ, ਤਾਂ ਜੋ ਚੰਚਲਤਾ ਦੇ ਕਾਰਨਾਂ ਤੋਂ ਛੁਟਕਾਰਾ ਪਾਇਆ ਜਾ ਸਕੇ। ਪੰਜਵੇਂ ਵਿਚ ਕਿਹਾ ਹੈ ਕਿ ਚਿੱਤ ਨੂੰ ਅਭਿਮਾਨ, ਮੋਹ ਤੇ ਮਾਇਆ ਵੱਲੋਂ ਮੋੜ ਕੇ ਰਾਮ-ਭਜਨ ਵੱਲ ਲਾਓ। ਛੇਵੇਂ ਵਿਚ ਫੇਰ ਤਰਲਾ ਮਾਰਿਆ ਹੈ ਕਿ ਦੁਰਲੱਭ ਮਨੁੱਖ ਦੇਹ ਨੂੰ ਐਵੇਂ ਮਾਇਆ-ਮੋਹ ਦੇ ਮਹਾ-ਸੰਕਟ ਵਿਚ ਨਾ ਫਸਾਈ ਰੱਖੋ, ਪ੍ਰਭੂ ਵਾਲਾ ਰਾਹ ਅਪਣਾਓ। ਸੱਤਵੇਂ ਵਿਚ ਲੋਭ, ਮੋਹ, ਮਾਇਆ, ਮਮਤਾ ਤੇ ਹੋਰ ਕੁਕਰਮਾਂ ਅਤੇ ਇਨ੍ਹਾਂ ਤੋਂ ਉਪਜਦੇ ਹਰਖ-ਸੋਗ ਤੋਂ ਬਚਣ ਲਈ ਕਿਹਾ ਹੈ; ਗਿਆਨੀ ਉਹ ਹੈ ਜਿਹੜਾ ਉਸਤਤ-ਨਿੰਦਾ, ਸੁਰਗ-ਨਰਕ ਤੇ ਪੈਸੇ ਦੇ ਲਾਲਚ ਜਾਂ ਡਰ ਤੋਂ ਸੁਤੰਤਰ ਹੋ ਕੇ ਜੀਵਨ ਬਿਤਾਉਂਦਾ ਹੈ। ਅੱਠਵੇਂ ਸ਼ਬਦ ਵਿਚ ਤਾੜਿਆ ਹੈ ਕਿ ਉਮਰ ਤਾਂ ਪਲ-ਪਲ ਘਟ ਰਹੀ ਹੈ, ਪਰ ਲੋਭ ਪਤਾ ਨਹੀਂ ਲੱਗਣ ਦੇਂਦਾ। ਸੱਚ ਇਹ ਹੈ ਕਿ ਇਹ ਤਨ, ਇਹ ਨਾਰ, ਇਹ ਘਰ, ਸਭ ਬਿਨਸਨਹਾਰ ਹਨ। ਜਿਸ ਨੂੰ ਹੀਰੇ ਵਰਗਾ ਜਨਮ ਮਿਲਿਆ ਹੋਵੇ ਤੇ ਇਹ ਪਤਾ ਹੀ ਨਾ ਹੋਵੇ ਕਿ ਪ੍ਰਭੂ ਕੌਣ ਹੈ, ਉਸ ਦੇ ਅਗਿਆਨ ਬਾਰੇ ਕੋਈ ਕੀ ਕਰੇ ? ਪੱਲੇ ਬੰਨ੍ਹ ਲਓ ਕਿ ਜਿੰਨੀ ਦੇਰ ਮਾਇਆ ਦਾ ਮੋਹ ਰਹੇਗਾ, ਕੋਈ ਬੰਦਾ ਭੈ-ਮੁਕਤ ਨਹੀਂ ਹੋ ਸਕੇਗਾ। ਅੰਤਿਮ ਸ਼ਬਦ ਵਿਚ ਇਸ਼ਾਰਾ ਹੈ ਕਿ ਪਾਪ ਮਨ ਉੱਤੇ ਮੈਲ ਦੀ ਤਹਿ ਬਿਠਾ ਦੇਂਦੇ ਹਨ, ਜਿਸ ਦੀ ਸਫ਼ਾਈ ਨਾਮ-ਸਿਮਰਨ ਨਾਲ ਹੀ ਸੰਭਵ ਹੈ, ਹੋਰ ਕੋਈ ਤਰੀਕਾ ਨਹੀਂ ਹੈ।

ਰਾਗ ਆਸਾ ਦੇ ਇੱਕੋ ਇਕ ਸ਼ਬਦ ਵਿਚ ਲੋਭ-ਹਲਕਾਏ ਦੁਨੀਆਦਾਰ ਦਾ ਬੜਾ ਵਧੀਆ ਸ਼ਾਬਦਿਕ ਨਕਸ਼ਾ ਮਿਲਦਾ ਹੈ। ਧਨ ਨੂੰ ਸੁੱਖਾਂ ਦਾ ਸਾਧਨ ਮੰਨਣ ਵਾਲੇ ਲੋਕਾਂ ਨੂੰ ਹਰ ਕਿਸੇ ਅੱਗੇ ਯਈਂ-ਯਈਂ ਕਰਨੀ ਪੈਂਦੀ ਹੈ ਤੇ ਕੁੱਤਿਆਂ ਵਾਂਗ ਜਣੇ-ਖਣੇ ਦੀ ਬੁਰਕੀ ਉੱਤੇ ਝਾਕ ਰੱਖਣੀ ਪੈਂਦੀ ਹੈ, ਹਾਲਾਂਕਿ ਤਨ ਦੀ ਕੁਮਤਿ ਦਾ ਨਾਸ ਹੋਣਾ ਹੈ ਤਾਂ ਕੇਵਲ ਹਰੀ ਭਜਨ ਨਾਲ।

ਰਾਗ ਦੇਵਗੰਧਾਰੀ ਦੇ ਪਹਿਲੇ ਸ਼ਬਦ ਵਿਚ ਕਿਹਾ ਹੈ ਕਿ ਦੁਨੀਆ ਨੂੰ ਠੱਗ ਕੇ ਆਪਣਾ ਢਿੱਡ ਭਰਨ ਵਾਲਾ ਕਦੀ ਨਹੀਂ ਰੱਜਦਾ। ਅਸਲੀ ਰੱਜ, ਰਾਮ-ਭਜਨ ਵਿਚ ਹੈ। ਇਸ ਰਾਗ ਦੇ ਦੂਜੇ ਸ਼ਬਦ ਵਿਚ ਕਿਹਾ ਹੈ ਕਿ ਸਾਰੀਆਂ ਰਿਸ਼ਤੇਦਾਰੀਆਂ ਜੀਉਂਦਿਆਂ ਦੀਆਂ ਹੁੰਦੀਆਂ ਹਨ। ਮੌਤ ਦਾ ਸਫ਼ਰ ਹਰ ਕਿਸੇ ਨੇ ਇਕੱਲਿਆਂ ਕਰਨਾ ਹੈ। ਜੇ ਜੀਵਨ ਵਿਚ ਅਨੰਤਤਾ ਤੇ ਸਦੀਵਤਾ ਲਿਆਉਣੀ ਹੋਵੇ ਤਾਂ ਰਾਮ-ਨਾਮ ਦਾ ਲੜ ਫੜਨਾ ਜ਼ਰੂਰੀ ਹੈ। ਤੀਜੇ ਸ਼ਬਦ ਵਿਚ ਨਿਜੀ ਸੰਪੱਤੀ ਪਿੱਛੇ ਭੱਜਣ ਵਾਲਿਆਂ ਨੂੰ ਮੌਤ ਦਾ ਡਰਾਵਾ ਦੇ ਕੇ ਪ੍ਰਭੂ ਵੱਲ ਰੁਚਿਤ ਹੋਣ ਲਈ ਕਿਹਾ ਹੈ।

ਬਿਹਾਗੜਾ ਰਾਗ ਦੇ ਇੱਕੋ ਇਕ ਸ਼ਬਦ ਵਿਚ ਜਗਤ ਦੀ ਅਨੇਕਤਾ ਵਿਚ ਲੁਕੀ ਏਕਤਾ ਦੀ ਭਾਲ ਕਰਨ ਦੀ ਪ੍ਰੇਰਨਾ ਹੈ।

ਸੋਰਠਿ ਰਾਗ ਦੇ ਪਹਿਲੇ ਸ਼ਬਦ ਵਿਚ ਜੀਵਨ ਦੀ ਥੁੜ-ਚਿਰੀ ਮੁਹਲਤ ਨੂੰ ਅਜਾਈਂ ਨਾ ਗਵਾਉਣ ਦੀ ਸਿੱਖਿਆ ਹੈ। ਦੂਜੇ ਵਿਚ ਕੇਵਲ ਰਿਸ਼ਤੇਦਾਰੀਆਂ, ਅਮੀਰਾਨਾ ਸਵਾਰੀਆਂ ਤੇ ਧਨ-ਦੌਲਤ ਨੂੰ ਜੀਵਨ ਸਮਝਣ ਵਾਲਿਆਂ ਨੂੰ ਮਨੁੱਖੀ ਦੇਹ ਦੀ ਦੁਰਲੱਭਤਾ ਯਾਦ ਕਰਾ ਕੇ ਰਾਮ-ਭਜਨ ਦਾ ਸੱਦਾ ਦਿੱਤਾ ਹੈ। ਅਗਲੇ ਸ਼ਬਦ ਵਿਚ ਆਪਣਾ ਜਨਮ, ਹੁਸਨ-ਪ੍ਰਸਤੀ, ਨਿੰਦਿਆ-ਰਸ ਤੇ ਧਨ ਜੋੜਨ ਵੱਲ ਲਾਉਣ ਵਾਲੇ ਬੰਦੇ ਨੂੰ, ਅਡੋਲ ਤੇ ਅਨੁਸ਼ਾਸਿਤ ਮਤਿ ਦੀ ਵਡਿਆਈ ਅਨੁਭਵ ਕਰਾਈ ਹੈ ਤੇ ਜੰਗਲਾਂ ਦੀ ਥਾਂ ਆਪਣੇ ਅੰਦਰੋਂ ਹਰੀ ਦੀ ਭਾਲ ਕਰਨ ਦੀ ਸਿੱਖਿਆ ਦਿੱਤੀ ਹੈ।

ਇਸੇ ਤਰ੍ਹਾਂ ਸਾਰੀ ਬਾਣੀ ਦਾ ਸਾਰ ਦਿੱਤਾ ਜਾ ਸਕਦਾ ਹੈ, ਪਰ ਜਿਸ ਤੱਤ-ਸਿੱਧੀ ਲਈ ਅਸੀਂ ਇਉਂ ਕਰਨਾ ਚਾਹੁੰਦੇ ਹਾਂ, ਉਸ ਲਈ ਉਪਰੋਕਤ ਸਾਮੱਗਰੀ ਕਾਫ਼ੀ ਹੋਣੀ ਚਾਹੀਦੀ ਹੈ। ਇਹ ਵਿਵਾਦ ਤਾਂ ਪਤਾ ਨਹੀਂ ਕਿੰਨਾ ਚਿਰ ਚੱਲਦਾ ਰਹੇਗਾ ਕਿ ਅਰਥਚਾਰਾ ਨੈਤਿਕਤਾ ਦੀ ਨੁਹਾਰ ਨਿਸਚਿਤ ਕਰਦਾ ਹੈ ਜਾਂ ਨੈਤਿਕਤਾ ਅਰਥਚਾਰੇ ਨੂੰ ਨਿਸਚਿਤ ਕਰਦੀ ਹੈ ਪਰ ਗੁਰੂ ਸਾਹਿਬ ਨਿਰਸੰਦੇਹ ਆਪਣੀ ਬਾਣੀ ਵਿਚ ਮਨੋ-ਬਿਰਤੀ ਤੇ ਨੈਤਿਕ ਕਦਰਾਂ ਦੇ ਪਰਿਵਰਤਨ ਰਾਹੀਂ ਵਿਅਕਤੀਗਤ ਤੇ ਭਾਈਚਾਰਕ ਸੋਧ ਦੀ ਗੱਲ ਕਰਦੇ ਹਨ। ਤਤਕਾਲੀ ਸਮਾਜ ਦੀ ਮਦ-ਮਾਇਆ ਵਿਚ ਵਿਕਾਰ-ਲੀਨਤਾ ਤੋਂ, ਵਿਕਾਰ-ਮੁਕਤ ਜੀਵਨ ਦਾ ਆਦਰਸ਼ ਪੈਦਾ ਹੋਣਾ, ਸੁਭਾਵਿਕ ਸੀ। ਇਸੇ ਮਦ-ਮਾਇਆ-ਵਿਕਾਰ ਤੋਂ ਉਦਾਸੀ ਜਾਂ ਉਪਰਾਮਤਾ,ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਾ ਪ੍ਰਧਾਨ ਰੰਗ ਹੈ ਤੇ ਜੇ ਸਾਰੀ ਬਾਣੀ ਨੂੰ ਇਕ ਇਕਾਈ ਮੰਨ ਕੇ ਵੇਖਿਆ ਜਾਵੇ ਅਤੇ ਇਸ ਉਦਾਸੀ ਨੂੰ ਸਮੁੱਚੇ ਪ੍ਰਸੰਗ ਤੋਂ ਵੱਖਰਿਆ ਕੇ ਨਾ ਵੇਖਿਆ ਜਾਵੇ ਤਾਂ ਗੁਰੂ-ਆਸ਼ਾ ਸਮਝਣ ਵਿਚ ਕੋਈ ਔਖ ਨਹੀਂ ਹੋਣੀ ਚਾਹੀਦੀ। ਧਨਾਸਰੀ ਰਾਗ ਦੇ ਚੌਥੇ ਸ਼ਬਦ[39] ਵਿਚ ਹਰ ਪ੍ਰਕਾਰ ਦੀ ਮਾਨਸਿਕ ਦੁਬਿਧਾ ਦੀ ਨਿਵਿਰਤੀ ਲਈ ਇਕ ਨੁਸਖ਼ਾ ਦਿੱਤਾ ਹੋਇਆ ਹੈ :

> "ਭਲੇ ਬਣੋ ਤੇ ਗੁਰੂ-ਮਤਿ ਰਾਹੀਂ ਮਨ-ਬਚ-ਕਰਮ ਨੂੰ ਹੀ ਹਰੀ ਵੱਲ ਲਾ ਕੇ ਗਿਆਨ ਦੀ ਪ੍ਰਾਪਤੀ ਕਰੋ।"

ਗੁਰੂ ਤੇਗ਼ ਬਹਾਦਰ ਦਾ ਤੰਤਰ ਸਭ ਦਾ ਭਲਾ ਕਰਨ ਦੀ ਯੋਗਤਾ ਪ੍ਰਾਪਤ ਕਰਨ ਅਤੇ ਗਿਆਨ ਦੀ ਪ੍ਰਾਪਤੀ ਲਈ, ਹਰੀ-ਮੁਖੀ ਹੋਣ ਦੀ ਸ਼ਰਤ ਲਾਉਂਦਾ ਹੈ। ਰਾਗ ਟੋਡੀ ਵਾਲਾ ਸ਼ਬਦ ਸਪਸ਼ਟ ਕਰਦਾ ਹੈ :

**ਕਹਉ ਕਹਾ ਅਪਨੀ ਅਧਮਾਈ॥**
**ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ॥੧॥ ਰਹਾਉ॥**
**ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 718)*

ਸਪਸ਼ਟ ਹੈ ਕਿ ਜੇ ਜਗ ਵਿਚ 'ਕਨਕ ਕਾਮਨੀ' ਦੇ ਰਸ ਲਈ ਰਿਹਾ ਜਾਵੇ ਤਾਂ ਇਹ ਝੂਠਾ ਹੈ ਤੇ ਜੇ ਪ੍ਰਭੂ ਦੀ ਕੀਰਤੀ ਲਈ ਜੀਵਿਆ ਜਾਵੇ ਤਾਂ ਸੱਚਾ ਹੈ।

## 5

ਅਸੀਂ ਹੁਣ ਇਸ ਲੇਖ ਦੇ ਉਸ ਪੜਾ ਉੱਤੇ ਪਹੁੰਚ ਗਏ ਹਾਂ ਜਿੱਥੇ ਚਰਚਾ ਦਾ ਮੁਖ ਗੁਰੂ ਸਾਹਿਬ ਦੇ ਹਰੀ-ਸੰਕਲਪ ਦੀ ਪਰਿਭਾਸ਼ਾ ਵੱਲ ਮੁੜਨਾ ਚਾਹੀਦਾ ਹੈ ਪਰ ਇਸ ਚਰਚਾ ਲਈ ਕਿਸੇ ਹੋਰ ਮੰਚ ਦੀ ਲੋੜ ਹੈ। ਏਥੇ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਗੁਰੂ ਸਾਹਿਬ ਦੇ ਮਨੋ-ਸੰਸਾਰ ਬਾਰੇ ਜੋ ਨੁਕਤਾ ਸਪਸ਼ਟ ਹੋਣਾ ਚਾਹੀਦਾ ਸੀ, ਆਸ ਹੈ, ਵਿਦਵਾਨ ਪਾਠਕ ਲਈ ਉਹ ਕਾਫ਼ੀ ਸਪਸ਼ਟ ਹੋ ਚੁੱਕਾ ਹੈ।

---

39. ਅਬ ਮੈ ਕਉਨੁ ਉਪਾਉ ਕਰਉ॥
ਜਿਹ ਬਿਧਿ ਮਨ ਕੋ ਸੰਸਾ ਚੂਕੈ...
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥੪॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 685)*

ਅੰਤ ਵਿਚ ਅਸੀਂ ਰਾਗ ਬਸੰਤ ਦੇ ਇਕ ਸ਼ਬਦ ਵੱਲ ਉਚੇਚਾ ਧਿਆਨ ਦਿਵਾਉਣਾ ਚਾਹੁੰਦੇ ਹਾਂ, ਜਿਸ ਵਿਚ ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਹਰੀ ਦੇ ਨਾਮ ਦੀ ਪ੍ਰਾਪਤੀ ਦੀ ਸਿਫ਼ਾਰਸ਼ ਆਪ ਹਰ ਸ਼ਬਦ/ਸਲੋਕ ਵਿਚ ਕਰਦੇ ਹਨ, ਉਹ ਮਨੁੱਖ ਦੇ ਮਨ-ਮੰਡਲ ਤੇ ਆਚਰਣ ਵਿਚ ਕਿਸ ਤਰ੍ਹਾਂ ਦੀ ਤਬਦੀਲੀ ਲਿਆਉਣ ਦੇ ਸਮਰੱਥ ਹੁੰਦਾ ਹੈ।

ਮਨ ਹਰ ਤਰ੍ਹਾਂ ਦੇ ਖਿਚਾਉ ਦੇ ਕਲੇਸ਼ ਤੋਂ ਮੁਕਤ ਹੋ ਜਾਂਦਾ ਹੈ। ਜਿਨ੍ਹਾਂ ਕੁਕਰਮਾਂ, ਦੁਰਭਾਵਾਂ ਤੇ ਦੁਰਬਿਰਤੀਆਂ ਦਾ, ਆਮ ਤੌਰ ਉੱਤੇ, ਤਨ ਜਾਂ ਮਨ ਵਿਚ ਵਾਸਾ ਹੁੰਦਾ ਹੈ, ਉਨ੍ਹਾਂ ਨੂੰ ਭਾਜੜ ਪੈ ਜਾਂਦੀ ਹੈ ਤੇ ਉਨ੍ਹਾਂ ਦੀ ਥਾਂ ਨਿਰਮਲ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।[40]

ਕੀ ਹੁਣ ਨਾਲੋਂ ਸੁਹਣੇਰੇ ਜਗਤ ਵਿਚ ਵੱਸਣ ਦਾ ਸੁਫ਼ਨਾ ਲੈਣ ਵਾਲੇ ਇਕ ਵੀ ਵਿਅਕਤੀ ਨੂੰ ਉਪਰੋਕਤ ਪ੍ਰਾਪਤੀ ਦੇ ਸਨੇਹੇ ਵਿੱਚੋਂ ਜ਼ਿੰਦਗੀ ਤੋਂ ਉਦਾਸ ਹੋਣ ਜਾਂ ਉਪਰਾਮ ਹੋਣ ਜਾਂ ਭੱਜਣ ਦੀ ਪ੍ਰੇਰਣਾ ਮਿਲ ਸਕਦੀ ਹੈ?

ਸਾਰੀ ਬਹਿਸ ਦੇ ਉਪਰੰਤ ਅਸੀਂ ਜਿਸ ਨਤੀਜੇ ਉੱਤੇ ਪਹੁੰਚੇ ਹਾਂ ਉਹ ਇਹ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੀ ਬਾਣੀ ਵਿਚ ਕਿਸੇ ਨਿਸਚਿਤ ਘਟਨਾ ਜਾਂ ਵਿਅਕਤੀ ਵੱਲ ਇਸ਼ਾਰਾ ਕਰਨ ਤੋਂ ਸੰਕੋਚ ਵਰਤਿਆ ਹੈ; ਉਸ ਸਮੇਂ ਦੀ ਨੌਕਰਸ਼ਾਹੀ ਤੇ ਪੂੰਜੀ-ਪਤੀਆਂ ਦੇ ਸ੍ਵਾਰਥੀ ਜੀਵਨ ਦੇ ਵੱਖ ਵੱਖ ਨੈਤਿਕ ਵਿਕਾਰਾਂ ਦਾ ਬੜਾ ਵਿਸਤ੍ਰਿਤ ਚਿਤਰ ਪੇਸ਼ ਕੀਤਾ ਹੈ ਤੇ ਇਸ ਜਗਤ ਨੂੰ ਵਿਕਾਰ-ਮੁਕਤ ਵਿਅਕਤੀਆਂ ਦਾ ਵਾਸ ਬਣਾਉਣ ਦੀ ਬਲਵਾਨ ਪ੍ਰੇਰਨਾ ਦਿੱਤੀ ਹੈ। ਹਰ ਪ੍ਰਕਾਰ ਦੇ ਵਿਕਾਰ ਪ੍ਰਤਿ ਘੋਰ ਘ੍ਰਿਣਾ ਤੇ ਵਿਕਾਰ-ਰਹਿਤ ਸਮਾਜ ਦੀ ਉਸਾਰੀ ਪ੍ਰਤਿ ਆਪ ਦੀ ਸੁਹਿਰਦ ਆਸਥਾ ਵਿੱਚੋਂ ਆਪ ਦੇ ਲੋਕ-ਹਿਤ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ।

ਇਹੀ ਕੁੰਜੀ ਹੈ ਜੋ ਆਪ ਦੇ ਧਰਮ ਦੀ ਖ਼ਾਤਰ ਬਲੀਦਾਨ ਦੇਣ ਲਈ ਤਿਆਰ ਹੋਣ ਦੇ ਕਾਰਨਾਂ ਤੇ ਅਰਥਾਂ ਦਾ ਬੂਹਾ ਖੋਲ੍ਹਦੀ ਹੈ।

---

40. ਮਾਈ ਮੈ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ ਰਹਾਉ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥ *(ਸ੍ਰੀ ਗੁ ਗ੍ਰੰ ਸਾ., ਪੰਨਾ 1186)*

# ਗੁਰੂ ਤੇਗ਼ ਬਹਾਦਰ ਸਾਹਿਬ ਦੀਆਂ ਅਸੀਸਾਂ

ਗੁਰੂ ਤੇਗ਼ ਬਹਾਦਰ ਸਾਹਿਬ ਦੀ ਸਛੰਦ ਰਚਨਾ ਵੀ ਮਿਲਦੀ ਹੈ ਤੇ ਨਿਰਛੰਦ ਵੀ। ਸਛੰਦ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਅਤ ਹੈ ਤੇ ਨਿਰਛੰਦ 'ਹੁਕਮਨਾਮਿਆਂ'[1] ਵਿਚ। ਜੋ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹ ਗਈ ਹੈ, ਉਸ ਵੱਲ ਤਾਂ ਸਭ ਦਾ ਧਿਆਨ ਚਲਾ ਜਾਂਦਾ ਹੈ, ਪਰ ਹੁਕਮਨਾਮੇ, ਆਲੋਚਕਾਂ ਤੇ ਇਤਿਹਾਸਕਾਰਾਂ ਦਾ ਯੋਗ ਧਿਆਨ ਮੱਲਣ ਵਿਚ ਸਫਲ ਨਹੀਂ ਹੋ ਸਕੇ, ਹਾਲਾਂਕਿ ਇਨ੍ਹਾਂ ਵਿੱਚੋਂ ਬਹੁਤੇ ਉਹ ਹਨ ਜੋ ਕਿਸੇ ਲਿਖਾਰੀ ਦੇ ਨਹੀਂ, ਖ਼ਾਸ ਗੁਰੂ ਸਾਹਿਬ ਦੀ ਆਪਣੀ ਕਲਮ ਦੇ ਲਿਖੇ ਹੋਏ ਹਨ। ਇਨ੍ਹਾਂ ਹੁਕਮਨਾਮਿਆਂ ਦੇ ਕਈ ਪੱਖ ਬੜੇ ਵਿਚਾਰਨਜੋਗ ਹਨ, ਪਰ ਇਸ ਲੇਖ ਵਿਚ ਕੇਵਲ ਉਹੀ ਪੱਖ ਵਿਚਾਰ-ਅਧੀਨ ਲਿਆਂਦੇ ਗਏ ਹਨ, ਜਿਨ੍ਹਾਂ ਦਾ ਸੰਬੰਧ ਗੁਰੂ ਸਾਹਿਬ ਦੀਆਂ ਅਸੀਸਾਂ ਨਾਲ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਅਸੀਸ' ਸ਼ਬਦ ਦੇ ਅਰਥ ਹਨ 'ਕੁਸ਼ਲ ਆਨੰਦ ਲਈ ਪ੍ਰਾਰਥਨਾ ਅਤੇ ਵਰਦਾਨ'।[2] ਇਕ ਹੋਰ ਕੋਸ਼ਕਾਰ ਅਨੁਸਾਰ 'ਅਸੀਸ' ਵਿੱਚੋਂ ਇਕ ਰਸਮੀ ਸ਼ੁਭ-ਚਿੰਤਾ ਦਾ ਭਾਵ ਉਜਾਗਰ ਹੁੰਦਾ ਹੈ ਤੇ 'ਵਰ' ਵਿੱਚੋਂ ਵਧੇਰੇ ਨਿਸਚਿਤ ਤੇ ਸਥਾਈ ਦਾਤ ਦੀ ਸੁਰ ਉੱਚੀ ਹੁੰਦੀ ਹੈ।[3] ਅਸਲ ਵਿਚ 'ਅਸੀਸ' ਸ਼ਬਦ ਦੀ ਆਮ

---

1. ਹੁਕਮਨਾਮਿਆਂ ਦੇ ਦੋ ਸੰਸਕਰਣ ਛਪੇ ਮਿਲਦੇ ਹਨ :
   (i) ਡਾ. ਗੰਡਾ ਸਿੰਘ ਸੰਪਾਦਿਤ *ਹੁਕਮਨਾਮੇ*, 1967, ਪਟਿਆਲਾ; ਪੰਜਾਬੀ ਯੂਨੀਵਰਸਿਟੀ, ਤੇ
   (ii) ਸ. ਸ਼ਮਸ਼ੇਰ ਸਿੰਘ 'ਅਸ਼ੋਕ' ਸੰਪਾਦਿਤ *ਨੀਸਾਣ ਤੇ ਹੁਕਮਨਾਮੇ*, 1967, ਅੰਮ੍ਰਿਤਸਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

   ਇਨ੍ਹਾਂ ਦੋਹਾਂ ਵਿਚ, ਕੁੱਲ ਮਿਲਾ ਕੇ, ਗੁਰੂ ਤੇਗ਼ ਬਹਾਦਰ ਸਾਹਿਬ ਦੇ 30 ਹੁਕਮਨਾਮੇ ਦਿੱਤੇ ਹੋਏ ਹਨ। ਇਹ ਲੇਖ ਕੇਵਲ ਹੇਠ-ਲਿਖੇ 22 ਹੁਕਮਨਾਮਿਆਂ ਉੱਤੇ ਆਧਾਰਿਤ ਹੈ। ਇਨ੍ਹਾਂ ਵਿੱਚੋਂ ਹੁਕਮਨਾਮਾ ਨੰ: 1 (ਅ. 20, ੲ.) ਦੀ ਮੂਲ ਲਿਖਤ ਕਿਸੇ ਲਿਖਾਰੀ ਦੀ ਹੈ, ਪਰ ਇਸ ਦੇ ਉੱਤੇ ਗੁਰੂ ਤੇਗ਼ ਬਹਾਦਰ ਸਾਹਿਬ ਦੀ ਤਸਦੀਕੀ ਲਿਖਤ ਮੌਜੂਦ ਹੈ। ਬਾਕੀ ਹੁਕਮਨਾਮੇ ਗੁਰੂ ਸਾਹਿਬ ਦੇ ਆਪਣੇ ਲਿਖੇ ਹੋਏ ਹਨ। ਇਨ੍ਹਾਂ ਦੇ ਅੰਕ ਹਨ : 2 (ਅ. 20, ਸ); 3. (ਅ. 21); 4 (ਗੰ. 10, ਅ. 38); 5. (ਅ. 46); 6. (ਗੰ. 11, ਅ. 39); 7. (ਗੰ. 14, ਅ. 43); 8. (ਗੰ. 16, ਅ. 40); 9. (ਗੰ. 9, ਅ. 37); 10. (ਗੰ. 19, ਅ. 41); 11. (ਅ. 45); 12. (ਗੰ. 18, ਅ. 44); 13. (ਅ. 42); 14. (ਗੰ. 20, ਅ. 47); 15. (ਗੰ. 22, ਅ. 30); 16. (ਗੰ. 15, ਅ. 31); 17. (ਗੰ. 21, ਅ. 35); 18. (ਗੰ. 23, ਅ. 34); 19. (ਗੰ. 17, ਅ. 33); 20. (ਗੰ. 13, ਅ. 32); 21. (ਗੰ. 24); ਅਤੇ 22. (ਗੰ. 12, ਅ. 36).

   (ਗੰ. ਦਾ ਭਾਵ ਗੰਡਾ ਸਿੰਘ ਤੇ ਅ. ਦਾ 'ਅਸ਼ੋਕ' ਹੈ)
2. *ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼*, ਦੂਜਾ ਸੰਸਕਰਣ, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਪੰਨਾ 60.
3. Apte, V.S., *The Student's Sanskrit - English Dictionary*, 1963, Delhi, Motilal Banarasidass, E.

ਵਰਤੋਂ, ਵਡੇਰੀ ਉਮਰ ਜਾਂ ਉਚੇਰੀ ਅਧਿਆਤਮਿਕ ਪਦਵੀ ਵਾਲੇ ਵਿਅਕਤੀ ਵੱਲੋਂ ਛੁਟੇਰੀ ਉਮਰ ਜਾਂ ਛੁਟੇਰੀ ਅਧਿਆਤਮਿਕ ਪਦਵੀ ਵਾਲੇ ਵਿਅਕਤੀ ਪ੍ਰਤਿ, ਸ਼ੁਭ-ਚਿੰਤਾ ਜਾਂ ਆਸ਼ੀਰਵਾਦ ਦੇ ਪ੍ਰਗਟਾਵੇ ਲਈ ਕੀਤੀ ਜਾਂਦੀ ਹੈ। ਸ਼ੁਭ-ਇੱਛਾ ਛੋਟੇ ਤੋਂ ਵੱਡੇ ਪ੍ਰਤਿ ਵੀ ਹੋ ਸਕਦੀ ਹੈ ਅਤੇ ਹੋ ਵੀ ਉਨ੍ਹਾਂ ਹੀ ਸ਼ਬਦਾਂ ਵਿਚ ਸਕਦੀ ਹੈ ਜੋ ਵੱਡੇ ਵਰਤਦੇ ਹਨ, ਪਰ 'ਅਸੀਸ' ਦੀ ਜੋ ਪਰਿਭਾਸ਼ਾ ਸਾਡੇ ਮਨ ਵਿਚ ਹੈ, ਉਸ ਅਨੁਸਾਰ ਇਹ ਅਸੀਸ ਨਹੀਂ ਹੋਵੇਗੀ। ਇਸੇ ਤਰ੍ਹਾਂ, ਜੀ-ਹਜ਼ੂਰੀਆਂ ਜਾਂ ਮੰਗਤਿਆਂ, ਆਦਿ ਵੱਲੋਂ ਹਾਕਮਾਂ ਵਾਸਤੇ ਅਸੀਸ ਵਾਲੀ ਸ਼ਬਦਾਵਲੀ ਆਮ ਵਰਤੀ ਜਾਂਦੀ ਹੈ, ਪਰ ਅਸੀਂ ਉਸ ਨੂੰ ਵੀ ਅਸੀਸ ਵਾਲੀ ਸ਼੍ਰੇਣੀ ਵਿਚ ਸ਼ਾਮਿਲ ਨਹੀਂ ਕਰਦੇ। ਇਸ ਲੇਖ ਦੇ ਮੰਤਵ ਲਈ ਗੁਰੂ ਸਾਹਿਬਾਨ ਦੀ ਆਪਣੇ ਸਿੱਖਾਂ ਦੇ ਕਲਿਆਣ ਹਿਤ ਵਰਤੀ ਆਸ਼ੀਰਵਾਦੀ ਤੇ ਭਰੋਸਾਦਾਇਕ ਸ਼ਬਦਾਵਲੀ 'ਅਸੀਸ' ਮੰਨੀ ਗਈ ਹੈ। ਸ਼ਰਧਾਵਾਨ ਸ਼ਿੱਸ਼ ਦੀ ਦ੍ਰਿਸ਼ਟੀ ਵਿਚ, ਉਸ ਦੇ ਗੁਰੂ ਦੀ, ਉਸ ਪ੍ਰਤਿ ਕੁਸ਼ਲ-ਕਾਮਨਾ, ਭਾਵੇਂ ਕਿੰਨੀ ਵੀ ਰਸਮੀ ਕਿਉਂ ਨਾ ਹੋਵੇ, ਵਰਦਾਨ ਤੋਂ ਘੱਟ ਨਹੀਂ ਹੁੰਦੀ; ਇਸ ਲਈ ਜਿਨ੍ਹਾਂ ਹੁਕਮਨਾਮਿਆਂ ਨੂੰ ਅਸੀਂ ਆਪਣੇ ਅਧਿਐਨ ਦਾ ਆਧਾਰ ਬਣਾਇਆ ਹੈ, ਉਨ੍ਹਾਂ ਵਿਚ 'ਅਸੀਸ' ਤੇ 'ਵਰ' ਨੂੰ ਨਿਖੇੜਨ ਦਾ ਜਤਨ ਨਹੀਂ ਕੀਤਾ।

## 2

ਸੰਭਵ ਹੈ, ਗੁਰੂ ਸਾਹਿਬ ਦੇ ਪ੍ਰਾਪਤ ਹੁਕਮਨਾਮਿਆਂ ਵਿੱਚੋਂ ਕੁੱਝ ਐਸੇ ਵੀ ਹੋਣ ਜੋ ਗੁਰਿਆਈ ਦੀ ਗੱਦੀ ਪ੍ਰਾਪਤ ਹੋਣ ਤੋਂ ਪਹਿਲਾਂ ਦੇ ਹਨ, ਪਰ ਇਸ ਨਾਲ ਸਾਡੇ ਅਧਿਐਨ ਉੱਤੇ ਕੋਈ ਫ਼ਰਕ ਨਹੀਂ ਪੈਣਾ। ਕਾਰਨ ਇਹ ਕਿ ਆਪ ਦੇ ਹਰ ਹੁਕਮਨਾਮੇ ਦਾ ਆਰੰਭ ਤਕਰੀਬਨ ਇੱਕੋ ਤਰ੍ਹਾਂ ਦਾ ਹੈ। ਜਿਸ ਸ਼ਹਿਰ ਵਿਚ ਹੁਕਮਨਾਮਾ ਜਾਣਾ ਹੈ, ਪਹਿਲਾਂ ਉਥੋਂ ਦੇ ਸਿੱਖਾਂ ਦੇ ਨਾਂ ਲਿਖੇ ਹੁੰਦੇ ਹਨ, ਫੇਰ 'ਸਰਬਤਿ ਸੰਗਤਿ' ਨੂੰ ਸੰਬੋਧਿਤ ਕੀਤਾ ਹੁੰਦਾ ਹੈ,[4] ਜਿਸ ਦੇ ਉਪਰੰਤ, ਗੁਰੂ ਸਾਹਿਬ ਦੀ ਅਸੀਸ ਆਉਂਦੀ ਹੈ। ਇਹ ਅਸੀਸ, ਹੁਕਮਨਾਮੇ ਵਿਚ ਆਏ ਸਾਰੇ ਸਿੱਖਾਂ ਤੇ ਸੰਗਤ ਲਈ ਸਾਂਝੀ ਹੁੰਦੀ ਹੈ। ਜਿਸ ਤਰ੍ਹਾਂ ਇਨ੍ਹਾਂ ਹੁਕਮਨਾਮਿਆਂ ਵਿਚ ਵਿਅਕਤੀਗਤ ਸਿੱਖਾਂ ਤੇ ਸਮੁੱਚੀ ਸੰਗਤ ਨੂੰ ਵੱਖ ਵੱਖ ਇਕਾਈਆਂ ਮੰਨਿਆ ਗਿਆ ਹੈ, ਉਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ 'ਸੰਗਤ' ਵਾਲੇ ਸੰਗਠਨ ਨੂੰ ਬੜਾ ਮਹੱਤਵ ਦੇ ਰਹੇ ਸਨ। ਤਤਕਾਲੀਨ ਪ੍ਰਸੰਗ ਵਿਚ, ਸੰਗਤਾਂ ਦੇ ਸੰਗਠਨ ਵਾਲਾ ਨੁਕਤਾ ਐਸਾ ਅਹਿਮ ਹੈ ਕਿ ਇਸ ਦੇ ਹਰ ਪੱਖ ਵੱਲ ਉਚੇਚੇ ਧਿਆਨ ਦੀ ਲੋੜ ਹੈ। ਅਸੀਂ ਦੱਸ ਆਏ ਹਾਂ ਕਿ ਗੁਰੂ ਸਾਹਿਬ ਆਪਣੇ ਹੁਕਮਨਾਮੇ ਆਪਣੇ ਹੱਥੀਂ ਲਿਖਣ ਦੀ ਖੇਚਲ ਕਰਦੇ ਸਨ। ਗੁਰੂ ਦੇ ਆਪਣੇ ਹਸਤ-ਕਮਲਾਂ ਦੇ ਲਿਖੇ ਹੋਏ ਮੂਲ-ਮੰਤਰ, ਤਬੱਰੁਕ ਵਜੋਂ, ਬੀੜਾਂ

---

4. ਵਿਅਕਤੀਗਤ ਸਿੱਖਾਂ ਤੇ ਸਮੁੱਚੀ ਸੰਗਤ ਵੱਲ ਵੱਖ ਵੱਖ ਧਿਆਨ ਗੁਰੂ ਸਾਹਿਬਾਨ ਦੀ ਚਾਲੂ ਕੀਤੀ ਪ੍ਰਬੰਧਕੀ ਰਹੁ-ਰੀਤ ਦਾ ਭਾਗ ਸੀ। ਰਾਮਕਲੀ ਰਾਗ ਵਿਚ ਸੱਤੇ ਬਲਵੰਡ ਦੀ ਜੋ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਸੁਰੱਖਿਅਤ ਹੈ, ਉਸ ਵਿਚ ਗੁਰੂ ਰਾਮਦਾਸ ਜੀ ਦੀ ਮਹਿਮਾ ਕਰਦਿਆਂ, 'ਸਿੱਖਾਂ' ਤੇ 'ਸੰਗਤਾਂ' ਦਾ ਵੱਖ ਵੱਖ ਜ਼ਿਕਰ ਕੀਤਾ ਮਿਲਦਾ ਹੈ:
   "ਸਿੱਖੀ ਅਤੈ ਸੰਗਤੀ ਪਾਰਬ੍ਰਹਮ ਕਰਿ ਨਮਸਕਾਰਿਆ॥"
   ਅਰਥਾਤ, ਸਭ 'ਸਿੱਖਾਂ' ਅਤੇ 'ਸੰਗਤਾਂ' ਨੇ ਆਪ ਨੂੰ ਪਾਰਬ੍ਰਹਮ ਮੰਨ ਕੇ ਨਮਸਕਾਰ ਕੀਤੀ।

ਦੇ ਆਰੰਭ ਵਿਚ ਜਾਂ ਕੁੱਝ ਅੱਗੇ ਪਿੱਛੇ, ਬੜੇ ਅਦਬ-ਸਤਿਕਾਰ ਨਾਲ, ਬੇਲ-ਬੂਟਿਆਂ ਨਾਲ ਸ਼ਿੰਗਾਰੇ ਹਾਸ਼ੀਆਂ ਵਿਚਕਾਰ ਚੇਪੇ ਹੋਏ, ਹੁਣ ਵੀ ਮਿਲ ਜਾਂਦੇ ਹਨ। ਇਹੀ ਅਦਬ ਉਸ ਵੇਲੇ ਗੁਰੂ ਸਾਹਿਬ ਵੱਲੋਂ ਪਹੁੰਚੇ ਹੁਕਮਨਾਮਿਆਂ ਨੂੰ ਪ੍ਰਾਪਤ ਹੁੰਦਾ ਹੋਵੇਗਾ। ਏਥੋਂ ਤਕ ਕਿ ਸਿੱਖ, ਗੁਰੂ ਸਾਹਿਬ ਦੇ ਦਸਖ਼ਤੀ ਹੁਕਮਨਾਮੇ ਨੂੰ ਦੈਵੀ ਫ਼ਰਮਾਨ ਸਮਝਦੇ ਹੋਣਗੇ ਤੇ ਉਸ ਦੇ ਇਕ ਇਕ ਸ਼ਬਦ ਉੱਤੇ ਅਮਲ ਕਰਨ ਲਈ ਤਤਪਰ ਹੁੰਦੇ ਹੋਣਗੇ। ਉਸ ਵੇਲੇ ਦੇ ਸਿੱਖਾਂ ਦੀ ਸ਼ਰਧਾ ਦਾ ਇਹ ਹਾਲ ਸੀ ਕਿ ਗੁਰੂ ਬਣਨ ਤੋਂ ਪਹਿਲਾਂ, ਗੁਰੂ-ਪੁੱਤਰ ਵਾਲੀ ਪਦਵੀ ਤੋਂ ਲਿਖੇ ਗਏ ਹੁਕਮਨਾਮਿਆਂ ਨੂੰ ਵੀ ਇਸੇ ਪ੍ਰਕਾਰ ਦਾ ਸਤਿਕਾਰ ਮਿਲਦਾ ਹੋਵੇਗਾ। ਦੂਜੀ ਧਿਆਨ-ਯੋਗ ਗੱਲ ਇਹ ਹੈ ਕਿ ਗੁਰੂ ਸਾਹਿਬ ਨੇ, ਆਪਣੇ ਸੰਗਤ-ਕੇਂਦਰਾਂ ਉੱਤੇ ਰਹਿਣ ਵਾਲੇ ਤਕਰੀਬਨ ਹਰ ਸਿਰਕੱਢ ਸਿੱਖ ਦਾ ਨਾਂ, ਆਪਣੇ ਚੇਤੇ ਵਿਚ ਸੰਭਾਲਿਆ ਹੋਇਆ ਸੀ। ਇਕ ਹੁਕਮਨਾਮਾ ਐਸਾ ਹੈ ਜਿਸ ਵਿਚ 72 ਸਿੱਖਾਂ ਦੇ ਨਾਂ ਦਰਜ ਹਨ।[5] ਇਹ ਨਾਮ-ਸੂਚੀਆਂ, ਜਿੱਥੇ ਗੁਰੂ ਸਾਹਿਬ ਦੀ, ਇਕ ਇਕ ਸਿੱਖ ਨੂੰ, ਗੁਰੂ-ਨਿਜ਼ਾਮ ਵਿਚ ਪਰੋਈ ਰੱਖਣ ਦੀ ਤੀਬਰ ਇੱਛਾ ਦਾ ਪ੍ਰਗਟਾਵਾ ਹਨ, ਓਥੇ ਸਿੱਖਾਂ ਨੂੰ ਗੁਰੂ ਸਾਹਿਬ ਨਾਲ ਜੋੜਨ ਦਾ ਸਾਧਨ ਵੀ ਬਣਦੀਆਂ ਹੋਣਗੀਆਂ। ਗੁਰ-ਸਿੱਖ, ਹੁਕਮਨਾਮਿਆਂ ਵਿਚ ਆਪੋ-ਆਪਣੇ ਨਾਂ ਪੜ੍ਹ ਕੇ ਗਦ-ਗਦ ਹੋ ਜਾਂਦੇ ਹੋਣਗੇ। ਪਰ ਇਸ ਨਾਲੋਂ ਵੀ ਜ਼ਿਆਦਾ ਹੁਕਮਨਾਮਿਆਂ ਦੀ ਜਿਸ ਗੱਲ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਉਹ ਇਹ ਹੈ ਕਿ ਹਰ ਹੁਕਮਨਾਮਾ, ਹਰ ਸਿੱਖ ਨੂੰ ਇਹ ਵੀ ਚੇਤੇ ਕਰਾਉਂਦਾ ਹੋਵੇਗਾ ਕਿ ਉਸ ਨੇ ਸੰਗਤ ਦਾ ਭਾਗ ਬਣ ਕੇ ਰਹਿਣਾ ਹੈ; ਵਿਅਕਤੀਗਤ, ਸੰਗਤ-ਵਿਹੀਨ ਜੀਵਨ ਨਹੀਂ ਜੀਉਣਾ। ਗੁਰੂ ਸਾਹਿਬ ਦੇ ਮਨ ਵਿਚ ਸੰਗਤ-ਸੰਗਠਨ ਦਾ ਜਿੰਨਾ ਮਹੱਤਵ ਸੀ, ਉਸ ਦਾ ਅਨੁਮਾਨ ਏਥੋਂ ਲੱਗ ਸਕਦਾ ਹੈ ਕਿ ਇਨ੍ਹਾਂ ਹੁਕਮਨਾਮਿਆਂ ਵਿਚ ਸੰਗਤ ਦੇ ਮੁਖੀਏ ਦੀ ਆਗਿਆ ਨੂੰ, ਗੁਰੂ-ਆਗਿਆ ਤੁੱਲ ਮੰਨਣ ਦਾ ਆਦੇਸ਼ ਵੀ ਮੌਜੂਦ ਹੈ।[6] ਹੁਕਮਨਾਮਿਆਂ ਤੋਂ ਸੰਗਤ-ਵਿਵਸਥਾ ਦੀ ਕੁੱਝ ਇਸ ਤਰ੍ਹਾਂ ਦੀ ਨਿਯਮਾਵਲੀ ਉੱਘੜਦੀ ਹੈ:

(i) ਹਰ ਸੰਗਤ ਇਕ ਵੱਖਰੀ ਇਕਾਈ ਹੋਵੇਗੀ;

(ii) ਹਰ ਸੰਗਤ ਦਾ ਇਕ ਵੱਖਰਾ ਮੁਖੀਆ (ਮਸੰਦ) ਹੋਵੇਗਾ;

(iii) ਸੰਗਤ ਨੇ ਆਪਣੇ ਸਥਾਨਕ ਮੁਖੀ ਨੂੰ, ਗੁਰੂ ਦਾ ਪ੍ਰਤਿਨਿਧ ਮੰਨ ਕੇ, ਉਸ ਦੇ ਹਰ ਹੁਕਮ ਉੱਤੇ ਫੁੱਲ ਚਾੜ੍ਹਨੇ ਹੋਣਗੇ;

(iv) ਸਥਾਨਕ ਮੁਖੀਆਂ ਦੇ ਉੱਪਰ ਇਕ ਹੋਰ ਮੁਖੀ ਹੋਵੇਗਾ, ਜਿਸ ਦਾ ਅਧਿਕਾਰ-ਖੇਤਰ ਤਤਕਾਲੀ ਰਾਜ-ਪ੍ਰਬੰਧ ਦੀ ਸੂਬਾ-ਵੰਡ ਅਨੁਸਾਰ ਨਿਸਚਿਤ ਹੋਵੇਗਾ;[7]

(v) ਮਸੰਦ, ਹਰ ਸਿੱਖ ਪਾਸੋਂ ਕਾਰ-ਭੇਟ ਉਗਰਾਹ ਕੇ, ਗੁਰੂ-ਘਰ ਵਿਚ ਪਹੁੰਚਾਉਣ ਦੇ ਜ਼ਿੰਮੇਵਾਰ ਹੋਣਗੇ; ਆਦਿ।

ਸਿੱਖਾਂ ਨੂੰ ਸੰਗਤਾਂ ਵਿਚ ਸੰਗਠਿਤ ਕਰਨ ਵਾਲਾ ਕਾਰਜ ਗੁਰੂ ਤੇਗ਼ ਬਹਾਦਰ ਸਾਹਿਬ

5. ਵੇਖੋ, ਗੰ. 22, ਅ. 30.
6. ਉਦਾਹਰਣ ਲਈ ਵੇਖੋ, ਗੰ. 15, ਅ. 31.
7. ਵੇਖੋ, ਗੰ. 14, ਅ. 43.

ਨੂੰ ਵਿਰਸੇ ਵਿਚ ਮਿਲਿਆ ਸੀ।[8] ਹੁਕਮਨਾਮਿਆਂ ਰਾਹੀਂ ਇਸ ਸੰਗਠਨ ਨੂੰ ਮਜ਼ਬੂਤ ਰੱਖਣ, ਆਪਣੀਆਂ ਲੋੜਾਂ ਦੱਸ ਕੇ ਸਿੱਖ-ਸੰਗਤਾਂ ਦੇ ਸਿਦਕ ਦਾ ਇਮਤਿਹਾਨ ਲੈਣ ਤੇ ਅਸੀਸਾਂ ਦੇਣ ਦਾ ਰਿਵਾਜ, ਜਿਵੇਂ ਕਿ ਅਸੀਂ ਅੱਗੇ ਚੱਲ ਕੇ ਵੇਖਾਂਗੇ, ਪਹਿਲਾਂ ਹੀ ਮੌਜੂਦ ਸੀ। ਇਸ ਰਿਵਾਜ ਦੀ ਨਿਰੰਤਰਤਾ ਤੋਂ ਗੁਰੂ-ਪੱਧਤੀ ਦੀ ਬੁਨਿਆਦੀ ਇੱਕਤਾ, ਗੁਰੂ-ਪਰੰਪਰਾ ਦੇ ਨਿਰਵਿਘਨ ਵਿਕਾਸ ਤੇ ਇਸ ਵਿਚ ਯੋਜਨਾ-ਯੁਕਤ ਸੰਗਠਨ ਦੀ ਮਹੱਤਾ ਦਾ ਚੰਗੀ ਤਰ੍ਹਾਂ ਪਤਾ ਲੱਗਦਾ ਹੈ। ਸੰਗਤ-ਸੰਗਠਨ ਦੇ ਸੰਬੰਧ ਵਿਚ ਇਹ ਹੁਕਮਨਾਮੇ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਸਰਗਰਮੀ ਦੇ ਥੋੜੇ ਜਿਹੇ ਭਾਗ ਨੂੰ ਹੀ ਬੇਪੜਦ ਕਰ ਸਕਦੇ ਹਨ ਕਿਉਂਕਿ ਸਾਡੇ ਤਕ ਸਾਰੇ ਹੁਕਮਨਾਮੇ ਨਹੀਂ ਪਹੁੰਚ ਸਕੇ। ਫੇਰ ਵੀ ਇਸ ਅਲਪ ਜਿਹੇ ਦ੍ਰਿਸ਼ ਤੋਂ ਇਹ ਚਾਨਣ ਹੋ ਜਾਂਦਾ ਹੈ ਕਿ ਗੁਰਿਆਈ ਤੋਂ ਪਹਿਲਾਂ ਤੇ ਪਿੱਛੋਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਿੱਖ ਸਮਾਜ ਦੇ ਸੰਗਠਨ ਦਾ ਕੰਮ, ਜਿਸ ਤੇਜ਼ੀ ਨਾਲ ਹੱਥ ਵਿਚ ਲਿਆ ਤੇ ਜਿਸ ਤਰ੍ਹਾਂ ਉੱਤਰ-ਪੱਛਮੀ ਤੇ ਪੂਰਬੀ ਭਾਰਤ ਦੇ ਇਕ ਵੱਡੇ ਭੂ-ਭਾਗ ਨੂੰ ਆਪਣੇ ਮਤਿ ਦੇ ਸੂਤਰ ਵਿਚ ਪਰੋਣ ਦਾ ਉਪਰਾਲਾ ਕੀਤਾ, ਉਸ ਦਾ ਸਿੱਖ ਧਰਮ ਦੇ ਵਿਕਾਸ ਦੇ ਪ੍ਰਸੰਗ ਵਿਚ ਅਜੇ ਬੜਾ ਘੱਟ ਮੁਲੰਕਣ ਹੋਇਆ ਹੈ। ਇਹ ਅਨੁਮਾਨ ਵੀ ਸੌਖਿਆਂ ਹੀ ਲੱਗ ਜਾਂਦਾ ਹੈ ਕਿ 'ਸੰਗਤਾਂ' ਦੇ ਪੀਡੇ ਸੰਗਠਨ ਵਿਚ ਜੋ ਰਾਜਨੀਤੀ ਨਿਹਿਤ ਸੀ, ਭਾਵੇਂ ਉਹ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਵਿਰਸੇ ਵਿਚ ਹੀ ਮਿਲੀ ਸੀ, ਪਰ ਆਪ ਉਸ ਦੇ ਬੜੇ ਸਿਦਕੀ ਤੇ ਨਿਡਰ ਸਮਰਥਕ ਸਨ। ਇਸ ਰਾਜਨੀਤੀ ਦੇ ਕੁੱਝ ਸੂਤਰ, ਹੁਕਮਨਾਮਿਆਂ ਵਿਚ ਵਰਤੀਆਂ ਅਸੀਸਾਂ ਵਿੱਚੋਂ ਮਿਲ ਜਾਂਦੇ ਹਨ। ਗੁਰੂ ਸਾਹਿਬ ਦੀ ਮਨ-ਭਾਉਂਦੀ ਅਸੀਸ, ਜਿਸ ਨੂੰ ਹਰ ਹੁਕਮਨਾਮੇ ਵਿਚ ਪਹਿਲ ਪ੍ਰਾਪਤ ਹੈ, ਸੰਗਠਨ ਵਾਲੀ ਨੀਤੀ ਨਾਲ ਹੀ ਜਾ ਜੁੜਦੀ ਹੈ।

ਇਸ ਤੋਂ ਪਹਿਲਾਂ ਕਿ ਗੁਰੂ ਸਾਹਿਬ ਦੀਆਂ ਅਸੀਸਾਂ ਦੀ ਚਰਚਾ ਅੱਗੇ ਤੋਰੀ ਜਾਵੇ, ਇਕ ਦੋ ਹੁਕਮਨਾਮੇ ਪਾਠਕਾਂ ਦੇ ਸਨਮੁਖ ਹੋਣ ਤਾਂ ਸਿੱਖਾਂ, ਸੰਗਤਾਂ ਜਾਂ ਅਸੀਸਾਂ ਦੇ ਕ੍ਰਮ, ਆਦਿ ਬਾਰੇ ਜੋ ਕੁੱਝ ਕਿਹਾ ਜਾ ਚੁੱਕਾ ਹੈ, ਉਹ ਛੇਤੀ ਸਮਝ ਵਿਚ ਆ ਸਕਦਾ ਹੈ। ਇਸ ਲਈ ਏਥੇ ਦੋ ਹੁਕਮਨਾਮਿਆਂ ਦਾ ਪਾਠ ਨਕਲ ਕਰਦੇ ਹਾਂ। ਪਹਿਲਾ ਹੁਕਮਨਾਮਾ ਬਨਾਰਸ ਦੀ ਸੰਗਤ ਵੱਲ ਲਿਖਿਆ ਹੋਇਆ ਹੈ ਤੇ ਦੂਜਾ ਪਟਨੇ ਦੀ ਸੰਗਤ ਵੱਲ :

(ੳ) "ਭਾਈ ਜਵੇਹਰ ਦਾਸ ਭਾਈ ਕਿਰਪਾਲ ਦਾਸ ਭਾਈ ਕਲਿਆਨ ਮਲੁ ਭਾਈ ਭੋਤੀ ਭਾਈ ਸੇਠ ਬਾਬੂ ਰਾਇ ਭਾਈ ਭਿਖਾਰੀ ਮਹਾਰਾਜ ਰਾਮਾ ਬਾਲ ਕਿਸਨ ਮਾਨ ਸਿੰਘ ਛੁਟਮਲ ਨਦਰੂਪ ਸਰਬਤ ਸੰਗਤਿ ਬਨਾਰਸ ਕੀ ਗਿਰਦ ਨਿਵਾਹੀ ਕੀ ਗੁਰੂ ਰਖੈਗਾ...।"[9]

ਜਾਂ

(ਅ) "ਭਾਈ ਦਿਆਲ ਦਾਸ ਭਾਈ ਰਾਮਰਾਇ ਭਾਈ ਦਰਬਾਰੀ ਭਾਈ ਚੈਨ ਸੁਖ ਭਾਈ ਮਿਹਰਚੰਦੁ ਭਾਈ ਸੋਭਾਚੰਦੁ ਭਾਈ ਜੇਠ ਮਲੁ ਭਾਈ ਡੇਡਮਲ ਭਾਈ ਨੰਦਕੁਆਰ ਭਾਈ

---

8. ਗੁਰੂ ਤੇਗ਼ ਬਹਾਦਰ ਸਾਹਿਬ ਤੋਂ ਪਹਿਲੇ ਦੇ ਗੁਰੂ ਸਾਹਿਬਾਨ ਦੇ ਤਿੰਨ ਹੁਕਮਨਾਮੇ ਪ੍ਰਾਪਤ ਹਨ— ਦੋ ਗੁਰੂ ਹਰਿਗੋਬਿੰਦ ਸਾਹਿਬ ਦੇ ਆਪਣੀ ਕਲਮ ਨਾਲ ਲਿਖੇ ਤੇ ਇਕ ਗੁਰੂ ਹਰਿਕ੍ਰਿਸ਼ਨ ਸਾਹਿਬ ਵੱਲੋਂ ਆਪ ਦੇ ਲਿਖਾਰੀ ਦਾ ਲਿਖਿਆ ਹੋਇਆ (ਕ੍ਰਮਵਾਰ ਗੰ. 2, 3 ਅਤੇ 6, ਅ. 5, 6, 7, 9 ਅਤੇ 15).

9. ਵੇਖੋ, ਗੰ. 18, ਅ. 44.

ਦੀਨਦਿਆਲ ਭਾਈ ਮਿਹਰਚੰਦੁ ਭਾਈ ਪਰਾਨਨਾਥ ਭਾਈ ਹੀਰਾਨੰਦ ਭਾਈ ਸੋਭਾਚੰਦੁ ਭਾਈ ਕਵਲਨੈਨ ਭਾਈ ਰਾਘੋ ਦਾਸੁ ਭਾਈ ਪਹਲਾਦ ਦਾਸੁ ਭਾਈ ਮੁਰਲੀ ਭਾਈ ਮੋਹਨਦਾਸੁ ਭਾਈ ਭਗਵਾਨ ਦਾਸੁ ਭਾਈ ਹਰਜੀਮਲੁ ਭਾਈ ਸਦਾਨੰਦੁ ਭਾਈ ਕਵਲਨੈਨ ਭਾਈ ਰਾਮਰਾਇ ਭਾਈ ਨੰਦਲਾਲ ਭਾਈ ਬਾਲੁ ਗੋਬਿੰਦ ਭਾਈ ਜਗਮੰਨ ਭਾਈ ਸੰਗਤ ਦਾਸੁ ਭਾਈ ਬੈਜਨਾਥ ਭਾਈ ਝਬਰ ਸਿੰਘ ਅਮਾਲੀਆ ਕਿਰਪਾਲ ਵੇਰੂ ਭਾਈ ਬਿੰਦਰਾਬਨ ਭਾਈ ਲਾਲਮੰਨ ਛਬੀਲਾ ਨੈਨਸੁਖ ਭਾਈ ਮੂਲਾ ਭਾਈ ਮਿਹਰਚੰਦ ਭਾਈ ਚੇਤਨ ਜਾਦੋ ਬੇਬੇ ਪੇੜੀ ਬਾਈ ਭਾਰਾ ਮਲੂਕਾ ਲਛੂਆ ਭਾਈ ਪਰਾਨ ਨਾਥੁ ਸਰਬਤਿ ਸੰਗਤਿ ਪਟਣੇ ਕੀ ਗੁਰੂ ਰਖੇਗਾ...।"[10]

'ੳ' ਹੁਕਮਨਾਮੇ ਵਿਚ ਥੋੜੇ ਨਾਂ ਹਨ ਅਤੇ 'ਅ' ਵਿਚ ਬਹੁਤੇ, ਪਰ ਦੁਹਾਂ ਦੀ ਤਰਤੀਬ ਹੈ: ਪਹਿਲਾਂ ਸਿੱਖਾਂ ਦੇ ਨਾਂ, ਫੇਰ 'ਸਰਬਤਿ ਸੰਗਤਿ', ਅੰਤ ਵਿਚ 'ਗੁਰੂ ਰਖੇਗਾ' ਦੀ ਅਸੀਸ ਅਤੇ ਇਸ ਅਸੀਸ ਉਪਰੰਤ ਹੁਕਮਨਾਮੇ ਦਾ ਅਗਲਾ ਭਾਗ। ਇਹੀ ਤਰਤੀਬ ਹਰ ਹੁਕਮਨਾਮੇ ਦੀ ਹੈ।

ਇਕ ਹੁਕਮਨਾਮਾ ਐਸਾ ਵੀ ਮਿਲਦਾ ਹੈ, ਜਿਸ ਵਿਚ ਸੰਬੋਧਨ ਇਕੱਲੇ ਸਿੱਖ (ਮਸੰਦ) ਨੂੰ ਹੈ। ਉਸ ਵਿਚ ਵੀ ਸਿੱਖ ਸਰਬਤ ਸੰਗਤਿ ਤੇ ਅਸੀਸ ਵਾਲੀ ਦੱਸੀ ਜਾ ਚੁੱਕੀ ਤਰਤੀਬ, ਬਾਕੀ ਹੁਕਮਨਾਮਿਆਂ ਵਾਲੀ ਹੀ ਹੈ, ਇਸ ਦਾ ਆਰੰਭਿਕ ਵਾਕ ਹੈ:

"ਭਾਈ ਜਵੇਹਰੀ ਸਰਬਤਿ ਸੰਗਤਿ ਗੁਰੂ ਰਖੇਗਾ.....॥[11]

## 3

ਹੁਕਮਨਾਮਿਆਂ ਵਿਚ, ਆਮ ਤੌਰ ਉੱਤੇ, ਖ਼ਾਸ ਖ਼ਾਸ ਅਸੀਸਾਂ ਦੀ ਵਰਤੋਂ ਖ਼ਾਸ ਖ਼ਾਸ ਮੌਕਿਆਂ ਨਾਲ ਸੰਬੰਧਿਤ ਦਿੱਸਦੀ ਹੈ। ਮਿਸਾਲ ਵਜੋਂ, ਸਿੱਖਾਂ ਦੇ ਸੰਗਤ ਵਾਲੇ ਸ਼ੰਬੋਧਨ ਤੋਂ ਝੱਟ ਹੀ ਪਿੱਛੋਂ 'ਗੁਰੂ ਰਖੇਗਾ' ਅਸੀਸ ਦੀ ਵਰਤੋਂ ਮਿਲਦੀ ਹੈ। ਇਸ ਅਸੀਸ ਨਾਲ ਕਿਸੇ ਤਰ੍ਹਾਂ ਦੀ ਸ਼ਰਤ ਨਹੀਂ ਬੱਝੀ ਹੋਈ। ਇਹ ਸਰਬੱਤ ਪਾਠਕਾਂ ਤੇ ਸਰੋਤਿਆਂ ਨੂੰ ਨਿਹਾਲ ਕਰਨ ਵਾਲੀ ਅਸੀਸ ਹੈ। ਐਸੀਆਂ ਅਸੀਸਾਂ ਵੀ ਹਨ, ਜੋ ਸਿੱਖਾਂ ਵੱਲੋਂ ਕੀਤੀ ਗਈ ਸੇਵਾ ਉੱਤੇ ਇਨਾਮ ਵਜੋਂ ਬਖ਼ਸ਼ੀਆਂ ਗਈਆਂ ਜਾਂ ਭਵਿੱਖ ਵਿਚ ਕੀਤੀ ਜਾਣ ਵਾਲੀ ਸੇਵਾ ਲਈ ਅਗਾਊਂ ਬਖ਼ਸ਼ੀਆਂ ਗਈਆਂ ਹਨ। ਦੋਹਾਂ ਸ਼੍ਰੇਣੀਆਂ ਦੀਆਂ ਅਸੀਸਾਂ ਕਿਸੇ ਕਾਰਜ ਦੀ ਪੂਰਤੀ ਉੱਤੇ ਨਿਰਭਰ ਹਨ, ਜਿਵੇਂ:

"ਭਾਈ ਜਵੇਹਰ ਮਲ.....ਦੂਰਗਾ ਦਾਸ ਮੰਨੀ ਕੋਕਾ ਦੇਉ ਸਰਬਤਿ ਸੰਗਤਿ ਬਨਾਰਸ ਕੀ ਗੁਰੂ ਰਖੇਗਾ.....ਕਾਰ ਭਾਈ ਦਿਆਲ ਦਾਸ ਭੇਜੀ ਥੀ ਸੋ ਹਜੂਰਿ ਪਹੁੰਚੀ ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ ਭਾਈ ਦਿਆਲ ਦਾਸ ਕਹੇ ਸੋ ਸੰਗਤਿ ਮੰਨਦੇ ਰਹਣਾ ਸਿਖਾਂ ਕਾ ਭਲਾ ਹੋਗੁ॥"[12]

---

10. ਵੇਖੋ, ਗੰ. 23, ਅ. 34.
11. ਵੇਖੋ, ਅ. 48.
12. ਵੇਖੋ, ਅ. 45.

ਏਥੇ 'ਗੁਰੂ ਰਖੇਗਾ' ਵਾਲੀ ਅਸੀਸ, ਸਿੱਖਾਂ ਦੀ ਸਰਬੱਤ ਸੰਗਤ ਲਈ, ਸਤਿਗੁਰੂ ਦੀ ਸ਼ੁਭ-ਕਾਮਨਾ ਦੀ ਸੂਚਕ ਹੈ। ਅਗਲੀ ਅਸੀਸ, 'ਸੰਗਤਿ ਕੇ ਮਨੋਰਥ ਗੁਰੂ ਪੂਰੇ ਕਰੇਗਾ', ਸੰਗਤ ਵੱਲੋਂ ਗੁਰੂ ਸਾਹਿਬ ਦੀ ਸੇਵਾ ਵਿਚ ਭੇਟ ਕੀਤੇ ਜਾ ਚੁੱਕੇ ਤਿਲ-ਫੁਲ ਦੀ ਰਸੀਦ ਵੀ ਹੈ ਤੇ ਉਸ ਦਾ ਸਿਰੋਪਾ ਵੀ, ਪਰ ਅਗਲੇਰੀ, ਤੀਜੀ ਅਸੀਸ, 'ਸਿਖਾਂ ਕਾ ਭਲਾ ਹੋਗੁ' ਨਾਲ ਇਕ ਸ਼ਰਤ ਲੱਗੀ ਹੋਈ ਹੈ, ਉਹੀ ਸਿੱਖ ਇਸ ਦਾ ਭਾਗੀ ਹੋ ਸਕੇਗਾ ਜੋ ਭਾਈ ਦਿਆਲ ਦਾਸ ਦੀ ਆਗਿਆ ਦੇ ਅਧੀਨ ਰਹਿਣ ਵਾਲੇ ਹੁਕਮ ਉੱਤੇ ਅਮਲ ਕਰੇਗਾ।

ਇਕ ਹੋਰ ਉਦਾਹਰਣ ਵੇਖੀਏ :

> "ਭਾਈ ਦਿਆਲ ਦਾਸੁ...ਬਾਬਾ ਸਦਾਨੰਦ ਸਾਧੂ ਸਰਬਤ ਸੰਗਤਿ ਪਟਣੇ ਕੀ ਗੁਰ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਉਰੇ ਸੰਗਤਿ ਕਾ ਭਲਾ ਹੋਵੈ ਕਾਰ ਭੇਟ ਕਪੜੇ ਭਾਈ ਮਿਹਰਚੰਦੁ ਭਾਈ ਕਲਿਆਨਿ ਰਾਇ ਹਥਿ ਭੇਜੀ ਥੀ ਸੋ ਹਜੂਰਿ ਪਹੁਚੀ ਸੰਗਤਿ ਕੇ ਰੁਜਗਾਰ ਵਿਚਿ ਗੁਰੂ ਬਰਕਤਿ ਕਰੈਗਾ ਪਟਣਾ ਗੁਰੂ ਕਾ ਘਰੁ ਹੈ ਸੰਗਤਿ ਕਾ ਭਲਾ ਹੋਵੇਗਾ।"[13]

'ਗੁਰ ਰਖੈਗਾ', ਗੁਰੂ ਸਾਹਿਬ ਦੀ ਸਰਬੱਤ ਦੇ ਕਲਿਆਣ ਵਾਲੀ ਆਸ਼ੀਰਵਾਦ ਹੈ, ਪਰ 'ਜਨਮੁ ਸਉਰੇ' ਤੇ 'ਸੰਗਤਿ ਕਾ ਭਲਾ ਹੋਵੈ' ਦਾ ਸੰਬੰਧ 'ਗੁਰੂ ਗੁਰੂ ਜਪਣਾ' ਨਾਲ ਜੁੜਿਆ ਹੋਇਆ ਹੈ। ਇਨ੍ਹਾਂ ਅਸੀਸਾਂ ਦੇ ਭਾਗੀ ਬਣਨ ਲਈ, ਲੱਗੀ ਸ਼ਰਤ ਪੂਰੀ ਕਰਨੀ ਜ਼ਰੂਰੀ ਹੈ; ਸਿੱਖ ਨੂੰ ਚਾਹੀਦਾ ਹੈ ਕਿ 'ਗੁਰੂ, ਗੁਰੂ' ਜਪੇ; ਜੇ ਨਹੀਂ ਜਪਦਾ ਤਾਂ ਇਨ੍ਹਾਂ ਅਸੀਸਾਂ ਉੱਤੇ ਉਸ ਦਾ ਹੱਕ ਵੀ ਨਹੀਂ ਬਣ ਸਕਦਾ। ਉਹ ਇਹ ਉਲਾਂਭਾ ਨਹੀਂ ਦੇ ਸਕਦਾ ਕਿ ਗੁਰੂ ਸਾਹਿਬ ਦੀ ਅਸੀਸ ਨਾਲ ਮੇਰਾ 'ਜਨਮ' ਨਹੀਂ 'ਸਉਰਿਆ' ਜਾਂ 'ਭਲਾ' ਨਹੀਂ ਹੋਇਆ। ਉਪਰੋਕਤ ਹੁਕਮਨਾਮੇ ਦੀਆਂ ਇਨ੍ਹਾਂ ਦੋਹਾਂ ਅਸੀਸਾਂ, 'ਜਨਮੁ ਸਉਰੇ' ਤੇ 'ਸੰਗਤਿ ਕਾ ਭਲਾ ਹੋਵੈ' ਦੇ ਆਧਾਰ ਵਾਲਾ ਕਾਰਜ (ਗੁਰੂ ਗੁਰੂ ਜਪਣਾ), ਪਟਣੇ ਦੇ ਸਿੱਖਾਂ ਦੇ ਹੱਥਾਂ ਵਿਚ ਹੁਕਮਨਾਮੇ ਦੇ ਪਹੁੰਚਣ ਤੋਂ ਪਿੱਛੋਂ ਹੀ ਚਾਲੂ ਹੋ ਸਕਦਾ ਸੀ। ਅਸੀਸਾਂ ਦਾ ਅਮਲ ਵੀ, ਇਸੇ ਲਈ, ਭਵਿੱਖ ਵਿਚਿ ਹੀ ਚਾਲੂ ਹੋਣਾ ਸੀ, ਪਰ ਇਨ੍ਹਾਂ ਤੋਂ ਅਗਲੀਆਂ ਅਸੀਸਾਂ, 'ਸੰਗਤਿ ਕੇ ਰੁਜਗਾਰ ਵਿਚ ਗੁਰੂ ਬਰਕਤਿ ਕਰੈਗਾ', 'ਪਟਣਾ ਗੁਰੂ ਕਾ ਘਰੁ ਹੈ' ਤੇ 'ਸੰਗਤਿ ਕਾ ਭਲਾ ਹੋਵੇਗਾ', ਇਕ ਬੀਤ ਚੁੱਕੇ ਅਮਲ ਨਾਲ ਨੱਥੀ ਹਨ; ਅਰਥਾਤ ਸੰਗਤ ਵੱਲੋਂ ਗੁਰੂ ਜੀ ਦੀ ਸੇਵਾ ਵਿਚ 'ਕਾਰ ਭੇਟ ਕਪੜੇ' ਭੇਜੇ ਜਾਣੇ। ਗੁਰੂ ਸਾਹਿਬ ਵੱਲੋਂ, ਅਸੀਸਾਂ ਦੇ ਰੂਪ ਵਿਚ, ਇਨ੍ਹਾਂ ਵਸਤਾਂ ਦੀ ਪਹੁੰਚ ਦੀ ਸੂਚਨਾ ਭੇਜੀ ਗਈ ਹੈ, ਪਰ ਨਾਲ ਹੀ, ਆਪਣੀ ਖ਼ੁਸ਼ੀ ਪ੍ਰਗਟਾਉਣ ਲਈ, ਸਾਰੀ ਸੰਗਤਿ ਦੇ 'ਰੁਜਗਾਰ ਵਿਚਿ ਬਰਕਤਿ' ਦੀ ਅਸੀਸ ਭੇਜੀ ਹੈ; ਸੰਗਤ ਦੇ ਸ਼ਹਿਰ, ਪਟਣੇ ਨਾਲ, ਅਤਿਅੰਤ ਨਿੱਘੀ ਮੋਹ ਜਣਾਈ ਹੈ ਤੇ ਸਭ ਦਾ 'ਭਲਾ' ਲੋਚਿਆ ਹੈ। ਗੁਰੂ ਸਾਹਿਬ ਆਪਣੇ ਸਿੱਖਾਂ ਪਾਸੋਂ ਤਿਲ-ਫੁਲ ਪ੍ਰਾਪਤ ਕਰ ਕੇ, ਨਿੱਘੀਆਂ ਅਸੀਸਾਂ ਨਾਲ ਉਨ੍ਹਾਂ ਦੀਆਂ ਝੋਲੀਆਂ ਭਰ ਰਹੇ ਦਿੱਸਦੇ ਹਨ।

---

13. ਵੇਖੋ, ਗੰ. 22, ਅ. 30.

## 4

ਜਿਹੜੇ 22 ਹੁਕਮਨਾਮੇ ਅਸੀਂ ਇਸ ਲੇਖ ਲਈ ਪਰਵਾਨ ਕੀਤੇ ਹਨ, ਉਨ੍ਹਾਂ ਵਿਚ ਅਸੀਸਾਂ ਦਾ ਬਿਉਰਾ ਇਸ ਪ੍ਰਕਾਰ ਹੈ :

| | ਅਸੀਸ | ਸੰਬੰਧਿਤ ਹੁਕਮਨਾਮਿਆਂ ਦੇ ਅੰਕ[14] |
|---|---|---|
| (ੳ) | | |
| (i)[15] | ਗੁਰੂ ਰਖੇਗਾ | 1,1,1,2,3,3,4,5,6,8,9. |
| | ਗੁਰੂ ਤੁਸਾਡੀ ਰਖੇਗਾ | 11,12,13,14,15,18,20,22. |
| (ii)[16] | ਗੁਰੂ ਸੰਗਤ ਦੀ ਬਾਹੁੜੀ ਕਰੇਗਾ | 18,22. |
| | ਗੁਰੂ ਬਾਹੁੜੀ ਕਰੇਗਾ | 21. |
| | ਸੰਗਤ ਕੀ ਬਾਹੁੜੀ ਹੋਗੁ | 2,18,21. |
| | ਸੰਗਤ ਕੀ ਬਹੁੜੀ ਹੋਈ | 10,13. |
| (ਅ) | | |
| (i)[17] | ਰੁਜਗਾਰ ਹੋਗੁ | 14,16,16. |
| | ਗੁਰੂ ਰੁਜਗਾਰ ਕਰੇਗਾ | 5,16. |
| | ਰੁਜਗਾਰ ਮੋ ਬਰਕਤਿ ਹੋਵੇਗੀ | 20. |
| | ਰੁਜਗਾਰ ਵਿਚਿ ਗੁਰੂ ਬਰਕਤਿ ਕਰੇਗਾ | 7,15. |
| | ਰੁਜਗਾਰ ਮੋ ਬਰਕਤਿ ਹੋਗੁ | 12,17. |
| | ਰੁਜਗਾਰ ਮੋ ਬਰਕਤਿ ਕਰੇਗਾ | 19,20. |
| (ii)[18] | ਰਿਜਕ ਵਧੇਗਾ | 10. |

14 ਹੁਕਮਨਾਮਿਆਂ ਦੇ ਇਸ ਥਾਂ ਦਿੱਤੇ ਅੰਕਾ ਦੇ ਮੁਕਾਬਲੇ ਉੱਤੇ ਡਾ. ਗੰਡਾ ਸਿੰਘ ਤੇ ਅਸ਼ੋਕ ਜੀ ਦੇ ਗ੍ਰੰਥਾ ਵਿਚਲੇ ਹੁਕਮਨਾਮਿਆਂ ਦੇ ਨੰਬਰਾਂ ਦੀ ਚਾਬੀ ਲਈ ਵੇਖੋ ਇਸੇ ਲੇਖ ਦਾ ਫ਼ੁਟ-ਨੋਟ ਨੰਬਰ 1.

15. ਇਸੇ ਸ੍ਰੇਣੀ ਦੀਆਂ ਅਸੀਸਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਵਿਚ ਇਸ ਤਰ੍ਹਾਂ ਹਨ :
'ਗੁਰੂ ਤੁਸਾਡੀ ਲਜ ਰਖੇਗਾ', 'ਗੁਰੂ ਤੇਰੀ ਰਖੇਗਾ'। ਗੰ. 2, ਅ. 5, 6, 7.

16. ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਵਿਚ ਇਹ ਅਸੀਸ ਨਹੀਂ ਮਿਲਦੀ, ਪਰ ਗੁਰੂ ਹਰਿਕ੍ਰਿਸਨ ਸਾਹਿਬ ਵਾਲੇ ਹੁਕਮਨਾਮੇ ਵਿਚ ਦੋ ਵਾਰੀ ਆਉਂਦਾ ਹੈ :
'ਗੁਰੂ ਸੰਗਤਿ ਕੀ ਬਾਹੁੜੀ ਕਰੇਗਾ'। ਗੰ. 6, ਅ. 15.

17 ਮਿਲਾਨ ਲਈ, ਵੇਖੋ ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ ਵਿਚ ਇਨ੍ਹਾਂ ਅਸੀਸਾਂ ਦਾ ਰੂਪ :
'ਸੰਗਤਿ ਕਾ ਰੁਜਗਾਰ ਹੋਗੁ'—ਤਿੰਨ ਵਾਰੀ।
ਗੁਰੂ ਹਰਿਕ੍ਰਿਸਨ ਸਾਹਿਬ ਦੇ ਹੁਕਮਨਾਮੇ ਵਿਚ ਇਹ ਅਸੀਸ ਮਿਲਦੀ ਹੈ :
'ਸੰਗਤ ਕਾ ਗੁਰੂ ਰੁਜਗਾਰ ਕਰੇਗਾ'। ਗੰ. 6, ਅ. 15.

18. ਮਿਲਾਨ ਕਰੋ, ਗੁਰੂ ਹਰਿਗੋਬਿੰਦ ਸਾਹਿਬ ਦੀ ਅਸੀਸ ਨਾਲ :
'ਤਿਸ ਨੂੰ ਕਦੇ ਕਿਛ ਥੁੜ੍ਹ ਨ ਹੈਸੁ'। ਗੰ. 3, ਅ. 8.

(ਏ)

| | |
|---|---|
| (i)[19] ਮਨੋਰਥ ਗੁਰੂ ਪੂਰੇਗਾ | 16. |
| ਮਨੋਰਥ ਪੂਰੇ ਹੋਵਹਿਗੇ | 17. |
| ਗੁਰੂ...ਮਨੋਰਥ ਪੂਰੇ ਕਰੇਗਾ | 7,19. |
| ਮਨੋਰਥ ਗੁਰੂ ਪੂਰੇ ਕਰੇਗਾ | 1,8,10,11,13,18,20. |
| ਮਨੋਰਥ ਪੂਰੇ ਗੁਰੂ ਕਰੇਗਾ | 10. |
| (ii)[20] ਨਿਹਾਲ ਹੋਏ | 9. |

(ਸ)

| | |
|---|---|
| (i) ਤੁਸਾਡਾ ਘਰ ਗੁਰੂ ਕਾ ਹੈ | 3. |
| ਰਮਦਾਸ ਜਗਦੇਉ ਕਾ ਘਰੁ ਹੈ | |
| ਸੋ ਗੁਰੂ ਦਾ ਹੈ | 1,1. |
| ਪਟਣਾ ਗੁਰੂ ਕਾ ਘਰਿ ਹੈ | 15,17,18,18,19. |
| (ii)[21] ਤੂ ਗੁਰੂ ਦਾ ਪੁਤੁ ਹੈ | 1,1. |
| (iii) ਏਸ ਥਾਉ ਦਾ ਸਭ ਮਦਾਰ | |
| ਤੁਸਾ ਉਪਰਿ ਹੈ | 1,1. |

(ਹ)

| | |
|---|---|
| ਭਲਾ ਹੋਵੇਗਾ | 15. |
| ਭਲਾ ਹੋਗੁ | 4,6,8,11,17,17,18. |
| ਭਲਾ ਹੋਇ | 11. |
| ਭਲਾ ਹੋਵੇ | 15,18. |

---

19. ਇਨ੍ਹਾਂ ਅਸੀਸਾਂ ਦਾ ਮਿਲਾਨ ਕਰੋ, ਗੁਰੂ ਹਰਿਗੋਬਿੰਦ ਸਾਹਿਬ ਦੀਆਂ ਅਸੀਸਾਂ ਨਾਲ:
'ਸੰਗਤ ਦੀ ਕਾਮਨਾ ਗੁਰੂ ਪੂਰੀ ਕਰੇਂਗੇ'। ਗੰ. 2, ਅ. 5,6,7.
'ਸੰਗਤ ਦੀ ਮਨਸਾ ਪੂਰੀ ਹੋਗੁ'। ਗੰ. 2, ਅ. 5,6,7, ਤੇ
'ਸੰਗਤ ਦੀ ਕਾਮਨਾ ਪੂਰੀ ਹੋਗੁ'। ਗੰ. 8, ਅ. 8.
ਇਹੀ ਅਸੀਸ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਹੁਕਮਨਾਮੇ ਵਿਚ ਇਸ ਤਰ੍ਹਾਂ ਹੈ:
'ਸਭ ਮਨੋਰਥ ਪੂਰੇ ਹੋਨਗੇ'। ਗੰ. 6, ਅ. 15.
20. ਮਿਲਾਨ ਕਰੋ, ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਅਸੀਸ ਨਾਲ:
'ਨਿਹਾਲ ਹੋਏ'। ਗੰ. 6, ਅ. 15.
21. ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਹੁਕਮਨਾਮੇ ਵਿਚ ਇਹ ਅਸੀਸ ਇਸ ਤਰ੍ਹਾਂ ਹੈ:
'ਸਭ ਮੇਰੇ ਪੁਤ ਹੈਨਿ'। ਗੰ. 2, ਅ. 5,6,7.
'ਸ' ਸ਼੍ਰੇਣੀ ਦੀਆਂ ਕੁੱਝ ਹੋਰ ਅਸੀਸਾਂ ਇਸ ਤਰ੍ਹਾਂ ਹਨ:
'ਗੁਰੂ ਦੀਨਾ ਦੇ ਹੋਂਦੇ ਹੋਇ'। ਗੰ. 2, ਅ. 5,6,7.
'ਤੁਸਾਡਾ ਜੀਉ ਪਿੰਡ ਸਭ ਗੁਰੂ ਦਾ ਹਇ'। ਗੰ. 2, ਅ. 5,6,7. ਤੇ
'ਪੂਰਬ ਦੀ ਸੰਗਤਿ ਗੁਰੂ ਦਾ ਖ਼ਾਲਸਾ'। ਗੰ. 3, ਅ. 15.

(ਕ)

| | | |
|---|---|---|
| (i)[22] | ਹਜੂਰ ਪਹੁਚੇਗੀ | 6,8. |
| | ਗੁਰੂ ਸਭ ਥਾਇ ਪਾਈ | 17. |
| | ਦਰਗਾਹ ਥਾਇ ਪਵਗ | 5. |
| | ਪੈਸੇ ਕੀ ਮੁਹਰ ਥਾਇ ਪੜੇਗੀ | 20. |
| | ਗੁਰੂ ਕੀ ਦਰਗਾਹ ਥਾਇ ਪੜੇਗੀ | 18. |
| (ii)[23] | ਖੁਸੀ ਹੈ | 1,3. |
| | ਮੇਰੀ ਖੁਸੀ ਹੈ | |
| (ਖ)[24] | ਜਨਮ ਸਉਰੇ | 5,10,11,12,15,18. |
| | ਜਨਮ ਸਵਰੇ | |

## 5

ਹੁਣ ਆਈਏ ਉਪਰੋਕਤ ਅਸੀਸਾਂ ਦੇ ਸ਼ਬਦਾਰਥ ਤੇ ਭਾਵਾਰਥ ਵੱਲ:

(ੳ) (i) ਪਹਿਲੀ ਸ਼੍ਰੇਣੀ ਵਿਚ 'ਗੁਰੂ ਰਖੇਗਾ' ਤੇ 'ਗੁਰੂ ਤੁਸਾਡੀ ਰਖੇਗਾ' ਅਸੀਸਾਂ ਆਉਂਦੀਆਂ ਹਨ। ਏਥੇ 'ਰੱਖਣ' ਸ਼ਬਦ ਦੀ ਵਰਤੋਂ 'ਰਖਿਆ' ਜਾਂ 'ਹਿਫ਼ਾਜ਼ਤ' ਦੇ ਅਰਥਾਂ ਵਿਚ ਹੋਈ ਹੈ। ਇਨ੍ਹਾਂ ਅਰਥਾਂ ਵਿਚ ਇਸ ਸ਼ਬਦ ਦੀ ਵਰਤੋਂ ਗੁਰੂ ਗ੍ਰੰਥ ਸਾਹਿਬ ਵਿਚ ਆਮ ਹੈ।[25] ਖ਼ੁਦ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ

---

22. ਮਿਲਾਨ ਲਈ ਵੇਖੋ, ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ:
'ਗੁਰੂ ਥਾਇ ਪਾ(ਇ)ਆ'। ਗੰ. 2, ਅ. 5,6,7.
'ਗੁਰੂ ਸਭ ਥਾਇ ਪਾਈ'। ਗੰ. 2, ਅ. 5,6,7.
'ਗੁਰੂ ਦੀ ਦਰਗਾਹ ਥਾਇ ਪਵਗੁ'। ਗੰ. 3, ਅ. 9.
ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਹੁਕਮਨਾਮੇ ਵਿਚ ਹੈ:
'ਹਜੂਰ ਮੁਜਰਾ ਹੋਆ'। ਗੰ. 6, ਅ.15.
23. ਮਿਲਾਨ ਲਈ ਵੇਖੋ, ਗੁਰੂ ਹਰਿਗੋਬਿੰਦ ਸਾਹਿਬ ਦਾ ਇਕ ਹੁਕਮਨਾਮਾ:
'ਸੰਗਤਿ ਉਪਰਿ ਗੁਰੂ ਦੀ ਖਰੀ ਖੁਸੀ'। ਗੰ. 2, ਅ. 5,6,7.
ਗੁਰੂ ਹਰਿਕ੍ਰਿਸ਼ਨ ਸਾਹਿਬ ਵਾਲੇ ਹੁਕਮਨਾਮੇ ਵਿਚ ਇਹ ਅਸੀਸਾਂ ਇਸ ਤਰ੍ਹਾਂ ਹਨ:
'ਸ੍ਰੀ ਗੁਰੂ ਜੀਉ ਦੀ ਖੁਸੀ ਹੋਈ'। ਗੰ. 6, ਅ. 15.
'ਸ੍ਰੀ ਗੁਰੂ ਜੀਉ ਦੀ ਖਰੀ ਖੁਸੀ ਹੈ'। ਗੰ. 6, ਅ. 15.
'ਤੁਸਾਂ ਉਪਰਿ ਖੁਸੀ ਹੈ'। ਗੰ. 6, ਅ. 15.
24. ਮਿਲਾਨ ਲਈ ਵੇਖੋ, ਗੁਰੂ ਹਰਿਗੋਬਿੰਦ ਸਾਹਿਬ ਦੀ ਅਸੀਸ:
'ਜਨਮ ਸਵਰੂ' (ਦੋ ਵਾਰੀ) ਤੇ 'ਜਨਮ ਸਵਰੇ' (ਇਕ ਵਾਰੀ)। ਗੰ. 2,3; ਅ. 5,6,7,8.
25. ਮਿਸਾਲ ਲਈ ਵੇਖੋ, ਗੁਰੂ ਗ੍ਰੰਥ ਸਾਹਿਬ ਤੇ ਭਾਈ ਗੁਰਦਾਸ ਵਿੱਚੋਂ ਕੁੱਝ ਤੁਕਾਂ:
1. ਐਥੈ ਓਥੈ ਤੂੰਹੈ ਰਖਵਾਲਾ॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 132)*
2. ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥ *(ਉਹੀ, ਪੰਨਾ 710)*
3. ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ॥
*(ਉਹੀ, ਪੰਨਾ 310)*

ਵਿਚ ਵੀ ਇਹ ਸ਼ਬਦ ਇਨ੍ਹਾਂ ਹੀ ਅਰਥਾਂ ਵਿਚ ਵਰਤਿਆ ਮਿਲ ਜਾਂਦਾ ਹੈ :

**ਨਾਨਕ ਸਰਨ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥**

*(ਜੈਤਸਰੀ, ਪੰਨਾ 703)*

ਜਾਂ

**ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥** *(ਉਹੀ, ਪੰਨਾ 703)*

ਜਾ

**ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥੨॥੧॥**

*(ਬਿਲਾਵਲ, ਪੰਨਾ 830)*

ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਵਿਚ ਰੱਖਣਹਾਰ ਪ੍ਰਭੂ ਹੈ, ਰੱਖਿਆ, ਸ਼ਰਨਾਗਤੀ ਜਾਂ ਓਟ ਦੀ ਝਾਕ ਪ੍ਰਭੂ ਪਾਸੋਂ ਹੀ ਹੋ ਸਕਦੀ ਹੈ :

**ਜਨ ਨਾਨਕ ਹਰਿ ਕੀ ਸਰਨਾਇ ॥** *(ਬਸੰਤੁ ਹਿੰਡੋਲ, ਪੰਨਾ 1186)*

**ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥**

*(ਸੋਰਠਿ, ਪੰਨਾ 632)*

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥** *(ਉਹੀ, ਪੰਨਾ 632)*

ਜਾਂ

**ਰੇ ਮਨ ਓਟ ਲੇਹੁ ਹਰਿ ਨਾਮਾ ॥** *(ਰਾਮਕਲੀ, ਪੰਨਾ 901)*

ਪਰ ਹੁਕਮਨਾਮਿਆਂ ਵਿਚ ਗੁਰੂ ਸਾਹਿਬ ਸਿੱਖਾਂ ਤੇ ਸੰਗਤਾਂ ਦੀ ਰੱਖਿਆ ਦੀ ਜ਼ਿੰਮੇਵਾਰੀ ਆਪ ਚੁੱਕਦੇ ਪ੍ਰਤੀਤ ਹੁੰਦੇ ਹਨ। 'ੳ' (i) ਸ਼੍ਰੇਣੀ ਦੀਆਂ ਅਸੀਸਾਂ ਵਿਚ ਤਾਂ 'ਗੁਰੂ' ਦਾ ਜ਼ਿਕਰ ਸਪਸ਼ਟ ਰੂਪ ਵਿਚ ਆਉਂਦਾ ਹੀ ਹੈ, 'ੳ' (ii) ਭਾਗ ਦੀਆ ਅਸੀਸਾਂ (ਸੰਗਤ ਕੀ ਬਾਹੁੜੀ ਹੋਗੁ' ਜਾਂ 'ਸੰਗਤ ਕੀ ਬਾਹੁੜੀ ਹੋਈ') ਦਾ ਜੋੜ ਵੀ ਪ੍ਰਸੰਗ-ਵੱਸ, ਗੁਰੂ-ਵਿਅਕਤੀ ਨਾਲ ਹੀ ਜੁੜਦਾ ਹੈ।[26] ਹੁਕਮਨਾਮੇ ਜੀਵਿਤ ਗੁਰੂ-ਵਿਅਕਤੀ ਵੱਲੋਂ, ਜੀਵਿਤ ਸਿੱਖਾਂ ਨੂੰ ਲਿਖੀਆਂ ਚਿੱਠੀਆਂ ਹਨ। ਇਨ੍ਹਾਂ ਵਿਚ ਪ੍ਰਗਟ ਹੋਈਆਂ ਫ਼ਰਮਾਇਸ਼ਾਂ ਦਾ ਸੰਬੰਧ, ਸਿੱਧਾ ਤੇ ਨਿਰਸੰਕੋਚ, ਗੁਰੂ ਸਾਹਿਬ ਦੀਆਂ

---

☛ 4. ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 606)*

5. ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥ *(ਉਹੀ, ਪੰਨਾ 724)*

6. ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥ *(ਉਹੀ, ਪੰਨਾ 812)*

7. ਜਮ ਤੇ ਰਾਖੈ ਦੇ ਕਰਿ ਹਾਥ ॥੩॥ *(ਉਹੀ, ਪੰਨਾ 1149)*

8. ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੇਹਾੜਾ ॥੧੯॥੧੦॥ *(ਭਾਈ ਗੁਰਦਾਸ)*

26. ਗੁਰੂ (ਗੁਰ) ਦੀ ਵਰਤੋਂ 'ਪਾਰਬ੍ਰਹਮ', 'ਕਰਤਾਰ' ਦੇ ਅਰਥਾਂ ਵਿਚ ਵੀ ਹੁੰਦੀ ਹੈ, ਪਰ ਹੁਕਮਨਾਮਿਆਂ ਵਿਚ ਇਸ ਸਬਦ ਦੇ ਅਰਥ 'ਅਗਿਆਨ ਨੂੰ ਖਾ ਜਾਣ ਤੇ ਸਿੱਖ ਨੂੰ ਤਤ੍ਵ-ਗਿਆਨ ਸਮਝਾਉਣ ਵਾਲੇ ਧਰਮ ਦੇ ਆਚਾਰਯ' ਵਾਲੇ ਹੀ ਹਨ।

ਉਸ ਵੇਲੇ ਦੀਆਂ ਲੋੜਾਂ ਨਾਲ ਹੁੰਦਾ ਸੀ। ਇਸ ਲਈ ਇਹ ਕਿਵੇਂ ਹੋ ਸਕਦਾ ਸੀ ਕਿ ਅਸੀਸਾਂ ਵਿੱਚੋਂ ਕਿਸੇ ਦਾ ਸੰਬੰਧ ਵੀ ਸਿੱਖਾਂ ਦੀਆਂ ਉਸ ਵੇਲੇ ਦੀਆਂ ਲੋੜਾਂ ਨਾਲ ਨਾ ਹੁੰਦਾ ? ਧਾਰਮਿਕ ਮੁਹਾਵਰੇ ਵਿਚ 'ਰੱਖਣ' ਦੇ ਪਲਤ-ਮੁਖੀ ਅਰਥ ਵੀ ਹਨ, ਪਰ ਜਿਸ ਸਮੇਂ ਵਿਚ ਅਸੁਰੱਖਿਆ ਦੀ ਚੇਤਨਾ, ਲੋਕ-ਮਨ ਦੀਆਂ ਸਚੇਤ, ਅਵਚੇਤ ਤੇ ਅਚੇਤ ਤਹਿਆਂ ਵਿਚ ਰਮ ਚੁੱਕੀ ਸੀ, ਉਸ ਵੇਲੇ ਸੰਬੋਧਿਤ ਸਿੱਖਾਂ ਦੇ ਮਨਾਂ ਵਿਚ 'ਰੱਖਣ' ਦੇ ਜਿਹੜੇ ਹਲਤ-ਮੁਖੀ ਅਰਥ ਉੱਘੜਦੇ ਹੋਣਗੇ, ਉਹ ਸਪਸ਼ਟ ਵੀ ਹਨ ਤੇ ਬਹੁਤ ਮਹੱਤਵ-ਭਰੇ ਵੀ। ਮਹੱਤਵ-ਭਰੇ ਇਸ ਲਈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਦੇ ਅਧਿਆਤਮਿਕ ਕੱਦ ਤੇ ਪਦਵੀ ਵਾਲੇ ਮਹਾਂ-ਮਾਨਵ ਵੱਲੋਂ ਜਦੋਂ ਅਗਾਧ ਸ਼ਰਧਾ ਰੱਖਣ ਵਾਲੇ ਅਤੇ ਕਰੜੇ, ਸੰਜਮੀ ਤੇ ਨਿਯਮਿਤ ਜੀਵਨ ਬਿਤਾਉਣ ਵਾਲੇ ਸਿੱਖਾਂ ਨੂੰ, ਸੰਗਤਾਂ ਵਿਚ ਸੰਗਠਿਤ ਹੋ ਜਾਣ ਦੀ ਪ੍ਰੇਰਨਾ ਦਿੱਤੀ ਜਾਵੇ ਅਤੇ ਉਨ੍ਹਾਂ ਦੀ ਪੱਤ, ਜਾਨ, ਮਾਲ ਤੇ ਪਦਵੀ ਦੀ ਰੱਖਿਆ ਦੀ ਜ਼ਿੰਮੇਵਾਰੀ ਵੀ ਓਟ ਲਈ ਜਾਵੇ, ਤਾਂ ਸ਼ਰਧਾਵਾਨਾਂ ਵਿਚ ਨਿਰਭੈਤਾ ਤੇ ਆਤਮ-ਨਿਰਭਰਤਾ ਦੇ ਗੁਣ, ਹਰ ਹਾਲਤ ਵਿਚ, ਉਤਪੰਨ ਹੁੰਦੇ ਹੋਣਗੇ। ਐਸੇ ਮੌਕੇ ਉੱਤੇ, ਜਦੋਂ ਗੁਰੂ ਦਾ ਸਿੱਖ ਸਜਣਾ, ਸਮਾਜਿਕ ਤੇ ਸਰਕਾਰੀ ਸਥਾਪਨਾ ਲਈ ਲਲਕਾਰ ਦੇ ਤੁੱਲ ਹੁੰਦਾ ਹੋਵੇਗਾ,[27] ਸਿੱਖਾਂ ਲਈ, ਗੁਰੂ ਸਾਹਿਬ ਦੀ ਮਨ-ਭਾਉਂਦੀ ਅਸੀਸ, 'ਗੁਰੂ ਰਖੇਗਾ', ਨਿਡਰਤਾ ਤੇ ਆਤਮ-ਵਿਸ਼ਵਾਸ ਨਾਲ ਭਰੀ ਹੋਈ ਧਰਵਾਸ ਬਣ ਕੇ ਬਹੁੜਦੀ ਹੋਵੇਗੀ।

(ੳ) (ii) ਜਿਵੇਂ ਕਿ 'ੳ' (i) ਵਿਚ ਅੱਗੇ ਇਸ਼ਾਰਾ ਕੀਤਾ ਜਾ ਚੁੱਕਾ ਹੈ, ਇਸ ਸ਼੍ਰੇਣੀ ਦੀਆਂ ਦੂਜੀਆਂ ਅਸੀਸਾਂ ਹਨ : 'ਗੁਰੂ ਸੰਗਤਿ ਕੀ ਬਾਹੁੜੀ ਕਰੇਗਾ' ਜਾਂ 'ਸੰਗਤ ਕੀ ਬਾਹੁੜੀ ਹੋਗੁ' ਜਾਂ 'ਸੰਗਤ ਕੀ ਬਾਹੁੜੀ ਹੋਈ'।[28] 'ਬਾਹੁੜੀ ਕਰਨ' ਦਾ ਅਰਥ ਹੈ, 'ਔਖ, ਕਸ਼ਟ ਜਾਂ ਸੰਕਟ ਸਮੇਂ ਸਹਾਈ ਹੋਣਾ'। ਸਪਸ਼ਟ ਹੈ ਕਿ ਇਸ ਅਸੀਸ ਨੂੰ ਪੜ੍ਹ-ਸੁਣ ਕੇ ਵੀ, ਤਤਕਾਲੀ ਸਿੱਖਾਂ ਵਿਚ, ਵਿਸ਼ਵਾਸ ਜਾਗਦਾ ਹੋਵੇਗਾ ਕਿ ਭਾਵੇਂ ਕੋਈ ਭੀੜ ਆ ਪਵੇ, ਸਾਡੀ ਬਾਂਹ ਫੜਨ ਵਾਲੀ ਇਕ ਬਲਵੰਤ ਧਿਰ ਮੌਜੂਦ ਹੈ; ਅਸੀਂ ਨਿਖਸਮੇ ਤੇ ਨਿਆਸਰੇ ਬਿਲਕੁਲ ਨਹੀਂ ਹਾਂ।

(ਅ) ਦੂਜੀ ਸ਼੍ਰੇਣੀ ਵਿਚ 'ਰੁਜਗਾਰ' ਦੇ ਲੱਗਣ ਤੇ ਉਸ ਵਿਚ ਵਾਧੇ ਦੀਆਂ ਅਸੀਸਾਂ ਹਨ। 'ਰੁਜਗਾਰ', ਕਮਾਈ ਵਾਲੇ ਧੰਦੇ ਜਾਂ ਰੋਜ਼ੀ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ।[29] 'ਰਿਜਕ' ਦੇ ਅਰਥ ਵੀ 'ਰੋਜ਼ੀ' ਜਾਂ 'ਰੁਜ਼ਗਾਰ' ਵਾਲੇ ਹਨ, ਪਰ ਇਸ ਦੀ ਵਰਤੋਂ ਧਨ-ਦੌਲਤ ਦੇ ਪਰਿਆਇ ਵਜੋਂ ਵੀ ਹੁੰਦੀ ਹੈ।[30] ਜਿਥੇ 'ੳ' ਸ਼੍ਰੇਣੀ ਦੀਆਂ ਅਸੀਸਾਂ,

---

27 ਇਸ ਸੰਬੰਧ ਵਿਚ ਗੁਰੂ ਅਰਜਨ ਦੇਵ ਦੀ ਇਕ ਤੁਕ ਬੜੀ ਟਿਕਾਣੇ ਦੀ ਹੈ :
ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ
ਸੋ ਕਹੀਅਤ ਹੈ ਸੂਰਾ ॥ (ਸ੍ਰੀ ਗੁ ਗ੍ਰੰ ਸਾ , ਪੰਨਾ 680)

28. ਮਿਲਾਨ ਕਰੋ :
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥ (ਉਹੀ, ਪੰਨਾ 1382)

29. i) ਖਾਟਣ ਕਉ ਹਰਿ ਹਰਿ ਰੋਜਗਾਰੁ ॥ (ਉਹੀ, ਪੰਨਾ 676)
ii) ਅਉਗੁਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ ॥੧੯॥੧੦॥ (ਭਾਈ ਗੁਰਦਾਸ)

30. ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਈ ਗੁਰਦਾਸ ਵਿਚ ਇਸ ਸਬਦ ਦੀ ਵਰਤੋਂ ਦੇ ਕੁੱਝ ਉਦਾਹਰਣ ਇਉ ਹਨ :

ਬਹੁਤ ਕਰ ਕੇ, ਪੱਤ ਜਾਂ ਜਾਨ ਦੀ ਰੱਖਿਆ ਨਾਲ ਸੰਬੰਧਿਤ ਸਨ, 'ਅ' ਸ਼੍ਰੇਣੀ ਦੀਆਂ ਅਸੀਸਾਂ ਦਾ ਸੰਬੰਧ ਸਿੱਧਾ 'ਮਾਲ' ਦੀ ਰੱਖਿਆ ਤੇ ਵਾਧੇ ਨਾਲ ਹੈ। ਇਨ੍ਹਾਂ ਅਸੀਸਾਂ ਦੇ ਸੰਬੰਧ ਵਿਚ ਕੁੱਝ ਗੱਲਾਂ ਖ਼ਾਸ ਧਿਆਨਜੋਗ ਹਨ, ਜਿਵੇਂ :

1. 'ਰੁਜਗਾਰ' ਵਾਲੀ ਅਸੀਸ ਤੋਂ ਪ੍ਰਗਟ ਹੁੰਦਾ ਹੈ ਕਿ ਤਤਕਾਲੀ ਸਮਾਜ ਵਿਚ ਬੇਰੋਜ਼ਗਾਰੀ ਮੌਜੂਦ ਸੀ। ਗੁਰੂ ਸਾਹਿਬ ਦੇ ਸਿੱਖਾਂ ਵਿਚ, ਵਪਾਰ ਤੋਂ ਛੁੱਟ ਹੋਰ ਧੰਦਿਆਂ ਰਾਹੀਂ ਕਿਰਤ-ਕਮਾਈ ਕਰਨ ਵਾਲੇ ਲੋਕ ਮੌਜੂਦ ਸਨ।
2. ਪੂਰਬ ਦੀਆਂ ਸੰਗਤਾਂ ਦੇ ਕੇਂਦਰੀ ਸਦੱਸ ਪੰਜਾਬੀ ਵਪਾਰੀ ਸਨ, ਜੋ ਆਪਣੇ ਵਣਜ-ਵਪਾਰ ਦੇ ਸਿਲਸਿਲੇ ਵਿਚ ਦੂਰ ਦੂਰ ਵੱਸੇ ਹੋਏ ਸਨ। ਇਨ੍ਹਾਂ ਸ਼ਹਿਰੀ ਵਾਪਾਰੀਆਂ ਤੇ ਹਟਵਾਣੀਆਂ ਨੂੰ 'ਰਿਜਕ' ਦੀ ਅਸੀਸ ਦੀ ਬੜੀ ਲੋੜ ਹੁੰਦੀ ਹੋਵੇਗੀ, ਇਸ ਲਈ ਉਨ੍ਹਾਂ ਨੂੰ ਕਾਫ਼ੀ ਪੋਹਦੀ ਵੀ ਹੋਵੇਗੀ।
3. 'ਰੁਜਗਾਰ' ਤੇ 'ਰਿਜਕ' ਵਾਲੀਆਂ ਅਸੀਸਾਂ ਵਿੱਚੋਂ ਗੁਰੂ ਸਾਹਿਬ ਦੀ ਤਤਕਾਲੀ ਵਪਾਰੀ ਤੇ ਗ਼ੈਰ-ਵਪਾਰੀ ਸਿੱਖਾਂ ਦੀ ਆਰਥਿਕ ਬੁਨਿਆਦ ਨੂੰ ਪਕੇਰਾ ਬਣਾਉਣ ਦੀ ਇੱਛਾ ਸਾਫ਼ ਦਿੱਸਦੀ ਹੈ। ਉਸ ਵੇਲੇ ਦੀ ਸਿੱਖ ਜੱਥੇਬੰਦੀ ਲਈ ਆਰਥਿਕ ਤਗੜਾਈ ਹਰ ਪੱਖੋਂ ਲਾਹੇਵੰਦ ਸੀ, ਇਸੇ ਲਈ ਗੁਰੂ ਸਾਹਿਬ ਇਸ ਦੀ ਲੋਚਾ ਕਰਦੇ ਹਨ। ਇਸ ਸ਼੍ਰੇਣੀ ਦੀਆਂ ਅਸੀਸਾਂ ਸਿੱਖਾਂ ਨੂੰ ਕਿਰਤ-ਕੁਸ਼ਲਤਾ ਤੇ ਆਤਮ-ਨਿਰਭਰਤਾ ਦੀ ਭਾਰੀ ਪ੍ਰੇਰਣਾ ਦੇਂਦੀਆਂ ਹੋਣਗੀਆਂ। ਕੀ 'ਅ' ਸ਼੍ਰੇਣੀ ਦੀਆਂ ਅਸੀਸਾਂ ਦਾ ਗੁਰੂ ਸਾਹਿਬ ਦੀ ਬਾਣੀ ਵਿਚਲੇ 'ਰਿਜਕ' ਦੇ ਸੰਕਲਪ ਨਾਲ ਵਿਰੋਧ ਹੈ ? ਇਨ੍ਹਾਂ ਸਤਰਾਂ ਦੇ ਲੇਖਕ ਦੇ ਵਿਚਾਰ ਅਨੁਸਾਰ ਇਹ ਵਿਰੋਧ ਕੇਵਲ ਉਨ੍ਹਾਂ ਨੂੰ ਹੀ ਦਿੱਸਦਾ ਹੋਵੇਗਾ, ਜਿਨ੍ਹਾਂ ਨੂੰ ਗੁਰੂ ਸਾਹਿਬ ਦੀ ਬਾਣੀ ਉੱਤੇ ਪਲਾਇਣ ਤੇ ਭਾਂਜ ਵਾਲੇ ਅਰਥ ਠੋਸਣ ਦੀ ਆਦਤ ਹੈ। ਵਰਨਾ ਗੁਰੂ ਸਾਹਿਬ ਦੇ ਹੁਕਮਨਾਮਿਆਂ ਦੀਆਂ 'ਅ' ਸ਼੍ਰੇਣੀ ਦੀਆਂ ਅਸੀਸਾਂ ਤੇ ਉਨ੍ਹਾਂ ਦੀ ਬਾਣੀ ਵਿਚਲੇ ਪੈਸੇ ਦੇ ਸੰਕਲਪ ਵਿਚ ਫ਼ਰਕ ਨਹੀਂ ਹੈ। ਇਹ ਆਪਣੇ ਆਪ ਵਿਚ ਇਕ ਸੁਤੰਤਰ ਅਧਿਐਨ ਦਾ ਵਿਸ਼ਾ ਹੈ।

(ੲ) i) 'ਪਟਣਾ ਗੁਰੂ ਕਾ ਘਰਿ ਹੈ', 'ਤੁਸਾਡਾ ਘਰ ਗੁਰੂ ਕਾ ਹੈ' ਤੇ 'ਰਮਦਾਸ ਜਗਦੇਉ

---

☛ i) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 85)*

ii) ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥੨॥ *(ਉਹੀ, ਪੰਨਾ 495)*

iii) ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥ *(ਉਹੀ, ਪੰਨਾ 85)*

iv) ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ॥੨॥ *(ਉਹੀ, ਪੰਨਾ 104)*

v) ਜੀਵਣੁ ਜਗਤੁ ਪਰੋਇ ਰਿਜਕੁ ਪੁਜਾਇਆ॥੬॥੧੪॥ *(ਭਾਈ ਗੁਰਦਾਸ)*

vi) ਰਾਜਕ ਰਿਜਕੁ ਸੰਬਾਹਿਦਾ ਸਭਨਾ ਦਾਤਿ ਕਰੇ ਅਣਮੰਗੀ॥੧੦॥੧੮॥ *(ਉਹੀ)*

vii) ਇਕ ਵਰਭੰਡ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ॥੫॥੨੬॥ *(ਉਹੀ)*

ਕਾ ਘਰੁ ਹੈ ਸੋ ਗੁਰੂ ਕਾ ਹੈ'—ਇਹ ਵਰ ਨਿੱਘੀ ਅਪਣੱਤ ਦੇ ਸੂਚਕ ਹਨ। ਇਨ੍ਹਾਂ ਨਾਲੋਂ ਵੀ ਨਿੱਘੀ ਮੇਰ ਵਾਲਾ ਵਰ ਇਸ ਸ਼੍ਰੇਣੀ ਦੇ ਦੂਜੇ ਭਾਗ 'ਤੂ ਗੁਰੂ ਕਾ ਪੁਤੁ ਹੈ' ਵਿਚ ਹੈ। ਨਿਰਸੰਦੇਹ, ਗੁਰੂ ਸਾਹਿਬ ਵੱਲੋਂ ਇਤਨੇ ਮੋਹ ਤੇ ਮੇਰ ਦੇ ਪ੍ਰਗਟਾਵੇ ਦੇ ਕਾਰਨ, ਪਾਤਰ ਸਿੱਖਾਂ ਵਿਚ, ਅਤਿਅੰਤ ਗੌਰਵ ਤੇ ਖ਼ੁਸ਼ੀ ਦੇ ਭਾਵ ਜਾਗਦੇ ਹੋਣਗੇ। ਇਸ ਸ਼੍ਰੇਣੀ ਦੇ ਤੀਜੇ ਭਾਗ ਦੇ ਬਚਨਾਂ, 'ਏਸ ਥਾਉ ਕਾ ਮਦਾਰ ਤੁਸਾਂ ਉਪਰਿ ਹੈ' (ਮਦਾਰ=ਆਧਾਰ, ਨਿਰਭਰਤਾ), ਰਾਹੀਂ ਸਿੱਖ ਦੀ ਸੇਵਾ ਨੂੰ ਬੜੀ ਭਾਰੀ ਵਡਿਆਈ ਤੇ ਮੰਨਤਾ ਬਖ਼ਸ਼ੀ ਗਈ ਹੈ ਅਤੇ ਉਸ ਉੱਤੇ ਭਰਪੂਰ ਭਰੋਸਾ ਪ੍ਰਗਟਾਇਆ ਗਿਆ ਹੈ; ਅਪਣੱਤ ਦਾ ਪ੍ਰਗਟਾਵਾ ਤਾਂ ਖ਼ੈਰ, ਹੈ ਹੀ। ਸਾਡੇ ਵਿਚਾਰ ਅਨੁਸਾਰ ਇਸ ਅਸੀਸ ਦਾ ਵੀ, 'ਟੇਕ ਏਕ ਰਘੁਨਾਥ' ਨਾਲ ਕੋਈ ਵਿਰੋਧ ਨਹੀਂ। ਇਸ ਬਹਿਸ ਲਈ ਇਕ ਵੱਖਰੇ ਲੇਖ ਦੀ ਲੋੜ ਹੈ।

(ਸ) 'ਮਨੋਰਥ', 'ਇੱਛਾ' ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਤੇ 'ਪ੍ਰਯੋਜਨ' ਦੇ ਅਰਥਾਂ ਵਿਚ ਵੀ।[31] ਹੁਕਮਨਾਮਿਆਂ ਦੇ ਪ੍ਰਸੰਗ ਵਿਚ, ਇਸ ਅਸੀਸ ਦੇ ਅਰਥ ਇੱਛਾ-ਪੂਰਤੀ ਵਾਲੇ ਹਨ ਕਿ ਪ੍ਰਯੋਜਨ-ਪੂਰਤੀ ਵਾਲੇ, ਇਸ ਦਾ ਨਿਰਣਾ, ਆਮ ਤੌਰ ਉੱਤੇ, ਅਸੀਸ-ਪਾਤਰ ਦੀ ਖੜੇ ਪੈਰ ਦੀ ਲੋੜ ਕਰਦੀ ਹੋਵੇਗੀ। 'ਨਿਹਾਲ ਹੋਣਾ' ਦਾ ਭਾਵ 'ਮੁਰਾਦ ਦੇ ਪੁੱਗਣ' ਜਾਂ ਪੂਰੇ ਹੋਣ ਤੋਂ ਹੈ, ਸੋ ਇਹ ਵੀ ਇਸੇ ਸ਼੍ਰੇਣੀ ਦੀ ਅਸੀਸ ਹੈ।

(ਹ) 'ਭਲਾ ਹੋਵੇਗਾ'[32] ਵਿਚ ਪਾਤਰ ਦੀ ਆਮ ਭਲਾਈ ਚਿਤਵੀ ਹੈ। ਇਸ ਅਸੀਸ ਵਿੱਚੋਂ ਗੁਰੂ ਸਾਹਿਬ ਦਾ, ਅਸੀਸ-ਪਾਤਰਾਂ ਦੀ ਹਰ ਮੈਦਾਨ ਫ਼ਤਹ ਪ੍ਰਤਿ, ਵਿਆਪਕ ਪ੍ਰਸਾਦ-ਭਾਵ ਪ੍ਰਗਟ ਹੁੰਦਾ ਹੈ।

(ਕ) 'ਥਾਇ ਪੈਣਾ'[33] ਦੇ ਅਰਥ ਭਾਈ ਕਾਨ੍ਹ ਸਿੰਘ ਜੀ ਨੇ 'ਮਨਜ਼ੂਰ ਹੋਣਾ' ਦੱਸੇ ਹਨ। ਸਿੱਖਾਂ ਵਿਚ ਇਹ ਮੁਹਾਵਰਾ 'ਕਿਸੇ ਦੀ ਘਾਲ ਦੇ ਸਫਲ ਹੋ ਜਾਣ' ਦੇ ਅਰਥਾਂ ਵਿਚ ਬਹੁਤ ਵਰਤਿਆ ਜਾਂਦਾ ਹੈ। ਇਸ ਮੁਹਾਵਰੇ ਦੀ ਵਰਤੋਂ ਰਾਹੀਂ ਗੁਰੂ ਸਾਹਿਬ ਆਪਣੇ ਉਨ੍ਹਾਂ ਸਿੱਖਾਂ ਨੂੰ, ਜਿਨ੍ਹਾਂ ਨੇ ਕੋਈ ਵੀ ਸੇਵਾ ਕੀਤੀ ਹੈ, ਦੱਸਣਾ ਚਾਹੁੰਦੇ ਹਨ ਕਿ

---

31. ਮਿਲਾਨ ਲਈ ਵੇਖੋ:
    i) ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 106)*
    ii) ਸਗਲ ਮਨੋਰਥ ਤੂੰ ਦੇਵਣਹਾਰਾ ॥ *(ਉਹੀ, ਪੰਨਾ 131)*
    iii) ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥ *(ਉਹੀ, ਪੰਨਾ 133)*
    iv) ਸਫਲ ਮਨੋਰਥ ਪੂਰਣ ਘਾਲਾ ॥੭॥੨੬॥ *(ਭਾਈ ਗੁਰਦਾਸ)*
32, ਮਿਲਾਨ ਲਈ ਵੇਖੋ:
    i) ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 233)*
    ii) ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ॥੧੨॥੬॥ *(ਭਾਈ ਗੁਰਦਾਸ)*
33. ਇਨ੍ਹਾਂ ਤੁਕਾਂ ਨਾਲ ਮਿਲਾਨ ਕਰੋ:
    i) ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥੪੫॥ *(ਸ੍ਰੀ ਗੁ.ਗ੍ਰੰ.ਸਾ., ਪੰਨਾ 27)*
    ii) ਆਪ ਗਣਾਇ ਵਿਗੁਚਣਾ ਓਹੁ ਥਾਇ ਨ ਪਾਈ ॥੧੮॥੨੭॥ *(ਭਾਈ ਗੁਰਦਾਸ)*

ਤੁਸੀਂ ਨਿਸਚਿੰਤ ਰਹੋ, ਤੁਹਾਡੀ ਭੇਜੀ ਵਸਤ ਦਾ ਮੈਨੂੰ ਪਤਾ ਲੱਗ ਚੁੱਕਾ ਹੈ ਅਤੇ ਉਸ ਨੇ ਗੁਰੂ-ਦਰਬਾਰ ਦੀ ਚੰਗੀ ਲੋੜ ਪੂਰੀ ਕੀਤੀ ਹੈ। 'ਹਜ਼ੂਰ ਪਹੁੰਚੇਗੀ', 'ਗੁਰੂ ਸਭ ਥਾਇ ਪਾਈ', 'ਥਾਇ ਪਯਾ', 'ਦਰਗਹ ਥਾਇ ਪਵਗ', 'ਪੈਸੇ ਕੀ ਮੁਹਰ ਥਾਇ ਪੜੇਗੀ' (ਅਰਥਾਤ ਇਕ ਇਕ ਪੈਸਾ, ਇਕ ਇਕ ਮੁਹਰ ਦੇ ਤੁੱਲ ਮੰਨਿਆ ਜਾਵੇਗਾ), 'ਗੁਰੂ ਕੀ ਦਰਗਾਹ ਥਾਇ ਪੜੇਗੀ', ਆਦਿ ਸਭ ਅਸੀਸਾਂ, ਰਸੀਦ-ਮਾਤਰ ਹਨ। 'ਖੁਸੀ ਹੈ', 'ਮੇਰੀ ਖੁਸੀ ਹੈ' ਨੂੰ ਵੀ ਇਸੇ ਸ਼੍ਰੇਣੀ ਵਿਚ ਰੱਖ ਲਿਆ ਗਿਆ ਹੈ, ਕਿਉਂਕਿ ਇਨ੍ਹਾਂ ਸ਼ਬਦਾਂ ਰਾਹੀਂ ਗੁਰੂ ਸਾਹਿਬ, ਸਿੱਖਾਂ ਵੱਲੋਂ ਹੋ ਚੁੱਕੀ ਸੇਵਾ ਉੱਤੇ ਆਪਣੀ ਪ੍ਰਸੰਨਤਾ ਉਨ੍ਹਾਂ ਤਕ ਪਹੁੰਚਾ ਰਹੇ ਹਨ।

(ਖ) 'ਜਨਮ ਸਉਰੇ'[34] ਦਾ ਸਿੱਧਾ ਤੇ ਸਪਸ਼ਟ ਸੰਬੰਧ ਵਰਤਮਾਨ ਮਨੁੱਖੀ ਜੀਵਨ ਨਾਲ ਹੈ। ਗੁਰੂ ਸਾਹਿਬ ਅਨੁਸਾਰ ਇਹ ਮਨੁੱਖੀ ਜੀਵਨ ਦੁਰਲੱਭ ਵਸਤੂ ਹੈ, ਪਰ ਇਸ ਨੂੰ ਸੋਧਣ-ਸੰਵਾਰਨ ਦੀ ਥਾਂ, ਸਗੋਂ ਇਸ ਦਾ ਬਿਗੜ-ਰੂਪ ਬਣਾਇਆ ਜਾਂਦਾ ਹੈ—ਕਰਨ ਜੋਗੇ ਕੰਮ ਨਹੀਂ ਕੀਤੇ ਜਾਂਦੇ, ਨਾ ਕਰਨ ਵਾਲੇ ਕੰਮ ਨਿਸੰਗ ਕੀਤੇ ਜਾਂਦੇ ਹਨ। ਨਤੀਜਾ ਇਹ ਨਿਕਲਦਾ ਹੈ ਕਿ ਇਹ ਕੀਮਤੀ ਤੇ ਸੁੰਦਰ ਅਵਸਰ ਮਿੱਟੀ-ਘੱਟੇ ਵਿਚ ਰੁਲ ਜਾਂਦਾ ਹੈ। ਗੁਰੂ ਸਾਹਿਬ, 'ਜਨਮ ਸਉਰੇ' ਵਾਲੀ ਅਸੀਸ ਰਾਹੀਂ, ਮਨੁੱਖੀ ਜੀਵਨ ਦੇ ਸੁੰਦਰ ਮੁਖੜੇ ਤੋਂ ਇਹ ਮਿੱਟੀ-ਘੱਟਾ ਝਾੜਨ ਦੀ ਕਿਰਪਾ ਕਰਦੇ ਹਨ।

ਉਪਰੋਕਤ ਵਿਸ਼ਲੇਸ਼ਣ ਦੇ ਚਾਨਣ ਵਿਚ, ਹੁਕਮਨਾਮਿਆਂ ਦੀਆਂ ਅਸੀਸਾਂ ਦੀ ਵਸਤੂ ਨੂੰ ਅੰਕ-ਬੋਲੀ ਵਿਚ ਪ੍ਰਗਟਾਉਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਦੇ 22 ਹੁਕਮਨਾਮਿਆਂ ਵਿਚ ਕੁੱਲ 91 ਅਸੀਸਾਂ ਪ੍ਰਾਪਤ ਹਨ। ਇਨ੍ਹਾਂ ਵਿਚ 27 ਦਾ ਜਾਂ 29.6% ਦਾ ਸੰਬੰਧ ਸੁਰੱਖਿਆ ਨਾਲ ਹੈ, 13 ਅਰਥਾਤ 14.2% ਦਾ 'ਰੁਜ਼ਗਾਰ' ਜਾਂ 'ਕਮਾਈ' ਨਾਲ, 13 ਅਰਥਾਤ 14.2% ਦਾ ਹੀ 'ਇੱਛਾ-ਪੂਰਤੀ' ਨਾਲ, 12 ਜਾਂ 13.1% ਦਾ 'ਅਪਣੱਤ' ਦੇ ਭਾਵ ਨਾਲ, 11 ਜਾਂ 12.8% ਦਾ ਭਲਾਈ ਨਾਲ, 9 ਜਾਂ 8.8% ਦਾ 'ਸੇਵਾ ਦੀ ਸ੍ਵੀਕ੍ਰਿਤੀ' ਨਾਲ ਤੇ 6 ਜਾਂ 6.5% ਦਾ 'ਜੀਵਨ-ਸੁਧਾਰ' ਨਾਲ। 'ੳ' ਤੇ 'ਅ' ਅਰਥਾਤ ਸੁਰੱਖਿਆ ਤੇ ਰੁਜ਼ਗਾਰ ਵਾਲੀਆਂ ਅਸੀਸਾਂ, ਸਮੁੱਚੀਆਂ ਅਸੀਸਾਂ ਦਾ ਤਕਰੀਬਨ 44% ਭਾਗ ਬਣਦੀਆ ਹਨ ਅਤੇ ਜੇ ਮਨੋਰਥ-ਪੂਰਤੀ ਤੇ ਭਲਾਈ ਵਾਲੀਆਂ ਅਸੀਸਾਂ, ਜਿਨ੍ਹਾਂ ਦਾ ਸੰਬੰਧ ਪਾਤਰ-ਮਨ ਵਿਚ, ਸੁਰੱਖਿਆ ਤੇ ਰੁਜ਼ਗਾਰ ਨਾਲ ਵੀ ਜੁੜ ਜਾਂਦਾ ਹੋਵੇਗਾ, ਇਨ੍ਹਾਂ ਵਿਚ ਵਧਾ ਦਿੱਤੀਆਂ ਜਾਣ ਤਾਂ ਇਹ ਅਸੀਸਾਂ ਦੇ ਸਾਰੇ ਸਰਮਾਏ ਦਾ 70½% ਭਾਗ ਜਾ ਬਣਦਾ ਹੈ।

---

34. ਮਿਲਾਨ ਲਈ ਇਹ ਤੁਕਾ ਵੇਖੋ:
   i) ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ *(ਸ੍ਰੀ ਗੁ ਗ੍ਰੰ ਸਾ , ਪੰਨਾ 73)*
   ii) ਢਾਢੀ ਗੁਣ ਗਾਵੈ ਨਿਤ, ਜਨਮੁ ਸਵਾਰਿਆ ॥ *(ਉਹੀ, ਪੰਨਾ 791)*
   iii) ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ॥੧੪॥੧੯॥ *(ਭਾਈ ਗੁਰਦਾਸ)*
   iv) ਭੈ ਵਿਚਿ ਜਨਮੁ ਸਵਾਰਿ ਸਹਜਿ ਸਮਾਇਆ ॥੨੦॥੨੦॥ *(ਉਹੀ)*
   v) ਗੁਰਸਿਖਾ ਸਾਬਾਸ ਜਨਮੁ ਸਵਾਰਿਆ ॥੧੯॥੨੨॥ *(ਉਹੀ)*

## 6

ਜਿਨ੍ਹਾਂ ਅਸੀਸਾਂ ਦੀ ਬਖ਼ਸ਼ਿਸ਼ ਗੁਰੂ ਸਾਹਿਬ ਨੇ ਆਪਣੇ ਸਿੱਖਾਂ ਉੱਤੇ ਕੀਤੀ, ਉਨ੍ਹਾਂ ਦਾ ਵੇਰਵਾ ਅਸੀਂ ਵੇਖ ਚੁੱਕੇ ਹਾਂ। ਬਹੁਤ ਅਸੀਸਾਂ ਐਸੀਆਂ ਵੀ ਸਨ ਜੋ ਗੁਰੂ ਸਾਹਿਬ ਵਰਤ ਸਕਦੇ ਸਨ, ਪਰ ਆਪ ਨੇ ਵਰਤਣ ਤੋਂ ਸੰਕੋਚ ਕੀਤਾ। ਮਸਲਨ, ਕਿਸੇ ਹੁਕਮਨਾਮੇ ਵਿਚ ਗੁਰੂ ਸਾਹਿਬ ਨੇ, ਸਪਸ਼ਟ ਸ਼ਬਦਾਂ ਵਿਚ, ਦੀਰਘ ਜਾਂ ਰੋਗ-ਮੁਕਤ ਆਯੂ ਦੀ ਅਸੀਸ ਨਹੀਂ ਦਿੱਤੀ; ਦੁੱਧ-ਪੁੱਤ ਦੀ ਦਾਤ ਬਾਰੇ ਕੋਈ ਗੱਲ ਨਹੀਂ ਛੇੜੀ; ਕਿਸੇ ਦੇ ਪਰਿਵਾਰ ਦੀ ਸੁੱਖ-ਸਾਂਦ ਬਾਰੇ, ਸਿੱਧੇ ਤੌਰ ਉੱਤੇ, ਕੋਈ ਇੱਛਾ ਨਹੀਂ ਪ੍ਰਗਟਾਈ, ਨਾ ਕਿਸੇ ਨੂੰ ਮੁਕਤੀ ਜਾਂ ਸੁਰਗ ਦਾ ਵਰਦਾਨ ਬਖ਼ਸ਼ਿਆ ਹੈ। ਇਹ ਨਹੀਂ ਹੋ ਸਕਦਾ ਕਿ ਪੂਰਬ ਦੀਆਂ ਸੰਗਤਾਂ ਦੇ ਕਿਸੇ ਵੀ ਘਰ-ਬਾਰੀ ਤੇ ਕਾਰੋਬਾਰੀ ਸਿੱਖ ਨੂੰ ਇਨ੍ਹਾਂ ਅਸੀਸਾਂ ਦੀ ਲੋੜ ਜਾਂ ਅਕਾਂਖਿਆ ਹੀ ਨਹੀਂ ਸੀ। ਸਿੱਖ ਇਨ੍ਹਾਂ ਅਸੀਸਾਂ ਦੇ ਚਾਹਵਾਨ ਹੁੰਦੇ ਹੋਣਗੇ, ਪਰ ਪ੍ਰਾਪਤ ਹੁਕਮਨਾਮਿਆਂ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਐਸੀਆਂ ਅਸੀਸਾਂ ਨੂੰ ਪਰਵਾਨਗੀ ਨਹੀਂ ਬਖ਼ਸ਼ੀ, ਜਿਨ੍ਹਾਂ ਨਾਲ ਅਸੀਸ-ਪਾਤਰ ਨਿਰੇ ਸਰੀਰ, ਜਾਂ ਘਰ-ਬਾਰ-ਦੀ-ਪੱਧਰ-ਉੱਤੇ-ਜੀਊਣ-ਵਾਲੇ ਸ੍ਵਾਰਥੀ ਜੀਵ ਬਣ ਕੇ ਹੀ ਰਹਿ ਜਾਣ। ਆਪਣੀ ਸਿੱਖ ਸੰਗਤ ਦੀ ਆਰਥਿਕ ਨੀਂਹ ਨੂੰ ਪੱਕਾ ਬਣਾਉਣ ਵਾਲੀਆਂ ਸਮੂਹਿਕ ਅਸੀਸਾਂ (ਰੁਜ਼ਗਾਰ ਤੇ ਰਿਜ਼ਕ ਵਾਲੀਆਂ) ਤੋਂ ਛੁੱਟ, ਗੁਰੂ ਸਾਹਿਬ ਨੇ ਕੋਈ ਐਸੀ ਅਸੀਸ ਨਹੀਂ ਦਿੱਤੀ ਜਿਸ ਨੂੰ ਕੋਈ ਲੋੜਵੰਦ ਵਿਅਕਤੀ, ਸਿੱਧਾ ਤੇ ਨਿਸ਼ੰਗ, ਆਪਣੀ ਜਾਂ ਆਪਣੇ ਪਰਿਵਾਰ ਦੀ ਕਿਸੇ ਵਿਸ਼ੇਸ਼ ਕਾਰਜ-ਸਿੱਧੀ ਨਾਲ ਜੋੜ ਸਕੇ। ਪ੍ਰਤੀਤ ਹੁੰਦਾ ਹੈ, ਇਉਂ ਕਰ ਕੇ, ਗੁਰੂ ਸਾਹਿਬ ਨੇ ਸਿੱਖ ਨੂੰ, ਆਪਣੀ ਜ਼ਾਤ, ਆਪਣੀ ਗ਼ਰਜ਼ ਨਾਲੋਂ, ਆਪਣੀ ਸਿੱਖੀ, ਆਪਣੇ ਧਰਮ, ਆਪਣੀਆਂ ਕਦਰਾਂ ਨੂੰ ਤਰਜੀਹ ਦੇਣ ਦਾ ਇਸ਼ਾਰਾ ਦਿੱਤਾ ਹੈ ਤੇ 'ਸੰਗਤ-ਦਾ-ਭਾਗ-ਬਣੇ ਸਿੱਖ' ਨੂੰ, ਨਾ ਕਿ 'ਵਿਅਕਤੀਗਤ ਸਿੱਖ' ਨੂੰ ਮਾਨਤਾ ਬਖ਼ਸ਼ੀ ਹੈ। ਸਿੱਖ ਨੂੰ, ਆਪਣੀਆਂ ਜ਼ਾਤੀ ਗ਼ਰਜ਼ਾਂ ਤੋਂ ਉੱਪਰ ਉੱਠ ਕੇ, ਇਕ ਸਾਂਝੇ ਵਿਆਪਕ ਜ਼ਬਤ ਵਿਚ ਬੱਝਣ ਦੀ ਸਿੱਖਿਆ, ਸਾਰੇ ਹੁਕਮਨਾਮਿਆਂ ਵਿੱਚੋਂ ਪੜ੍ਹੀ ਜਾ ਸਕਦੀ ਹੈ। ਵਿਅਕਤੀ-ਕੇਂਦ੍ਰਿਤ ਅਸੀਸਾਂ ਬਾਰੇ ਗੁਰੂ ਸਾਹਿਬ ਦੀ ਚੁੱਪ ਤੋਂ ਇਹ ਅੰਦਾਜ਼ਾ ਲੱਗ ਸਕਦਾ ਹੈ ਕਿ ਖ਼ੁਸ਼ੀ-ਖ਼ੁਸ਼ੀ ਆਪਣਾ ਆਪ ਤੇ ਆਪਣਾ ਸਰਬੰਸ ਵਾਰਨ ਵਾਲੇ ਪਰਵਾਨੇ ਪੈਦਾ ਕਰਨ ਲਈ, ਗੁਰੂ ਸਾਹਿਬਾਨ ਨੇ ਕਿੰਨੀ ਸੂਖਮ ਸਿਆਣਪ ਤੇ ਦੂਰ-ਅੰਦੇਸ਼ੀ ਤੋਂ ਕੰਮ ਲਿਆ ਸੀ!

# ਭਗਤ ਰਵਿਦਾਸ ਜੀ : ਜੀਵਨ ਤੇ ਸਨੇਹਾ

ਗੁਰੂ ਨਾਨਕ ਦੇਵ ਤੋਂ ਪਿੱਛੋਂ ਉਨ੍ਹਾਂ ਦੀ ਗੱਦੀ ਉੱਤੇ ਨੌਂ ਹੋਰ ਗੁਰੂ ਸਾਹਿਬਾਨ ਸੁਸ਼ੋਭਿਤ ਰਹੇ, ਪਰ ਕਿਸੇ ਵੀ ਗੁਰੂ ਸਾਹਿਬ ਨੇ ਆਪਣੇ ਤੋਂ ਕਿਸੇ ਵੀ ਪਹਿਲੇ ਗੁਰੂ ਸਾਹਿਬ ਦੀ ਜੀਵਨੀ ਜਾਂ ਬਚਨਾਵਲੀ (ਮਲਫ਼ੂਜ਼) ਦੀ ਰਚਨਾ ਨਾ ਆਪ ਕੀਤੀ ਤੇ ਨਾ ਆਪਣੀ ਸਿੱਧੀ ਦੇਖ-ਰੇਖ ਹੇਠ ਕਿਸੇ ਹੋਰ ਪਾਸੋਂ ਹੀ ਤਿਆਰ ਕਰਵਾਈ।

ਗੁਰੂ ਗ੍ਰੰਥ ਸਾਹਿਬ ਵਿਚ ਕੁੱਝ ਐਸੇ ਭਗਤ ਸ਼ਾਮਿਲ ਹਨ, ਜਿਨ੍ਹਾਂ ਦੇ ਪਿੱਛੇ ਉਨ੍ਹਾਂ ਦੀਆਂ ਗੱਦੀਆਂ ਚੱਲਦੀਆਂ ਰਹੀਆਂ। ਮਿਸਾਲ ਵੱਜੋਂ, ਭਗਤ ਕਬੀਰ ਜੀ ਦੀ ਗੱਦੀ ਅੱਜ ਵੀ ਚੱਲ ਰਹੀ ਹੈ। ਇਨ੍ਹਾਂ ਭਗਤਾਂ ਵਿੱਚੋਂ ਵੀ ਕਿਸੇ ਦੇ ਉੱਤਰ-ਅਧਿਕਾਰੀ ਨੇ ਆਪਣੇ ਕਿਸੇ ਵੀ ਭਗਤ-ਗੁਰੂ ਦੀ ਜੀਵਨ-ਕਹਾਣੀ ਆਪਣੇ ਪਿੱਛੇ ਨਹੀਂ ਛੱਡੀ।

ਬੇ-ਗੱਦੀਏ ਭਗਤਾਂ ਦਾ ਵੀ ਇਹੀ ਹਾਲ ਰਿਹਾ ਹੈ। ਇਨ੍ਹਾਂ ਦੇ ਬੜੇ ਬੜੇ ਪਿਆਰੇ ਸ਼ਿੱਸ਼ ਮੌਜੂਦ ਹੋਣਗੇ ਪਰ ਕਿਸੇ ਨੇ ਆਪਣੇ ਗੁਰੂ ਦੀ ਜੀਵਨ-ਕਥਾ ਲਿਖਣ ਦਾ ਉੱਦਮ ਨਹੀਂ ਕੀਤਾ।

ਅਜਿਹੀ ਅਣਹੋਂਦ ਦਾ ਕੀ ਕਾਰਨ ਹੋ ਸਕਦਾ ਹੈ ? ਇਕ ਗੱਲ ਤਾਂ ਸਾਫ਼ ਨਜ਼ਰ ਆ ਰਹੀ ਹੈ ਕਿ ਉਪਰੋਕਤ ਧਾਰਮਿਕ ਰੁੜ੍ਹੀਆਂ ਵੱਲੋਂ, ਵਿਅਕਤੀਗਤ ਸਰੀਰਾਂ ਨਾਲ ਘਟੀਆਂ ਘਟਨਾਵਾਂ ਨੂੰ, ਭਾਵੇਂ ਉਹ ਸਰੀਰ ਕਿੰਨੇ ਵੀ ਅਹਿਮ ਮਹਾਂਪੁਰਖਾਂ ਦੇ ਕਿਉਂ ਨਾ ਹੋਏ ਹੋਣ, ਪੂਰੀ ਤਰ੍ਹਾਂ ਨਜ਼ਰ-ਅੰਦਾਜ਼ ਕਰਨ ਵਾਲੀ ਪਿਰਤ, ਐਵੇਂ ਸਬੱਬ ਨਾਲ ਨਹੀਂ ਪੈ ਗਈ, ਬਲਕਿ ਕਿਸੇ ਖ਼ਾਸ ਧਾਰਮਿਕ ਜਾਂ ਅਧਿਆਤਮਿਕ ਮਨੌਤ ਦੇ ਪ੍ਰਭਾਵ ਦੇ ਅਧੀਨ ਹੀ ਪਈ ਹੋਵੇਗੀ। ਵੀਹ ਵਿਸਵੇ, ਇਸ ਦਾ ਸੰਬੰਧ ਉਸ ਸਿੱਧਾਂਤ ਨਾਲ ਹੋਵੇਗਾ, ਜਿਸ ਅਨੁਸਾਰ ਪੰਜ-ਤੱਤੀ ਪੁਤਲਾ ਤਾਂ ਨਾਸਮਾਨ ਹੁੰਦਾ ਹੈ, ਪਰ ਬਾਣੀ ਜਾਂ ਸਿੱਖਿਆ ਤਗਣ ਵਾਲੀ ਸ਼ੈ ਮੰਨੀ ਜਾਂਦੀ ਹੈ। ਵਿਸ਼ਵਾਸ ਇਹ ਕੀਤਾ ਜਾਂਦਾ ਹੈ ਕਿ ਬਾਣੀ ਵਿਚ ਸਰੀਰ ਤੋਂ ਆਤਮਾ ਤਕ ਦੇ ਅਤੇ ਹਲਤ ਤੋਂ ਪਲਤ ਤਕ ਦੇ ਸਫ਼ਰ ਨੂੰ ਸੁਖਾਵਾਂ ਬਣਾਉਣ ਦੀ ਸਮਰੱਥਾ ਮੌਜੂਦ ਹੁੰਦੀ ਹੈ। ਸੋ ਮੁੱਢਲੇ ਉੱਤਰ-ਅਧਿਕਾਰੀ ਜੀਵਨ-ਕਥਾਵਾਂ ਉੱਤੇ ਜ਼ੋਰ ਦੇਣ ਦੀ ਥਾਂ ਬਾਣੀ ਚੇਤੇ ਕਰਨ-ਕਰਾਉਣ ਜਾਂ ਉਸ ਦੇ ਲਿਖਤੀ ਰੂਪ ਤਿਆਰ ਕਰਨ ਵੱਲ ਵਧੇਰੇ ਰੁਚਿਤ ਰਹੇ। ਗੁਰੂ ਨਾਨਕ ਦੇਵ ਦਾ ਵਾਕ ਹੈ :

**ਗੁਰ ਕੀ ਕਰਣੀ ਕਾਹੇ ਧਾਵਹੁ, ਗੁਰਿ ਕਹਿਆ ਸਾ ਕਾਰ ਕਮਾਵਹੁ ॥**

*(ਸ੍ਰੀ ਗੁ.ਗ੍ਰੰ.ਸਾ., ਪੰਨਾ 933)*

ਅਰਥਾਤ, ਗੁਰੂ ਦੀ ਖ਼ਾਸ ਧਿਆਨਜੋਗ ਗੱਲ ਉਸ ਦੀ ਬਾਣੀ ਹੈ, ਨਾ ਕਿ ਉਸ ਦੀ ਜੀਵਨ-ਕਥਾ। ਇਸ ਤੁਕ ਦੇ ਇਹ ਅਰਥ ਨਹੀਂ ਹਨ ਕਿ ਗੁਰੂ ਦੀ ਕਥਨੀ ਤੇ ਕਰਨੀ ਵਿਚ ਫ਼ਰਕ ਹੁੰਦਾ ਹੈ, ਇਸ ਲਈ ਕਰਨੀ ਨੂੰ ਛੱਡ ਕੇ ਉਸ ਦੇ ਬਚਨਾਂ ਵੱਲ ਹੀ ਧਿਆਨ ਦਿਓ। ਇਹ ਤੁਕ ਤਾਂ ਸਗੋਂ ਪ੍ਰਗਟ ਕਰਦੀ ਹੈ ਕਿ ਗੁਰੂ ਸਾਹਿਬਾਂ ਦੀਆਂ ਜਨਮ-ਸਾਖੀਆਂ ਨਾਲੋਂ

ਉਨ੍ਹਾਂ ਦੀਆਂ ਬਾਣੀਆਂ ਨੂੰ ਤਰਜੀਹ ਮਿਲਣੀ ਚਾਹੀਦੀ ਹੈ।

ਭਗਤ ਰਵਿਦਾਸ ਜੀ ਮੱਧ-ਕਾਲ ਦੀ ਭਗਤੀ ਲਹਿਰ ਦੇ ਵੱਡੇ ਚਾਲਕਾਂ, ਸਾਧਕਾਂ ਤੇ ਪ੍ਰਚਾਰਕਾਂ ਵਿੱਚੋਂ ਹੋਏ ਹਨ ਤੇ ਹੋਰਨਾਂ ਵੱਡੇ ਭਗਤਾਂ ਵਾਂਗ ਹੀ, ਇਤਿਹਾਸਕਾਰਾਂ ਤੇ ਜੀਵਨੀਕਾਰਾਂ ਵੱਲੋਂ ਇਨ੍ਹਾਂ ਦੀ ਜੀਵਨ-ਕਥਾ ਨੂੰ ਵੀ ਧਿਆਨ-ਅਧੀਨ ਲਿਆਉਣ ਤੋਂ, ਕਾਫ਼ੀ ਹੱਦ ਤਕ, ਸੰਕੋਚ ਵਰਤਿਆ ਗਿਆ। ਸੋ ਉਨ੍ਹਾਂ ਦੀ ਕਿਸੇ ਸਮਕਾਲੀ ਜੀਵਨੀ ਦੀ ਆਸ ਰੱਖਣ ਦੀ ਲੋੜ ਨਹੀਂ ਹੈ। ਪਿੱਛੋਂ ਜਾ ਕੇ, ਸ਼ਰਧਾਲੂਆਂ ਨੇ ਉਨ੍ਹਾਂ ਦੀ ਜੋ ਜੀਵਨ-ਕਹਾਣੀ ਬਣਾਈ, ਉਸ ਦੇ ਹਰ ਵੇਰਵੇ ਨੂੰ ਇਤਿਹਾਸਿਕ ਸੱਚ ਮੰਨਣਾ ਵੀ ਔਖਾ ਜਾਪਦਾ ਹੈ। ਵੈਸੇ ਵੀ, ਸਮਾਂ ਲੰਘਣ ਨਾਲ, ਮਿੱਥਕਾਰ ਤੇ ਕਰਾਮਾਤਕਾਰ, ਇਤਿਹਾਸਕਾਰ ਨੂੰ ਆਪਣੇ ਅੱਗੋਂ ਹਟਾਉਣ ਵਿਚ ਸਫਲ ਹੋ ਜਾਂਦੇ ਹਨ। ਇਸ ਤਰ੍ਹਾਂ, ਸਾਡੇ ਪਾਸ ਇੱਕੋ-ਇਕ ਯਕੀਨੀ ਸਰੋਤ ਰਹਿ ਜਾਂਦਾ ਹੈ, ਤੇ ਉਹ ਹੈ ਉਨ੍ਹਾਂ ਦੀ ਆਪਣੀ ਬਾਣੀ, ਭਾਵੇਂ ਉਸ ਵਿਚ ਮਿਲਦੀ ਸਾਮੱਗਰੀ ਕਿੰਨੀ ਥੋੜੀ ਹੋਵੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਸਾਡੇ ਪਾਸ ਭਗਤ ਜੀ ਦੇ ਕੁੱਲ 40 ਪਦੇ ਪਹੁੰਚੇ ਹਨ ਅਤੇ ਇਨ੍ਹਾਂ ਤੋਂ ਦੂਣੇ, ਬਲਕਿ ਦੂਣੇ ਤੋਂ ਵੀ ਵੱਧ, ਰਾਜਸਥਾਨ, ਉੱਤਰ-ਪ੍ਰਦੇਸ਼, ਹਰਿਆਣਾ ਤੇ ਪੰਜਾਬ, ਆਦਿ ਦੇ ਮੰਦਰਾਂ, ਡੇਰਿਆਂ ਤੇ ਪੁਸਤਕਾਲਿਆਂ ਵਿਚ ਪਏ ਖਰੜਿਆਂ ਵਿੱਚੋਂ ਮਿਲੇ ਹਨ। ਆਮ ਤੌਰ ਉੱਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਰਚਨਾ ਵਿਚ 'ਰਵਿਦਾਸ' ਤੇ ਓਦੂੰ ਬਾਹਰਲੀ ਵਿਚ 'ਰੈਦਾਸ' ਦੀ ਛਾਪ ਵਰਤੀ ਮਿਲਦੀ ਹੈ। ਜੈਪੁਰ ਦੀ ਸ਼ਾਹੀ ਲਾਇਬ੍ਰੇਰੀ ਦਾ 1582 ਈ. ਵਾਲਾ ਖਰੜਾ ਛੱਡ ਕੇ, ਭਗਤ ਜੀ ਦੀ ਬਾਣੀ ਦਾ ਸਭ ਤੋਂ ਪੁਰਾਣਾ ਸੰਕਲਨ ਗੁਰੂ ਗ੍ਰੰਥ ਸਾਹਿਬ ਵਿੱਚ ਮਿਲਦਾ ਹੈ, ਅਤੇ ਕਿਉਂਕਿ ਜੈਪੁਰ ਵਾਲਾ ਇਹ ਖਰੜਾ ਅਜੇ ਪ੍ਰਕਾਸ਼ਿਤ ਨਹੀਂ ਹੋ ਸਕਿਆ, ਇਸ ਲਈ ਜੀਵਨੀ ਵਾਸਤੇ, ਫ਼ਿਲਹਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਬਾਣੀ ਨੂੰ ਹੀ ਆਧਾਰ ਬਣਾਇਆ ਜਾ ਸਕਦਾ ਹੈ।

ਭਗਤ ਰਵਿਦਾਸ ਜੀ ਨੇ ਆਪਣੇ ਪਦਿਆਂ ਵਿਚ ਕੁੱਝ ਮੱਧ-ਕਾਲੀ ਭਗਤਾਂ ਦੇ ਨਾਂ ਆਪਣੇ ਕਥਨਾਂ ਦੀ ਪੁਸ਼ਟੀ ਜਾਂ ਪ੍ਰਮਾਣ ਵਜੋਂ ਵਰਤੇ ਹਨ। ਇਹ ਨਾਂ ਇਸ ਤਰ੍ਹਾਂ ਵਰਤੇ ਗਏ ਹਨ, ਜਿਸ ਤਰ੍ਹਾਂ ਇਹ ਲੋਕ ਭਗਤੀ ਦੇ ਖੇਤਰ ਵਿਚ ਚੋਖਾ ਨਾਂ ਪੈਦਾ ਕਰ ਕੇ ਰਵਿਦਾਸ ਜੀ ਦੇ ਚਲਾਣੇ ਤੋਂ ਪਹਿਲਾਂ ਹੀ ਸਮਾ ਚੁੱਕੇ ਹੋਣ। ਰਾਗ ਮਾਰੂ ਦੇ ਇਕ ਅਜਿਹੇ ਪਦੇ ਵਿਚ ਭਗਤ ਰਵਿਦਾਸ ਜੀ ਨੇ ਭੂਤ-ਕਾਲ ਦੀ ਕ੍ਰਿਆ ਦੀ ਵਰਤੋਂ ਕੀਤੀ ਹੈ :

**ਨਾਮਦੇਵ, ਕਬੀਰ, ਤਿਲੋਚਨੁ, ਸਧਨਾ, ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਹੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥**

*(ਰਾਗ ਮਾਰੂ, ਪੰਨਾ 1106)*

ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਸੈਨ ਉਹ ਭਗਤ ਸਨ, ਜੋ ਭਗਤ ਰਵਿਦਾਸ ਜੀ ਅਨੁਸਾਰ ਸੰਸਾਰ-ਸਾਗਰ ਨੂੰ ਸਫਲਤਾ ਨਾਲ ਪਾਰ ਕਰ ਚੁੱਕੇ ਸਨ। ਇਸੇ ਤਰ੍ਹਾਂ, ਰਾਗ ਆਸਾ ਦੇ ਪਦਿਆਂ ਵਿਚ ਭਗਤ ਕਬੀਰ ਤੇ ਭਗਤ ਨਾਮਦੇਵ ਜੀ ਦਾ ਜ਼ਿਕਰ ਇਉਂ ਆਉਂਦਾ ਹੈ :

**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥੧॥**

**ਨਿਮਤ ਨਾਮਦੇਉ ਦੂਧੁ ਪੀਆਇਆ ॥**
**ਤਉ ਜਗ ਜਨਮ ਸੰਕਟ ਨਹੀ ਆਇਆ ॥੨॥** *(ਆਸਾ ਧੰਨਾ ਜੀ, ਪੰਨਾ 487)*

ਇਨ੍ਹਾਂ ਹਵਾਲਿਆਂ ਤੋਂ ਕੁਦਰਤੀ ਨਤੀਜਾ ਇਹ ਨਿਕਲਦਾ ਹੈ ਕਿ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਸੈਨ, ਇਹ ਪੰਜੇ ਭਗਤ, ਭਗਤ ਰਵਿਦਾਸ ਜੀ ਦੇ ਸਮਾਉਣ ਤੋਂ ਪਹਿਲਾਂ ਗੁਜ਼ਰ ਚੁੱਕੇ ਸਨ। ਭਗਤ ਰਵਿਦਾਸ ਜੀ ਦਾ ਸਮਾਂ ਨਿਸਚਿਤ ਕਰਨ ਵਿਚ ਇਹ ਹਵਾਲੇ ਖੋਜੀਆਂ ਲਈ ਕਾਫ਼ੀ ਸਹਾਇਕ ਸਿੱਧ ਹੋ ਸਕਦੇ ਹਨ ਤੇ ਹੋਏ ਵੀ ਹਨ।

ਦੂਜੀ ਨਿਸਚਿਤ ਗੱਲ ਇਹ ਹੈ ਕਿ ਭਗਤ ਜੀ ਦਾ ਜਨਮ ਚੰਮ ਦਾ ਕੰਮ ਕਰਨ ਵਾਲੇ ਘਰਾਣੇ ਵਿਚ ਹੋਇਆ ਤੇ ਮਗਰੋਂ ਰਿਹਾਇਸ਼ ਵੀ ਬਨਾਰਸ ਸ਼ਹਿਰ ਦੇ ਬਾਹਰਵਾਰ ਇਕ ਚਮਾਰ੍ਹੜੀ ਵਿਚ ਰਹੀ। ਰਾਗ ਮਲਾਰ ਵਿਚ ਆਪ ਉੱਚ-ਜਾਤੀਏ ਲੋਕਾਂ ਨੂੰ ਨਿਸ਼ੰਗ ਹੋ ਕੇ ਦੱਸਦੇ ਹਨ :

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥** *(ਮਲਾਰ, ਪੰਨਾ 1293)*

(ਓ, ਉੱਚੀ ਜਾਤ ਵਾਲੇ ਨਗਰ-ਨਿਵਾਸੀਓ! ਕੰਨ ਖੋਲ੍ਹ ਕੇ ਸੁਣ ਲਵੋ, ਕਿ ਮੈਂ ਜਾਤ ਦਾ ਚਮਾਰ ਜੇ।)

ਇਸੇ ਸ਼ਬਦ ਵਿਚ ਅੱਗੇ ਚੱਲ ਕੇ ਹੋਰ ਸਪਸ਼ਟ ਕਰਦੇ ਹਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥**
*(ਮਲਾਰ, ਪੰਨਾ 1293)*

ਅਰਥਾਤ, ਮੈਂ ਉਸ ਜਾਤ ਵਿੱਚੋਂ ਹਾਂ ਜੋ ਬਨਾਰਸ ਦੇ ਮੋਏ ਹੋਏ ਜਾਨਵਰ ਸ਼ਹਿਰ ਤੋਂ ਬਾਹਰ ਵੱਸੀਆਂ ਹੋਈਆਂ ਚਮਾਰ੍ਹੜੀਆਂ ਵਿਚ ਲਿਜਾਂਦੀ ਤੇ ਕੱਟ-ਵੱਢ ਕੇ ਸਾਫ਼ ਕਰਦੀ ਹੈ। ਇਨ੍ਹਾਂ ਤੁਕਾਂ ਦੇ ਵਿਚ-ਵਿਚਾਲੇ ਭਗਤ ਜੀ ਉਦਾਹਰਣ ਦੇ ਕੇ ਆਪਣਾ ਪੱਖ ਇਉਂ ਸਿੱਧ ਕਰਦੇ ਹਨ :

ਸਰਸਵਤੀ ਦਾ ਪਾਣੀ ਸ਼ਰਾਬ ਵਿਚ ਪੈ ਕੇ ਅਪਵਿੱਤਰ ਹੋ ਜਾਂਦਾ ਹੈ, ਪਰ ਪਾਣੀ ਕਿਸੇ ਤਰ੍ਹਾਂ ਦਾ ਵੀ ਕਿਉਂ ਨਾ ਹੋਵੇ, ਜਦੋਂ ਸਰਸਵਤੀ ਵਿਚ ਜਾ ਪੈਂਦਾ ਹੈ ਤਾਂ ਉਸ ਦੀ ਅਪਵਿੱਤਰਤਾ ਆਪੇ ਮੁੱਕ ਜਾਂਦੀ ਹੈ ਤੇ ਉਹ ਵੀ ਸਰਸਵਤੀ ਹੀ ਬਣ ਜਾਂਦਾ ਹੈ। ਇਸੇ ਤਰ੍ਹਾਂ ਤਾੜੀ ਦਾ ਰੁੱਖ ਅਪਵਿੱਤਰ ਮੰਨਿਆ ਜਾਂਦਾ ਹੈ, ਪਰ ਜਦੋਂ ਉਸ ਦਾ ਕਾਗ਼ਜ਼ ਬਣ ਜਾਂਦਾ ਹੈ, ਜਿਸ ਉੱਤੇ ਪ੍ਰਭੂ ਦੀ ਸੋਭਾ ਲਿਖੀ ਜਾਂਦੀ ਹੈ, ਤਾਂ ਉਸੇ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਏਥੇ ਭਗਤ ਰਵਿਦਾਸ ਜੀ ਇਹ ਦੱਸ ਰਹੇ ਹਨ ਕਿ ਜੇ ਤੁਸੀਂ ਉੱਚ-ਜਾਤੀਏ ਅਖਵਾਉਂਦੇ ਹੋ, ਜਨਮ ਕਰਕੇ, ਤਾਂ ਮੈਂ ਪ੍ਰਭੂ ਨਾਲ ਸਿੱਧਾ ਨਾਤਾ ਜੋੜਨ ਵਿਚ ਸਫਲ ਹੋ ਜਾਣ ਕਰਕੇ ਆਪਣੇ ਚਮਾਰਪੁਣੇ ਵਿਚ ਹੀ ਤੁਹਾਡੇ ਨਾਲੋਂ ਕਿਸੇ ਤਰ੍ਹਾਂ ਘੱਟ ਨਹੀਂ ਹਾਂ।

ਮੱਧ-ਕਾਲ ਦੇ ਜਾਤ-ਪਾਤੀ ਸਭਿਆਚਾਰ ਦੇ ਮਨੁੱਖਤਾ-ਮਾਰੂ ਮਾਹੌਲ ਵਿਚ ਭਗਤ ਜੀ ਦੇ ਇਨ੍ਹਾਂ ਐਲਾਨਾਂ ਦੀ ਭਰੋਸੇ-ਭਰੀ, ਸੁਵਿਸ਼ਵਾਸੀ, ਸਮਰੱਥਾਵਾਨ ਤੇ ਅਭਿਮਾਨ ਦੇ ਨੇੜੇ ਪਹੁੰਚਦੀ ਸੁਰ ਨੂੰ ਨਾ ਪਛਾਣ ਸਕਣ ਵਾਲੇ ਲੋਕ ਸ਼ਾਇਦ ਇਹ ਕਹਿਣ ਕਿ ਇਹ ਤੁਕਾਂ ਕੇਵਲ ਭਗਤ ਜੀ ਦੇ ਸਪਸ਼ਟਵਾਦੀ ਹੋਣ ਦੀ ਹਾਮੀ ਭਰਦੀਆਂ ਹਨ। ਏਥੇ ਉਨ੍ਹਾਂ ਨੇ ਆਪਣੇ ਚਮਾਰ ਹੋਣ ਵਾਲਾ ਸੱਚ ਹੀ ਉਜਾਗਰ ਕੀਤਾ ਹੈ, ਹੋਰ ਕੁੱਝ ਨਹੀਂ, ਪਰ ਮੈਨੂੰ ਇਨ੍ਹਾਂ ਤੁਕਾਂ ਵਿੱਚੋਂ ਮੱਧ-ਯੁਗੀ ਦਲਿਤਾਂ ਵਿਚ ਆਪਣੀ ਪਛਾਣ ਦੀ ਨਵੀਂ ਜਾਗੀ ਗੌਰਵਮਈ ਚੇਤਨਾ ਵੱਲੋਂ,

ਉੱਚ-ਜਾਤੀਏ ਕੁਲੀਨਾਂ ਵੱਲ ਭੇਜੀ ਇਕ ਵੰਗਾਰ ਦੀ ਗੂੰਜ ਸੁਣਾਈ ਦੇਂਦੀ ਹੈ। ਆਪ ਜਾਣਦੇ ਹੀ ਹੋ ਕਿ ਅਛੂਤ ਬਣਾਈ ਜਾ ਚੁੱਕੀਆਂ ਜਾਤੀਆਂ ਵਿਚ ਉਨ੍ਹਾਂ ਲੋਕਾਂ ਦੀ ਬਹੁ-ਗਿਣਤੀ ਹੁੰਦੀ ਸੀ, ਜੋ ਆਪਣੀ ਨੀਚ ਸਮਾਜਿਕ ਦਸ਼ਾ ਨੂੰ ਆਪਣੀ ਹੋਣੀ ਜਾਣ ਕੇ ਜਾਂ ਆਪਣੇ ਕਰਮਾਂ ਦਾ ਫਲ ਮੰਨ ਕੇ, ਦਿਨ-ਕਟੀ ਕਰਨ ਵਿਚ ਸੰਤੁਸ਼ਟ ਹੁੰਦੇ ਸਨ। ਕੁੱਝ ਲੋਕ ਅਜਿਹੇ ਵੀ ਹੁੰਦੇ ਸਨ, ਜੋ 'ਚੌਥੇ ਪੌੜੇ' ਨਾਲ ਆਪਣੇ ਸੰਬੰਧ ਤੋੜਨ ਦੇ ਇੱਛਕ ਹੁੰਦੇ ਸਨ, ਪਰ ਉਨ੍ਹਾਂ ਦਾ ਸਾਰਾ ਜ਼ੋਰ ਇਸੇ ਗੱਲ ਉੱਤੇ ਲੱਗਦਾ ਸੀ ਕਿ ਉਨ੍ਹਾਂ ਨੂੰ ਕਿਵੇਂ ਨਾ ਕਿਵੇਂ, ਹੇਠਲੀ ਦੀ ਥਾਂ ਕਿਸੇ ਉੱਪਰਲੀ ਸ਼੍ਰੇਣੀ ਦਾ ਬੰਦਾ ਸਮਝ ਲਿਆ ਜਾਵੇ—ਜਿਵੇਂ ਪੰਜਾਬ ਵਿਚ ਦਲਿਤਾਂ ਨੂੰ ਆਪਣੀਆਂ ਜਾਤਾਂ-ਗੋਤਾਂ ਦੀ ਅਸਲੀਅਤ ਜੱਟਾਂ ਦੀਆਂ ਗੋਤਾਂ (ਗਿੱਲ, ਸੰਧੂ, ਆਦਿ) ਦੇ ਉਛਾੜਾਂ ਹੇਠ ਲੁਕਾਉਂਦਿਆਂ ਵੇਖਿਆ ਜਾ ਸਕਦਾ ਹੈ। ਉਪਰੋਕਤ ਦੋਹਾਂ ਤਰ੍ਹਾਂ ਦੇ ਪ੍ਰਤੀਕਰਮ, ਇਕ ਤਰ੍ਹਾਂ, ਕੁਲੀਨਾਂ ਵੱਲੋਂ ਜਨਮ ਦੇ ਆਧਾਰ ਉੱਤੇ ਉਸਾਰੀ ਗਈ ਸ਼੍ਰੇਣੀ-ਵੰਡ ਨਾਲ ਜੋੜੀ ਗਈ 'ਨੀਚਤਾ' ਨੂੰ ਪਰਵਾਨ ਕਰਦੇ ਹਨ। ਇਨ੍ਹਾਂ ਵਿਚ ਨਾ ਅਖੌਤੀ ਕੁਲੀਨਾਂ ਦਾ ਤੇ ਨਾ ਜਾਤ-ਪਾਤੀ ਪ੍ਰਬੰਧ ਦਾ ਖੰਡਨ ਹੈ, ਤੇ ਨਾ ਇਨ੍ਹਾਂ ਦੇ ਵਿਰੁੱਧ ਕੋਈ ਬਗ਼ਾਵਤ ਦਾ ਪੈਗ਼ਾਮ ਹੀ ਲੁਕਿਆ ਹੋਇਆ ਹੈ। ਇਕ ਨਵੀਂ ਤਰ੍ਹਾਂ ਦੀ ਬਗ਼ਾਵਤ ਦਾ ਇਹਸਾਸ ਪੁੰਗਰਦਾ ਦਿੱਸਦਾ ਹੈ, ਭਗਤ ਰਵਿਦਾਸ ਦੀ ਬਾਣੀ ਵਿੱਚੋਂ, ਜੋ ਬੜੇ ਵਿਸ਼ਵਾਸ ਨਾਲ ਦਾਅਵਾ ਕਰਦੀ ਹੈ, ਕਿ ਅਸੀਂ ਹੁਣ ਆਪਣੀ ਸ਼੍ਰੇਣੀ ਤੋਂ ਬਾਹਰ ਨਿਕਲ ਕੇ ਉੱਚ-ਜਾਤੀਏ ਬਣਨ ਦੀ ਹੋਠੀ-ਭਰੀ ਲਾਲਸਾ ਤਿਆਗ ਦਿੱਤੀ ਹੈ। ਹੁਣ ਸਮਾਜ ਦੀ ਮੁੱਖ ਧਾਰਾ ਤੁਸੀਂ ਨਹੀਂ, ਅਸੀਂ ਆਪ ਹਾਂ। ਅਸੀਂ ਆਪ ਹੀ ਅੱਗੇ ਹੋ ਕੇ ਪ੍ਰਭੂ ਦਾ ਲੜ ਫੜ ਲਿਆ ਹੈ, ਸੋ ਤੁਹਾਡੀ ਮੁਥਾਜੀ ਦਾ ਭੋਗ ਪੈ ਗਿਆ ਹੈ। ਜਿਵੇਂ ਕਦੀ ਅਸੀਂ ਆਪਣੀ ਸ਼੍ਰੇਣੀ ਛੱਡ ਕੇ ਕਿਸੇ ਉਤਲੀ ਸ਼੍ਰੇਣੀ ਵੱਲ ਜਾਣ ਲਈ ਕਾਹਲੇ ਹੁੰਦੇ ਸਾਂ, ਹੁਣ ਤੁਸੀਂ ਕੁਲੀਨ ਅਖਵਾਉਂਦੇ ਲੋਕ, ਸਾਡੇ ਵੱਲ ਉੱਲਰੋਗੇ। ਇਸ 'ਉਲਟੀ ਗੰਗ' ਚਲਾਉਣ ਵੱਲ ਬੜਾ ਸਪਸ਼ਟ ਇਸ਼ਾਰਾ ਭਗਤ ਜੀ ਦੇ ਰਾਗ ਮਲਾਰ ਦੇ ਦੂਜੇ ਸ਼ਬਦ ਵਿਚ ਮਿਲਦਾ ਹੈ। ਇਸ ਸ਼ਬਦ ਦੀ ਪਹਿਲੀ ਤੁਕ ਹੈ :

**ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ ਤਾਸ ਸਮ ਤੁਲਿ ਨਹੀ ਆਨ ਕੋਊ ॥**
*(ਮਲਾਰ, ਪੰਨਾ 1293)*

ਇਹ ਸ਼ਬਦ ਪੜ੍ਹੀਏ ਤਾਂ ਪਤਾ ਲੱਗਦਾ ਹੈ ਕਿ ਭਗਤ ਜੀ ਨੇ ਪੇਸ਼ਾਵਰ ਦਲਿਤ ਕਾਮਿਆਂ ਦੇ ਪ੍ਰਤੀਨਿਧ ਤੇ ਭੱਦਰ ਮੋਹਰੀਆਂ ਨੂੰ ਆਪਣੇ ਹੱਕ ਵਿਚ ਭੁਗਤਾਉਣ ਲਈ ਸਾਹਮਣੇ ਲਿਆ ਖੜਾ ਕੀਤਾ ਹੈ। ਵੇਖੋ ਭਗਤ ਜੀ ਦੀ ਜੁਗਤ। ਪਹਿਲਾਂ ਪੇਸ਼ ਕਰਦੇ ਹਨ, ਭਗਤ ਨਾਮਦੇਵ ਜੀ ਨੂੰ :

**ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥**
*(ਮਲਾਰ, ਪੰਨਾ 1293)*

ਅਰਥਾਤ, ਜਿਸ ਬੰਦੇ ਦੇ ਘਰ ਵਿਚ ਨਾਮ-ਸਿਮਰਨ ਤੋਂ ਬਿਨਾਂ ਹੋਰ ਕੁੱਝ ਹੁੰਦਾ ਹੀ ਨਹੀਂ, ਉਹ ਪਤਾ ਜੇ ਕਿਹੜੀ ਜਾਤ ਦਾ ਹੈ ? ਉਹ ਤੁਹਾਡੇ ਵੱਲੋਂ ਅਛੂਤ ਕਰਾਰ ਦਿੱਤਾ ਹੋਇਆ ਇਕ ਛੀਂਬਾ ਜੇ।

ਫੇਰ, ਖੱਡੀ ਤੋਂ ਉਠਾ ਕੇ ਲਿਆਉਂਦੇ ਹਨ ਕਬੀਰ ਜੀ ਨੂੰ, ਜੋ ਧਾਤ ਵੱਲ ਜਾਈਏ ਤਾਂ 'ਜੁਲਾਹਾ' ਅਖਵਾਏਗਾ :

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ**
**ਮਾਨੀਅਹਿ ਸੇਖ ਸਹੀਦ ਪੀਰਾ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ**
**ਤਿਹੂ ਰੇ ਲੋਕ ਪਰਸਿਧ ਕਬੀਰਾ॥੨॥** *(ਮਲਾਰ, ਪੰਨਾ 1293)*

ਮਤਲਬ ਹੈ, ਜਿਹੜੇ ਘਰ ਵਿਚ ਤਿਉਹਾਰਾਂ ਉੱਤੇ ਗਊਆਂ ਦੀ ਹੱਤਿਆ ਕਰਨ ਤੇ ਹਰ ਟੁੱਟੇ-ਭੱਜੇ ਸ਼ੇਖ਼, ਸ਼ਹੀਦ ਤੇ ਪੀਰ ਦੀ ਜ਼ਿਆਰਤ ਕਰਨ ਤੇ ਮੰਨਤਾਂ ਮੰਨਣ ਦਾ ਰਿਵਾਜ ਸੀ, ਉਸ ਵਿਚ ਜੰਮਿਆ ਕਬੀਰ, ਜਿਸ ਦੀ ਭਗਤੀ ਦੀ ਟੰਮਕ ਚਹੁੰ ਕੂੰਟਾਂ ਵਿਚ ਵੱਜਦੀ ਪਈ ਹੈ (ਤੇ ਉਹ ਵੀ ਦਲਿਤ ਸੀ, ਜਾਤ ਦਾ 'ਜੁਲਾਹਾ')।

ਅੰਤ ਵਿਚ ਉਹ ਆਪਣੇ ਆਪ ਨੂੰ ਇਸ ਤਰ੍ਹਾਂ ਬਿਠਾਉਂਦੇ ਹਨ, ਇਸ ਉੱਚ-ਪਦੀ ਪੰਗਤ ਵਿਚ :

**ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ**
**ਅਜਹੁ ਬੰਨਾਰਸੀ ਆਸ ਪਾਸਾ॥**
**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ**
**ਤਿਨ ਤਨੈ ਰਵਿਦਾਸ ਦਾਸਾਨ ਦਾਸਾ॥** *(ਮਲਾਰ, ਪੰਨਾ 1293)*

ਬੜੇ ਨਾਟਕੀ ਅੰਦਾਜ਼ ਵਿਚ ਭਗਤ ਜੀ ਨੇ ਫ਼ਰਮਾਇਆ ਹੈ : ਇਕ ਬੰਦਾ ਅੱਜ ਕੱਲ ਵੀ ਹੈ ਤੇ ਉਹ ਤੁਹਾਡੇ ਨੱਕ ਹੇਠ, ਏਥੇ ਹੀ ਬਨਾਰਸ ਵਿਚ ਰਹਿੰਦਾ ਹੈ। ਉਸ ਦੇ ਟੱਬਰ ਦੇ ਸਾਰੇ ਜੀਅ ਮੋਏ ਹੋਏ ਡੰਗਰਾਂ ਦੀਆਂ ਲੋਥਾਂ ਢੋਣ ਦਾ ਕੰਮ ਕਰਦੇ ਜੇ। ਉਹ ਢੇਢ ਜੇ ਢੇਢ, ਨੀਵੀਂ ਤੋਂ ਵੀ ਨੀਵੀਂ ਜਾਤ ਦਾ, ਪਰ ਜ਼ੁਲਮ ਸਾਈਂ ਦਾ, ਉਸ ਦੇ ਸਾਹਮਣੇ ਵਿਧੀਵਤ ਡੰਡਉਤ ਵਿਚ ਲੰਮੇ ਪਿਆਂ ਬੜੇ ਵੱਡੇ ਵੱਡੇ ਬਾਹਮਣਾਂ ਨੂੰ ਮੈਂ ਆਪ ਵੇਖਿਆ ਹੈ! ਮੈਂ ਤੁਹਾਨੂੰ ਇਸ ਢੇਢ ਦਾ ਨਾਂ ਵੀ ਦੱਸ ਦੇਨਾਂ। ਤੁਹਾਡੇ ਦਾਸਾਂ ਦੇ ਇਸ ਦਾਸ ਦਾ ਨਾਂ ਜੇ 'ਰਵਿਦਾਸ'।

ਬਲਿਹਾਰ ਜਾਈਏ ਭਗਤ ਜੀ ਦੇ ਇਸ ਸ਼ਕਤੀਸ਼ਾਲੀ ਵਿਅੰਗ ਉੱਤੇ, ਜਿਸ ਨਾਲ ਉਹ ਉੱਚ-ਜਾਤੀਏ ਅਹੰਕਾਰੀਆਂ ਦੇ ਗੁਮਾਨ ਨੂੰ ਢਾਹ-ਢੇਰੀ ਕਰਦੇ ਹਨ ਤੇ ਵੱਖ ਵੱਖ ਜਾਤੀਆਂ ਦੇ ਦਲਿਤਾਂ ਦਾ ਸਾਂਝਾ ਦਲ ਬਣਾ ਕੇ ਸਮਾਜਿਕ ਸਤਿਕਾਰ ਤੇ ਸਨਮਾਨ ਵਿੱਚੋਂ ਬਰਾਬਰ ਦਾ, ਬਲਕਿ ਵਡੇਰਾ ਹਿੱਸਾ ਵੰਡਾਉਂਦੇ ਹਨ।

ਇਹ ਸੀ ਦੂਜੀ ਗੱਲ, ਜੋ ਸਾਨੂੰ ਭਗਤ ਰਵਿਦਾਸ ਜੀ ਬਾਰੇ ਉਨ੍ਹਾਂ ਦੀ ਬਾਣੀ ਤੋਂ ਲੱਭਦੀ ਹੈ।

ਤੀਜੀ ਗੱਲ, ਜਿਸ ਦਾ ਪਤਾ ਲੱਗ ਹੀ ਚੁੱਕਾ ਹੈ, ਇਹ ਹੈ ਕਿ ਭਗਤ ਜੀ ਦੇ ਅਖੌਤੀ ਨੀਵੀਂ ਜਾਤ ਵਿਚ ਜੰਮਣ, ਬਨਾਰਸ ਵਰਗੇ ਵਰਣ-ਆਸ਼ਰਮੀ ਤੇ ਕਰਮ-ਕਾਂਡੀ ਸ਼ਹਿਰ ਦੇ ਵਾਸੀ ਹੋ ਕੇ ਵੀ, ਵਰਣ-ਆਸ਼ਰਮ ਤੇ ਕਰਮ-ਕਾਂਡ ਤੋਂ ਵਿਹਰੇ ਹੋਏ ਹੋਣ ਦੇ ਬਾਵਜੂਦ, ਉੱਚ-ਜਾਤੀਏ ਅਖਵਾਉਣ ਵਾਲੇ ਵਰਣਪਾਲ ਤੇ ਕਰਮ-ਕਾਂਡੀ ਲੋਕਾਂ ਦੀਆਂ ਧੌਣਾਂ, ਉਨ੍ਹਾਂ ਦੇ ਜੀਉਂਦੇ-ਜੀਅ, ਉਨ੍ਹਾਂ ਦੇ ਚਰਨਾਂ ਵਿਚ ਨਿਉਣ ਉੱਤੇ ਮਜਬੂਰ ਹੋ ਗਈਆਂ ਸਨ, ਕਿਉਂਕਿ ਆਪ ਦੀ ਪ੍ਰਭੂ-ਪਰਾਇਣਤਾ ਦੀ ਧਾਕ ਆਮ ਲੋਕਾਂ ਵਿਚ ਚੰਗੀ ਤਰ੍ਹਾਂ ਬੈਠ ਚੁੱਕੀ ਸੀ।

ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੁੱਖ ਸਰੋਤ ਮੰਨਿਆ ਜਾਣਾ ਹੈ ਤਾਂ ਸਾਨੂੰ ਭਗਤ ਜੀ ਬਾਰੇ ਬੱਸ ਏਨੀ ਕੁ ਸੂਚਨਾ ਉੱਤੇ ਹੀ ਸੰਤੁਸ਼ਟ ਹੋਣਾ ਪਵੇਗਾ।

ਭਗਤ ਜੀ ਬਾਰੇ ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਦੀ ਪਰਵਰਿਸ਼ ਜਿਸ ਆਲੇ-ਦੁਆਲੇ ਵਿਚ ਹੋਈ ਸੀ, ਉਸ ਨੂੰ ਕੁਲੀਨ ਅਖਵਾਉਣ ਵਾਲੇ ਸਮਾਜ ਵੱਲੋਂ, ਹਰ ਪਲ, ਘ੍ਰਿਣਾ ਦਾ ਸ਼ਿਕਾਰ ਹੋਣਾ ਪੈਂਦਾ ਸੀ। ਹੋਰਨਾਂ ਸ਼ੂਦਰ ਕਹੇ ਜਾਣ ਵਾਲੇ ਕਿਰਤੀਆਂ ਵਾਂਗ, ਆਪ ਨੂੰ, ਸਣੇ ਆਪ ਦੇ ਸਾਰੇ ਕੁਟੰਬ ਦੇ, ਬਲਕਿ ਆਪ ਦੀ ਸਾਰੀ ਬਰਾਦਰੀ ਨੂੰ, ਕੁਲੀਨ ਰਹਿਤ-ਬ੍ਰਹਿਤ, ਕੁਲੀਨ ਸਿੱਖਿਆ, ਕੁਲੀਨ ਸੱਭਿਆਚਾਰ ਤੇ ਕੁਲੀਨ ਸਦਾਚਾਰ ਤੋਂ ਵਾਂਝਾ ਰੱਖਿਆ ਗਿਆ ਸੀ। ਇਹੀ ਨਹੀਂ, ਉਸ ਵੇਲੇ ਦੇ ਹਿੰਦੂ ਸਮਾਜ ਦੀ ਰਹੁਰੀਤ ਅਨੁਸਾਰ, ਆਪ ਨੂੰ ਭਿੱਟ ਵਾਲਾ ਘੋਰ ਅਪਮਾਨ ਵੀ ਲਗਾਤਾਰ ਸਹਿਣਾ ਪਿਆ ਹੋਵੇਗਾ। ਇਹੋ ਜਿਹੇ ਆਲੇ-ਦੁਆਲੇ ਵਿਚ, ਆਮ ਤੌਰ ਉੱਤੇ, ਦੋ ਤਰ੍ਹਾਂ ਦੇ ਮਨੁੱਖ ਪੈਦਾ ਹੁੰਦੇ ਹਨ—ਪਹਿਲੇ ਉਹ ਜੋ ਸਹਿੰਦੜ, ਅਸਲੋਂ ਬੇਜਾਨ, ਰੀੜ੍ਹ ਦੀ ਹੱਡੀ ਤੋਂ ਪੂਰੀ ਤਰ੍ਹਾਂ ਸੱਖਣੇ, ਦਾਸਨ-ਦਾਸ, ਨਿਰਾ ਘਾਹ ਜਾਂ ਨਿਰੀ ਮਿੱਟੀ ਹੁੰਦੇ ਹਨ। ਦੂਜਾ ਨਮੂਨਾ, ਜੋ ਆਮ ਵੇਖਿਆ ਜਾਂਦਾ ਹੈ, ਗੁਸੈਲ, ਬਦਲਾ-ਲਊ, ਨਸ਼ਈ, ਕਾਨੂੰਨ-ਤੋੜ, ਗੁੰਡਾ-ਗਰਦ, ਵਾਟਮਾਰ, ਧਾੜਵੀ ਤੇ ਹੱਤਿਆਰਾ ਹੁੰਦਾ ਹੈ।

ਭਗਤ ਰਵਿਦਾਸ ਜੀ ਦੀ ਇਹ ਵਡਿਆਈ ਹੈ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਇਨ੍ਹਾਂ ਦੋਹਾਂ ਰਸਤਿਆਂ ਤੋਂ ਬਚਾ ਕੇ ਆਪਣਾ ਦਿਮਾਗੀ ਸਮਤੋਲ ਰੱਖਿਆ ਤੇ ਦੁਰਗੰਧ, ਅਪਮਾਨ ਤੇ ਦਲਿੱਦਰ ਦੇ ਮਾਹੌਲ ਨੂੰ ਭੁਲਾ ਕੇ, ਮਨੁੱਖ-ਮਾਤਰ ਦੀ ਬਰਾਬਰੀ, ਪਰਸਪਰ ਪ੍ਰੇਮ ਤੇ ਸਰਬੱਤ ਦੇ ਕਲਿਆਣ ਦਾ ਸਨੇਹਾ ਦਿੱਤਾ। ਇਉਂ ਕਰਦਿਆਂ ਉਨ੍ਹਾਂ ਨੇ ਮੰਨੂ ਦੀ ਵਰਗ-ਵੰਡ ਨੂੰ ਕਈ ਤਰੀਕਿਆਂ ਨਾਲ ਨਕਾਰਨ ਵਿਚ ਬੜੀ ਦ੍ਰਿੜ੍ਹਤਾ ਤੇ ਸਾਵਧਾਨਤਾ ਤੋਂ ਕੰਮ ਲਿਆ ਹੈ।

ਜਿਵੇਂ ਚਿੱਕੜ ਵਿਚ ਕੰਵਲ ਫੁੱਲ ਆਪਣੇ ਆਲੇ-ਦੁਆਲੇ ਦੀ ਗੰਦਗੀ ਤੋਂ ਨਿਰਲੇਪ ਹੋ ਕੇ ਖਿੜਦਾ ਹੈ, ਬਿਲਕੁਲ ਓਸੇ ਤਰ੍ਹਾਂ ਭਗਤ ਰਵਿਦਾਸ ਜੀ ਆਪਣੀਆਂ, ਆਪਣੇ ਟੱਬਰ-ਟੀਰ ਦੀਆਂ ਤੇ ਬਰਾਦਰੀ ਦੀਆਂ ਕਮਜ਼ੋਰੀਆਂ ਤੇ ਬੇਬਸੀਆਂ ਤੋਂ ਉੱਪਰ ਉੱਠੇ ਤੇ ਅਧਿਆਤਮਿਕ ਗਿਆਨ ਦੀਆਂ ਉੱਚੀਆਂ ਪੌੜੀਆਂ ਚੜ੍ਹੇ। ਸਪਸ਼ਟ ਹੈ ਕਿ ਇਸ ਪ੍ਰਾਪਤੀ ਲਈ ਉਨ੍ਹਾਂ ਨੂੰ ਸਮਾਜਿਕ ਤੇ ਵਿਹਾਰਿਕ ਸੰਘਰਸ਼ ਦੇ ਨਾਲ ਨਾਲ, ਕਾਫ਼ੀ ਬੌਧਿਕ ਸੰਘਰਸ਼ ਵੀ ਕਰਨਾ ਪਿਆ ਹੋਵੇਗਾ। ਆਪਣੇ ਇਕ ਸ਼ਬਦ ਵਿਚ ਆਪ ਦੱਸਦੇ ਹਨ ਕਿ ਗਿਆਨੀ ਲੋਕ, ਖ਼ਾਸ ਕਰ ਕੇ ਵੇਦਾਂਤੀ ਸੱਜਣ, ਰੱਸੀ ਤੇ ਸੱਪ ਵਰਗੇ ਦ੍ਰਿਸ਼ਟਾਂਤ ਤਾਂ ਚਿਰਾਂ ਤੋਂ ਦੇਂਦੇ ਆ ਰਹੇ ਹਨ, ਪਰ ਇਸ ਵਿਚਲਾ ਅਸਲ ਤੱਤ, ਮੇਰੇ ਪੱਲੇ ਹੁਣ ਕਿਤੇ ਜਾ ਕੇ ਪੈਣਾ ਸ਼ੁਰੂ ਹੋਇਆ ਹੈ। ਤੁਕ ਹੈ :

**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ, ਅਬ ਕਛੁ ਮਰਮੁ ਜਨਾਇਆ ॥**

*(ਰਾਗ ਸੋਰਠਿ, ਪੰਨਾ 658)*

'ਰਾਜ' ਦਾ ਮਤਲਬ ਹੈ 'ਰੱਸੀ' ਤੇ 'ਭੁਇਅੰਗ' 'ਸੱਪ' ਨੂੰ ਕਹਿੰਦੇ ਹਨ। 'ਮਰਮੁ' ਦਾ ਅਰਥ ਹੈ 'ਭੇਤ'। ਅਰਥਾਤ, ਰੱਸੀ ਤੇ ਸੱਪ ਵਰਗੇ ਪ੍ਰਸੰਗਾਂ ਪਿੱਛੇ ਲੁੱਕੇ ਹੋਏ ਦਾਰਸ਼ਨਿਕ ਨੁਕਤਿਆਂ ਦੀ ਕੁੱਝ ਕੁੱਝ ਸਮਝ ਮੈਨੂੰ ਹੁਣ ਪੈਣ ਲੱਗੀ ਹੈ। ਸਾਫ਼ ਹੈ ਕਿ ਭਗਤ ਜੀ ਦਾ ਦਿਮਾਗ਼ ਢੋਰ ਢੋਂਦਿਆਂ ਵੀ ਅਧਿਆਤਮਿਕ ਗੁੰਝਲਾਂ ਨੂੰ ਵਿਚਾਰਨ ਵੱਲ ਲੱਗਾ ਰਹਿੰਦਾ ਸੀ। ਇਸ ਤੁਕ ਦਾ ਇਕ ਸਨੇਹਾ ਇਹ ਵੀ ਹੈ ਕਿ ਬੰਦਾ ਬੜੀਆਂ-ਬੜੀਆਂ ਚੰਗੀਆਂ ਗੱਲਾਂ, ਅਟੱਲ ਸਚਿਆਈਆਂ ਤੇ ਕਲਿਆਣਕਾਰੀ ਪ੍ਰਸੰਗਾਂ ਨੂੰ ਸੁਣਦਾ ਤੇ ਪੜ੍ਹਦਾ ਤਾਂ ਨਿੱਤ ਹੈ, ਉਸ ਨੂੰ

ਇਨ੍ਹਾਂ ਦੇ ਅਰਥਾਂ ਦੀ ਸੋਝੀ ਵੀ ਆ ਜਾਂਦੀ ਹੈ ਪਰ ਉਸ ਦੇ ਧੁਰ ਅੰਦਰ ਰੋਜ਼ ਦੁਹਰਾਏ ਜਾਂਦੇ ਕਥਨ ਦਾ ਤੀਰ ਟਿਕਾਣੇ ਉੱਤੇ ਨਹੀਂ ਵੱਜਦਾ।ਘੱਟੋ ਘੱਟ ਉਸ ਟਿਕਾਣੇ ਉੱਤੇ ਜਾ ਕੇ ਬਿਲਕੁਲ ਨਹੀਂ ਵੱਜਦਾ, ਜਿਸ ਉੱਤੇ ਵੱਜਣ ਨਾਲ ਜੀਵਨ ਵਿਚ ਇਕਦਮ ਗੁਣਾਤਮਕ ਤਬਦੀਲੀ ਆ ਜਾਂਦੀ ਹੈ।

ਇਹ ਤਜਰਬਾ ਸਾਡੀਆਂ ਜ਼ਿੰਦਗੀਆਂ ਵਿਚ ਨਿੱਤ ਵਾਪਰਦਾ ਰਹਿੰਦਾ ਹੈ ਕਿ ਅੱਛੀ ਤੋਂ ਅੱਛੀ, ਉੱਚੀ ਤੋਂ ਉੱਚੀ, ਕੀਮਤੀ ਤੋਂ ਕੀਮਤੀ ਗੱਲ ਸੁਣ ਕੇ ਅਣਸੁਣੀ ਕਰ ਦੇਈਦੀ ਹੈ ਤੇ ਜੀਵਨ ਦੀ ਗੱਡੀ ਨਿੱਤ ਵਾਲੀਆਂ ਲੀਹਾਂ ਉੱਤੇ, ਨਿੱਤ ਵਾਲੀ ਚਾਲੇ ਢੀਚਕ-ਢੀਚਕ ਚਲਾਈ ਜਾਈਦੀ ਹੈ। ਭਗਤ ਰਵਿਦਾਸ ਜੀ ਦੇ ਭਾਣੇ ਇਉਂ ਕਰਨ ਵਾਲੇ ਸਾਰੇ ਮਨੁੱਖ ਆਪਣਾ ਦੁਰਲੱਭ ਜੀਵਨ ਮਾਇਆ ਦੇ ਪ੍ਰਭਾਵ ਹੇਠ ਨਸ਼ਟ ਕਰੀ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਜ਼ਿੰਦਗੀ ਦੇ ਹਰ ਪਲ ਨੂੰ, ਨਿੱਤ ਦੇ ਰੁਟੀਨ ਵਿੱਚੋਂ ਕੱਢ ਕੇ, ਕਿਸੇ ਚੰਗੇਰੇ ਪਹੇ ਉੱਤੇ ਪਾਉਣ ਦੀ ਕਣੀ ਹੀ ਨਹੀਂ ਰਹਿ ਗਈ ਹੁੰਦੀ। ਅੱਗੇ ਦਿੱਤਾ ਸ਼ਬਦ ਬੇਲਗਾਮ ਸੋਚ ਤੇ ਸਦ-ਖੰਡਿਤ ਬਿਰਤੀ ਨੂੰ ਇਕ ਸਾਰਥਿਕ ਨਿਰੰਤਰਤਾ ਵਿਚ ਪ੍ਰਵਾਹਿਤ ਕਰਨ ਦੇ ਉੱਦੇਸ਼ ਨਾਲ ਰਚਿਆ ਗਿਆ ਪ੍ਰਤੀਤ ਹੁੰਦਾ ਹੈ। ਆਪ ਫ਼ਰਮਾਉਂਦੇ ਹਨ :

**ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥**
**ਜਿਹ ਰਸ ਅਨਰਸ ਬੀਸਰਿ ਜਾਹੀ ॥੧॥ ਰਹਾਉ ॥**
**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੨॥**
**ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥**
**ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪ ਕਰਹੁ ਜੀਅ ਦਇਆ ॥੩॥੩॥**

*(ਰਾਗ ਸੋਰਠਿ, ਪੰਨਾ 658)*

ਇਨ੍ਹਾਂ ਤੁਕਾਂ ਦਾ ਮਤਲਬ ਇਹ ਹੈ ਕਿ ਪ੍ਰਭੂ ਦੀ ਭਗਤੀ ਦੇ ਜਿਸ ਰਸੀਲੇਪਣ ਨੇ ਹੋਰ ਸਾਰੇ ਰਸ ਭੁਲਾ ਦੇਣੇ ਸਨ, ਉਸ ਵੱਲੋਂ ਅਸੀਂ ਪੂਰੀ ਤਰ੍ਹਾਂ ਬੇਮੁਖ ਹੋ ਚੁੱਕੇ ਹਾਂ। ਸਾਡੀ, ਝੱਲੇ ਬੰਦਿਆਂ ਦੀ ਸਾਰੀ ਉਮਰ, ਉਲਟੀਆਂ-ਸਿੱਧੀਆਂ ਗੱਲਾਂ ਕਰਦਿਆਂ ਤੇ ਚੰਗੀਆਂ-ਮਾੜੀਆਂ ਸੋਚਾਂ ਸੋਚਦਿਆਂ ਹੀ ਵਿਹਾ ਜਾਂਦੀ ਹੈ। ਸਾਡੀਆਂ ਇੰਦ੍ਰੀਆਂ ਸਾਡੀ ਸ਼ੁੱਧ ਮਤਿ ਨੂੰ ਜਾਗਣ ਨਹੀਂ ਦੇਂਦੀਆਂ, ਇਸ ਲਈ ਪਰਮਾਰਥ ਦੀ ਸੋਝੀ ਕਿੱਥੋਂ ਆਵੇ ? ਅਸੀਂ ਕਹਿੰਦੇ ਕੁੱਝ ਤੇ ਕਰਦੇ ਕੁੱਝ ਹਾਂ। ਅਸੀਂ ਮਾਇਆ ਦੇ ਦਬੇਲ ਹੋ ਕੇ ਏਨੇ ਬੌਂਦਲ ਚੁੱਕੇ ਹਾਂ ਕਿ ਸਿੱਧਾ ਰਾਹ ਅਸਲੋਂ ਭੁੱਲ-ਭੁਲਾ ਹੀ ਗਿਆ ਹੈ।

ਆਪਣੀ ਗੱਦੀ ਉੱਤੇ ਬੈਠ ਕੇ ਆਰ ਤੇ ਰੰਬੀ ਨਾਲ ਜੁੱਤੀਆਂ ਗੰਢਦੇ ਭਗਤ ਜੀ ਦੇ ਮੁਖਾਰਬਿੰਦ ਤੋਂ ਜਦੋਂ ਇਸ ਤਰ੍ਹਾਂ ਦੇ ਅਨੁਭਵੀ ਮੋਤੀ ਕਿਰਦੇ ਹੋਣਗੇ ਤਾਂ ਉੱਚ-ਜਾਤੀਏ ਆਪਣੇ ਆਪ ਨੂੰ ਕਿੰਨਾ ਨੀਵਾਂ-ਨੀਵਾਂ ਮਹਿਸੂਸ ਕਰਦੇ ਹੋਣਗੇ ?

ਅਸਲ ਵਿਚ ਉਨ੍ਹਾਂ ਦੇ ਸਾਹਮਣੇ ਨੀਵੇਂ ਹੋਣ ਦਾ ਇਹਸਾਸ ਤਾਂ ਹਰ ਕਿਸੇ ਨੂੰ ਹੁੰਦਾ ਹੋਵੇਗਾ, ਕਿਉਂਕਿ ਭਗਤ ਜੀ ਇਕ ਅਜਿਹੇ ਚਿੰਤਕ ਸਨ ਜੋ ਮਨੁੱਖ ਦੇ ਜੀਵਨ ਨੂੰ ਇੱਜ਼ਤਦਾਰ, ਨਰੋਆ ਤੇ ਅਰਥਵਾਨ ਬਣਾ ਕੇ ਹੀ ਸੰਤੁਸ਼ਟ ਨਹੀਂ ਸਨ ਹੋ ਜਾਂਦੇ ਬਲਕਿ, ਨਾਲੋ-ਨਾਲ ਸਮਾਜ ਦੀ ਬੁਨਿਆਦੀ ਵਿਉਂਤ ਤੇ ਉਸ ਦੇ ਸਿਸਟਮ ਨੂੰ ਅਸਲੋਂ ਨਵੇਂ ਪਾਵਿਆਂ ਉੱਤੇ ਖੜਾ ਕਰਨਾ ਵੀ ਲੋਚਦੇ ਸਨ। ਜਿਸ ਸਮਾਜ ਨਾਲ ਉਨ੍ਹਾਂ ਦਾ ਨਿੱਤ ਦਾ ਵਾਹ ਪੈਂਦਾ ਸੀ, ਉਸ ਵਿਚ ਉਨ੍ਹਾਂ

ਨੂੰ ਊਣ ਹੀ ਊਣ ਦਿੱਸਦੀ ਸੀ। ਗਉੜੀ ਰਾਗ ਦੇ ਪ੍ਰਸਿੱਧ ਸ਼ਬਦ, 'ਬੇਗਮ ਪੁਰਾ ਸਹਰ ਕੋ ਨਾਉ' ਵਿਚ ਉਨ੍ਹਾਂ ਨੇ ਮਨਫ਼ੀ ਤਸਵੀਰ ਵੀ ਖਿੱਚੀ ਹੈ ਤੇ ਮੁਸਬਤ ਵੀ, ਜਾਂ ਇਉਂ ਕਹਿ ਲਈਏ ਕਿ ਇਕ ਪਾਸੇ ਪਰੰਪਰਾਗਤ ਸਮਾਜ ਦਾ ਨਕਸ਼ਾ ਉਲੀਕਿਆ ਹੈ ਤੇ ਦੂਜੇ ਪਾਸੇ ਆਪਣੇ ਨਵੇਂ ਸੁਫ਼ਨੇ ਨੂੰ ਸਾਕਾਰ ਕੀਤਾ ਹੈ। ਮੌਜੂਦਾ ਸਮਾਜ ਦੇ ਸੰਬੰਧ ਵਿਚ ਵਰਤੇ ਗਏ ਸ਼ਬਦ ਆਪਣੇ ਆਪ ਪਏ ਦੱਸਦੇ ਹਨ ਕਿ ਭਗਤ ਜੀ ਦੇ ਸਮਕਾਲੀ ਸਮਾਜ ਵਿਚ ਰਾਜ-ਪ੍ਰਬੰਧ ਦੀ ਪ੍ਰਕਿਰਤੀ ਕਿਹੋ ਜਿਹੀ ਸੀ। ਸ਼ਬਦ ਹਨ :

ਦੁੱਖ, ਗ਼ਮ, ਅੰਦੋਹ (ਅਫ਼ਸੋਸ) ਤਸਵੀਸ, ਖਉਫ, ਖਤਾ (ਅਰਥਾਤ ਗ਼ਲਤੀ), ਤਰਸ (ਜਿਸ ਦਾ ਅਰਥ ਹੈ 'ਭੈ') ਤੇ ਜਵਾਲ (ਅਰਥਾਤ, ਪਤਨ ਜਾਂ ਉਤਰਾਈ)। ਜਿੱਥੋਂ ਦੀ ਹਕੂਮਤ ਦੇ ਇਹ ਲੱਛਣ ਹੋਣ, ਕੀ ਓਥੇ ਕੋਈ ਵੀ ਸ਼ਹਿਰੀ ਕਿਸੇ ਤਰ੍ਹਾਂ ਦੀ ਆਜ਼ਾਦੀ ਜਾਂ ਸੁਖ ਦਾ ਇਹਸਾਸ ਮਾਣ ਸਕਦਾ ਹੋਵੇਗਾ ? ਜਵਾਬ ਸਪਸ਼ਟ ਹੈ, ਨਹੀਂ।

ਹੁਣ ਲਵੋ ਭਗਤ ਰਵਿਦਾਸ ਜੀ ਵੱਲੋਂ ਕਲਪੇ ਗਏ ਨਵੇਂ ਨਿਜ਼ਾਮ ਦਾ ਨਮੂਨਾ : ਪਹਿਲੀ ਗੱਲ ਜਿਹੜੀ ਧਿਆਨ ਖਿੱਚਦੀ ਹੈ, ਉਹ ਹੈ ਫ਼ੌਜ ਤੇ ਪੁਲਿਸ ਦੀ ਅਣਹੋਂਦ। ਕਿਸੇ ਉੱਤੇ ਰਾਜ-ਪ੍ਰਬੰਧ ਦਾ ਅਯੋਗ ਦਬਾਉ ਜਾਂ ਕੁੰਡਾ ਨਹੀਂ ਹੋਵੇਗਾ। ਇਕ ਰਾਜ ਤੋਂ ਦੂਜੇ ਰਾਜ ਵਿਚ, ਇਕ ਦੇਸ ਤੋਂ ਦੂਜੇ ਦੇਸ ਵਿਚ, ਜਿੱਥੇ ਮਰਜ਼ੀ ਪਏ ਜਾਓ। ਨਾ ਪਾਸਪੋਰਟ ਦੀ ਲੋੜ ਹੋਵੇਗੀ, ਨਾ ਵੀਜ਼ੇ ਦੀ। ਜੋ ਕੋਈ ਵੀ ਦਰਵਾਜ਼ਾ ਖੜਕਾਏਗਾ, ਉਸ ਦੇ ਪ੍ਰਵੇਸ਼ ਲਈ ਵੱਡੇ ਤੋਂ ਵੱਡੇ ਰਾਜ-ਪ੍ਰਬੰਧਕ ਦੇ ਪਟ ਖੁੱਲ੍ਹੇ ਹੋਣਗੇ। ਹਰ ਤਰ੍ਹਾਂ ਦੀ ਸੂਚਨਾ ਉੱਤੇ ਹਰ ਇਕ ਦਾ ਬਰਾਬਰ ਅਧਿਕਾਰ ਹੋਵੇਗਾ। ਕਿਸੇ ਪਾਸੋਂ ਕੁੱਝ ਲੁਕਾਉਣਾ ਹੋਵੇ ਜਾਂ ਕਿਸੇ ਨਾਲ ਵੈਰ-ਵਿਰੋਧ ਹੋਵੇ ਤਾਂ ਬੰਦਸ਼ਾਂ ਦੀ ਲੋੜ ਪੈਂਦੀ ਹੈ, ਪਰ ਜਦ ਹੋਣ ਹੀ ਸਾਰੇ ਆਪਣੇ ਅਤੇ ਹੱਕ ਤੇ ਫ਼ਰਜ਼ ਵੀ ਸਭ ਦੇ ਬਰਾਬਰ ਹੋਣ ਅਤੇ ਊਚ-ਨੀਚ ਦਾ ਵਰਤਾਰਾ ਵੀ ਸਦਾ ਲਈ ਖ਼ਤਮ ਹੋ ਚੁੱਕਾ ਹੋਵੇ ਤਾਂ ਲੁਕਾ ਕਾਹਦਾ ਤੇ ਕਿਸ ਤੋਂ ਅਤੇ ਬੰਦਸ਼ਾਂ ਕਿਸ ਲਈ ? ਉਪਜ ਦੇ ਮਾਮਲੇ ਵਿਚ ਕੁਦਰਤ ਏਨੀ ਦਿਆਲ ਹੈ ਕਿ ਹਰ ਇਕ ਦੇ ਭੰਡਾਰ ਭਰੇ ਹੋਏ ਹੋਣਗੇ (ਮਾਮੂਰ)। ਥੁੜਿਆ ਹੋਇਆ ਕੋਈ ਨਹੀਂ ਹੋਵੇਗਾ। ਥੋਹਾ-ਖਾਹੀ ਮੁੱਕ ਜਾਵੇਗੀ ਤੇ ਖ਼ਜ਼ਾਨੇ ਵਿਚ ਕਿਸੇ ਤਰ੍ਹਾਂ ਦੀ ਘਾਟ ਨਹੀਂ ਹੋਵੇਗੀ। ਆਰਥਿਕਤਾ ਤੇ ਮਾਨਵਤਾ ਦੀ ਬਿਰਤੀ ਅਗਾਂਹ ਤੇ ਉਤਾਂਹ ਵੱਲ ਝਾਕੇਗੀ, ਹੇਠਾਂ ਵੱਲ (ਜਵਾਲ) ਨਹੀਂ। ਜਿਸ ਪਾਸੇ ਵੀ ਵੇਖਿਆ ਜਾਵੇਗਾ, ਸੁਖ, ਸ਼ਾਂਤੀ ਤੇ ਖ਼ੁਸ਼ੀ ਹੀ ਖ਼ੁਸ਼ੀ ਦਿੱਸੇਗੀ। ਨਾ ਕਿਸੇ ਨੂੰ ਟੈਕਸ ਉਗਰਾਹੁਣ ਦੀ ਚਿੰਤਾ ਹੋਵੇਗੀ, ਨਾ ਟੈਕਸ ਦੇਣ ਦੀ। ਸੱਚੀ ਖੁੱਲ੍ਹ ਦੇ ਇਹਸਾਸ ਦੀ ਰੌਣਕ ਨਾਲ ਹਰ ਚਿਹਰਾ ਜਗਮਗਾ ਰਿਹਾ ਹੋਵੇਗਾ। ਹਰ ਪ੍ਰਾਣੀ ਲਈ ਇਹ ਦੁਨੀਆ 'ਬੇ ਗਮ ਪੁਰਾ' ਬਣੀ ਦਿੱਸੇਗੀ ਕਿਉਂਕਿ ਹਰ ਮਨੁੱਖ ਸਾਰੇ ਜਗਤ ਦਾ ਸਾਂਝਾ ਸ਼ਹਿਰੀ ਹੋਵੇਗਾ। ਇਹ ਉਹ ਸੰਕਲਪ ਹੈ, ਜਿਸ ਵਿਚ ਹਰ ਮਨੁੱਖ ਆਰਥਿਕ, ਸਮਾਜਿਕ ਤੇ ਸਿਆਸੀ ਸੁਤੰਤਰਤਾਵਾਂ ਦਾ ਬਰਾਬਰ ਦਾ ਭਾਗੀਦਾਰ ਹੋਵੇਗਾ।

ਇਹੋ ਜਿਹੇ ਮਨੁੱਖ, ਇਹੋ ਜਿਹੇ ਸਮਾਜ ਤੇ ਇਹੋ ਜਿਹੇ ਰਾਜ-ਪ੍ਰਬੰਧ ਦਾ ਬਿੰਬ ਕਲਪਿਆ ਸੀ ਭਗਤ ਰਵਿਦਾਸ ਜੀ ਨੇ, ਅੱਜ ਤੋਂ ਕਰੀਬ ਅੱਧੀ ਸਹਸ੍ਰਾਬਦੀ ਪਹਿਲਾਂ। ਭਗਤ ਜੀ ਦੇ ਇਸ ਸੁਫ਼ਨੇ ਦੇ ਕਿਸੇ ਨਾ ਕਿਸੇ ਅੰਸ਼ ਨੂੰ ਲੈ ਕੇ ਦੁਨੀਆ ਦੀਆਂ ਵੱਡੀਆਂ ਵੱਡੀਆਂ ਸਰਕਾਰਾਂ, ਆਪਣੀਆਂ ਕੁਰਸੀਆਂ ਕਾਇਮ ਰੱਖਣ ਲਈ, ਆਪਣੇ ਸ਼ਹਿਰੀਆਂ ਨੂੰ ਲਾਰੇ ਲਾ-ਲਾ ਕੇ ਵਰਚਾਉਂਦੀਆਂ ਰਹਿੰਦੀਆਂ ਹਨ। ਜੇ ਇਸ ਸੁਫ਼ਨੇ ਵਿਚ ਮਨੁੱਖੀ-ਮਨ ਨੂੰ ਮੋਹਣ ਦੀ ਸ਼ਕਤੀ ਨਾ ਹੁੰਦੀ ਤਾਂ ਸਰਕਾਰਾਂ ਇਸ ਤਰ੍ਹਾਂ ਦੇ ਸੁਰਗ ਧਰਤੀ ਉੱਤੇ ਵਸਾ ਦੇਣ ਦੇ ਲਾਰੇ ਲਾਉਂਦੀਆਂ

ਹੀ ਕਿਉਂ ? ਭਗਤ ਰਵਿਦਾਸ ਜੀ ਦਾ ਇਹ ਸੁਫ਼ਨਾ ਅੱਜ ਵੀ ਸਾਰੀ ਮਨੁੱਖਤਾ ਲਈ ਸਾਰਥਿਕ ਹੈ, ਪਰ ਇਹ ਸੁਰਗ ਵਰਤੇਗਾ ਕਦੋਂ ? ਇਹ ਓਦੋਂ ਵਰਤੇਗਾ ਜਦੋਂ ਮਨੁੱਖ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਦੱਸੀਆਂ ਜੁਗਤਾਂ ਅਨੁਸਾਰ ਆਪਣੀ ਕਾਇਆ ਦੇ ਅੰਦਰਲੇ ਸੰਸਾਰ ਦਾ ਕਲਪ ਕਰਨਾ ਸਿੱਖ ਲਵੇਗਾ; ਜਦੋਂ ਉਸ ਦਾ ਆਪਣੀਆਂ ਇੰਦ੍ਰੀਆਂ ਉੱਤੇ ਪੂਰਾ ਅਧਿਕਾਰ ਹੋਵੇਗਾ; ਪੰਜੇ ਦੂਤ ਉਸ ਦੇ ਵੱਸ ਵਿਚ ਹੋਣਗੇ ਤੇ ਉਹ ਮਾਇਆ ਦੇ ਛਿਨ-ਭੰਗਰ ਸਥੂਲ ਜਿਹੇ ਸੁਆਦ ਨਾਲੋਂ ਪ੍ਰਭੂ-ਪ੍ਰੇਮ ਦੇ ਅਸਥੂਲ, ਚਿਰੰਜੀਵ ਤੇ ਵਧੇਰੇ ਤੁਸ਼ਟੀ-ਦਾਇਕ ਰਸ ਨੂੰ ਭੁੰਚਣ ਦੇ ਅਭਿਆਸ ਵਿਚ ਪ੍ਰਪੱਕ ਹੋ ਜਾਵੇਗਾ। ਫੇਰ ਉਤਰੇਗਾ, ਇਸ ਧਰਤੀ ਉੱਤੇ ਸੁਰਗ, ਜਿਸ ਦਾ ਨਮੂਨਾ ਭਗਤ ਜੀ ਨੇ ਆਪਣੇ ਇਸ ਸੁੰਦਰ ਪਦੇ ਵਿਚ ਪੇਸ਼ ਕੀਤਾ ਹੈ :

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥ *(ਗਉੜੀ, ਪੰਨਾ 345)*

# *ਉਦਾਸੀ ਸੰਪ੍ਰਦਾਇ ਦਾ ਭੂਤ ਤੇ ਭਵਿੱਖ*

ਮੈਂ ਅੱਜ ਦੇ ਇਸ ਸਮਾਗਮ ਦੇ ਪ੍ਰਬੰਧਕਾਂ ਦਾ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਮੈਨੂੰ ਏਥੇ ਕੁੱਝ ਆਰੰਭਿਕ ਸ਼ਬਦ ਕਹਿਣ ਦੀ ਰਸਮ ਨਿਭਾਉਣ ਲਈ ਯਾਦ ਫ਼ਰਮਾਇਆ ਹੈ। ਇਸ ਚੋਣ ਦਾ ਗੁਣਾ ਮੇਰੇ ਉੱਤੇ ਕਿਵੇਂ ਪੈ ਗਿਆ, ਮੈਂ ਨਹੀਂ ਜਾਣਦਾ। ਹਾਂ, ਏਨੀ ਗੱਲ ਜ਼ਰੂਰ ਹੈ ਕਿ ਕਾਫ਼ੀ ਚਿਰ ਪਹਿਲਾਂ ਮੈਂ ਸੇਵਾ-ਪੰਥ ਉੱਤੇ ਕੁੱਝ ਖੋਜ ਕੀਤੀ ਸੀ, ਜੋ ਮੇਰੀ ਸੰਪਾਦਿਤ ਕਿਤਾਬ *ਪਾਰਸ ਭਾਗ* (1952) ਦੀ ਭੂਮਿਕਾ ਵਿਚ ਛਪੀ ਹੋਈ ਹੈ। ਉਪਰੰਤ, 1975-76 ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ, ਨਿਰਮਲ ਭੇਖ ਉੱਤੇ ਇਕ ਸੈਮੀਨਾਰ ਦਾ ਪ੍ਰਬੰਧ ਕੀਤਾ ਸੀ, ਜਿਸ ਦੀ ਕਾਰਵਾਈ ਯੂਨੀਵਰਸਿਟੀ ਨੇ ਇਕ ਕਿਤਾਬ *ਨਿਰਮਲ ਸੰਪ੍ਰਦਾਇ* ਦੀ ਸੂਰਤ ਵਿਚ ਛਾਪ ਦਿੱਤੀ ਹੋਈ ਹੈ। ਉਨ੍ਹਾਂ ਦਿਨਾਂ ਵਿਚ ਮੈਂ ਉਦਾਸੀ ਸੰਪ੍ਰਦਾਇ ਬਾਰੇ ਖੋਜ-ਕਾਰਜ ਸ਼ੁਰੂ ਕਰਨ ਲਈ ਆਪਣੇ ਖੰਭ ਤੋਲਣ ਹੀ ਲੱਗਾ ਸਾਂ ਕਿ ਯੂਨੀਵਰਸਿਟੀ ਦੀ ਸੇਵਾ ਤੋਂ ਮੁਕਤ ਹੋਣ ਦਾ ਸਮਾਂ ਆ ਪਹੁੰਚਿਆ। ਨਿਰਸੰਦੇਹ,ਇਹ ਯੋਜਨਾ ਵਡ-ਆਕਾਰੀ ਹੋਣੀ ਸੀ ਕਿਉਂਕਿ ਸਿੱਖੀ ਦਾ ਪ੍ਰਚਾਰ ਕਰਨ ਵਾਲੀਆਂ ਸਾਰੀਆਂ ਸੰਪ੍ਰਦਾਵਾਂ ਵਿੱਚੋਂ ਉਦਾਸੀ ਸੰਪ੍ਰਦਾਇ ਸਭ ਤੋਂ ਪਹਿਲੀ, ਸਭ ਤੋਂ ਵੱਡੀ, ਸਭ ਤੋਂ ਵੱਧ ਕ੍ਰਿਆਸ਼ੀਲ ਅਤੇ, ਜੇ ਹੋਰ ਸੰਪ੍ਰਦਾਵਾਂ ਇਸ ਕਥਨ ਨੂੰ ਬੁਰਾ ਨਾ ਮਨਾਉਣ, ਤਾਂ ਸਭ ਤੋਂ ਵੱਧ ਗਿਆਨਵਾਨ ਵੀ ਹੈ, ਪਰ ਅਫ਼ਸੋਸ, ਮੇਰੀ ਯੋਜਨਾ ਸਿਰੇ ਨਾ ਚੜ੍ਹ ਸਕੀ। ਇਸ ਯੋਜਨਾ ਦੇ ਸੰਕਲਪ ਤੋਂ ਛੁੱਟ, ਮੈਂ ਉਦਾਸੀ ਸੰਪ੍ਰਦਾਇ ਦੀ ਕੋਈ ਅਜਿਹੀ ਸੇਵਾ ਨਹੀਂ ਕੀਤੀ, ਜਿਸ ਦੇ ਇਨਾਮ ਵਜੋਂ ਮੈਨੂੰ, ਵਿਦਵਾਨਾਂ ਦੀ ਇਸ ਵਿਸ਼ਾਲ ਸੰਗਤ ਦੇ ਸਾਹਮਣੇ, ਆਰੰਭਿਕ ਭਾਸ਼ਣ ਦੇਣ ਦੇ ਯੋਗ ਸਮਝਿਆ ਜਾਂਦਾ। ਇਸ ਲਈ, ਜੇ ਮੇਰੀ ਅਯੋਗਤਾ ਨੂੰ ਚੰਗੀ ਤਰ੍ਹਾਂ ਜਾਣਨ ਦੇ ਬਾਵਜੂਦ, 'ਗੋਬਿੰਦ ਸਦਨ' ਵਾਲੇ ਬਜ਼ੁਰਗਾਂ ਨੇ, ਇਹ ਮਾਣ ਮੇਰੀ ਝੋਲੀ ਵਿਚ ਪਾਉਣ ਦੀ ਕਿਰਪਾ ਕੀਤੀ ਹੈ ਤਾਂ ਮੇਰੇ ਲਈ ਇਸ ਨੂੰ 'ਨੀਚਹੁ ਊਚ ਕਰੈ ਮੇਰਾ ਗੋਬਿੰਦੁ...' ਵਾਲੀ ਬਖ਼ਸ਼ਿਸ਼ ਦੇ ਰੂਪ ਵਿਚ, ਬੜੀ ਨਿਮਰਤਾ ਤੇ ਧੰਨਵਾਦ ਨਾਲ ਪਰਵਾਨ ਕਰਨ ਤੋਂ ਛੁੱਟ ਕੋਈ ਰਾਹ ਨਹੀਂ ਹੈ।

ਇਸ ਮੌਕੇ ਉੱਤੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂ ਇਸ ਸੈਮੀਨਾਰ ਦੇ ਸੰਕਲਪ ਤੇ ਉੱਦੇਸ਼ ਨਾਲ ਸਹਿਮਤ ਹਾਂ। ਮੈਨੂੰ ਇਸ ਗੱਲ ਦੀ ਬੜੀ ਤਸੱਲੀ ਹੈ ਕਿ ਜਿਹੜਾ ਸੁਫ਼ਨਾ ਮੈਂ 1975-76 ਵਿਚ ਲਿਆ ਸੀ, ਇਸ ਸੈਮੀਨਾਰ ਨਾਲ ਉਸ ਦੇ ਸਾਕਾਰ ਹੋਣ ਦੇ ਆਸਾਰ ਦਿੱਸਣ ਲੱਗ ਪਏ ਹਨ।

## 2

ਉਦਾਸੀ ਸੰਪ੍ਰਦਾਇ ਦੇ ਜਨਮ ਤੇ ਵਿਕਾਸ; ਇਸ ਵੱਲੋਂ ਹੋਏ ਧਰਮ-ਪ੍ਰਚਾਰ ਦੀ ਪ੍ਰਕਿਰਤੀ, ਵਿਧੀ, ਪ੍ਰਗਤੀ ਤੇ ਖੜੋਤ; ਇਸ ਦੇ ਕਈ ਬੋਲੀਆਂ ਵਿਚ ਉਪਜਾਏ ਸਾਹਿੱਤ ਦੀ

ਸੰਭਾਲ, ਪ੍ਰਕਾਰ-ਵੰਡ, ਮੁਲੰਕਣ, ਸੰਪਾਦਨ ਤੇ ਪ੍ਰਕਾਸ਼ਨ; ਇਸ ਦੇ ਵਿਦਵਾਨਾਂ, ਲੇਖਕਾਂ, ਕਵੀਆਂ, ਦਰਸ਼ਨਾਚਾਰੀਆਂ, ਭਾਸ਼ਕਾਰਾਂ ਤੇ ਚਿੰਤਕਾਂ ਦੀ ਨਿਸ਼ਾਨਦੇਹੀ ਅਤੇ ਸਾਹਿੱਤ, ਵਿਆਕਰਣ, ਪਿੰਗਲ, ਦਰਸ਼ਨ ਤੇ ਗੁਰਬਾਣੀ ਦੀ ਟੀਕਾਕਾਰੀ ਤੇ ਵਿਆਖਿਆ ਦੇ ਖੇਤਰਾਂ ਵਿਚ ਇਨ੍ਹਾਂ ਦੀ ਯੋਗ ਥਾਂ ਨਿਸਚਿਤ ਕਰਨ ਵਾਲੇ ਪਾਸੇ ਉੱਚ-ਪੱਧਰੀ ਖੋਜ ਅਜੇ ਬਹੁਤ ਘੱਟ ਹੋਈ ਹੈ। ਇਸੇ ਤਰ੍ਹਾਂ, ਸੰਗਠਿਤ ਸਿੱਖ ਇਦਾਰਿਆਂ, ਬਲਕਿ ਕਹਿ ਲਈਏ, ਸਿੱਖ ਜਗਤ ਨਾਲ ਸੰਪ੍ਰਦਾਇ ਦੇ ਜੋੜ ਤੇ ਅਨਜੋੜ ਦੀ ਵਿਥਿਆ ਨੂੰ ਵੀ ਅਜੇ ਤਕ ਕਿਸੇ ਨੇ ਕਰੜੇ ਇਤਿਹਾਸਿਕ ਸੰਜਮ ਵਿੱਚੋਂ ਨਹੀਂ ਲੰਘਾਇਆ। ਅਜਿਹੇ ਖੋਜ-ਕਾਰਜਾਂ ਦੀ ਅਣਹੋਂਦ ਦਾ ਨਤੀਜਾ ਇਹ ਨਿਕਲਿਆ ਹੈ ਕਿ ਕੁੱਝ ਉਦਾਸੀ ਤੇ ਕੁੱਝ ਸਿੱਖ ਵੀਰਾਂ ਨੇ, ਵਕਤੀ ਅਨਜੋੜਾਂ ਦੇ ਰੌਲੇ-ਰੱਪੇ ਵਿਚ, ਆਪਣੇ ਸਾਰੇ ਇਤਿਹਾਸ ਦੇ ਸੱਚ ਵੱਲੋਂ ਅੱਖਾਂ ਬੰਦ ਕਰ ਲਈਆਂ ਹਨ ਅਤੇ ਦੋਨਾਂ ਪਾਸਿਆਂ ਦੇ ਵੱਡੇ-ਵਡੇਰਿਆਂ ਦੀਆਂ ਸ਼ਾਨਦਾਰ ਪ੍ਰਾਪਤੀਆਂ, ਕਮਾਈਆਂ, ਘਾਲਾਂ ਤੇ ਕੁਰਬਾਨੀਆਂ ਉੱਤੇ ਮਿੱਟੀ ਪਾ ਕੇ, ਵਿਅਕਤੀਆਂ ਦੀਆਂ ਭੁੱਲਾਂ ਨੂੰ ਸਮੂਹਾਂ ਉੱਤੇ ਲਾਗੂ ਕਰਨ ਦੀ ਗ਼ਲਤ ਕਾਹਲ ਕੀਤੀ ਹੈ, ਕੌੜੇ ਬੋਲਾਂ ਦੀ ਫ਼ਸਲ ਨੂੰ ਕੌੜੀ ਵੇਲ ਵਾਂਗ ਵਧਣ ਦੀ ਖੁੱਲ੍ਹ ਦਿੱਤੀ ਹੈ ਅਤੇ ਜਿਹੜੇ ਗੁੱਸੇ-ਗਿਲੇ ਇਕ ਗਲਵੱਕੜੀ ਨਾਲ ਦੂਰ ਹੋ ਸਕਦੇ ਸਨ, ਉਨ੍ਹਾਂ ਨੂੰ, ਨਿਰੋਲ ਮੂਰਖਤਾ-ਵੱਸ, ਤੋੜ-ਵਿਛੋੜੇ ਦੀ ਹੱਦ ਤਕ ਪਹੁੰਚਣ ਦਿੱਤਾ ਹੈ।

ਜਿਸ ਤਰ੍ਹਾਂ ਦਾ ਵਿੱਛੜਿਆਂ ਨੂੰ ਮੇਲਣ ਵਾਲਾ ਉੱਦਮ, ਗੋਬਿੰਦ ਸਦਨ ਵਾਲੇ ਬਾਬਾ ਵਿਰਸਾ ਸਿੰਘ ਜੀ ਤੇ ਉਨ੍ਹਾਂ ਦੀ ਅਗਵਾਈ ਵਿਚ ਹੋਰ ਪ੍ਰਬੰਧਕਾਂ ਵੱਲੋਂ ਹੁਣ ਕੀਤਾ ਜਾ ਰਿਹਾ ਹੈ, ਜੇ ਕਿਤੇ ਇਸ ਤਰ੍ਹਾਂ ਦੇ ਉੱਦਮ ਪਹਿਲਾਂ ਹੋਏ ਹੁੰਦੇ ਤਾਂ, ਮੈਨੂੰ ਲੱਗਦਾ ਹੈ, ਹਾਲਾਤ ਨੇ ਜਾਹ-ਜਾਂਦੀਆਂ ਵਾਲੀ ਹੱਦ ਤਕ ਕਦੀ ਨਹੀਂ ਸੀ ਪਹੁੰਚਣਾ। ਪਰ ਅਜੇ ਵੀ ਡੁੱਲ੍ਹੇ ਬੇਰ ਚੁਗ ਲਏ ਜਾਣ ਤਾਂ ਸਮਝਾਂਗੇ, ਪਿਛਲੀ ਅੱਧੀ ਸਦੀ, ਸਿੱਖ-ਉਦਾਸੀ ਸੰਬੰਧਾਂ ਲਈ ਇਕ ਭੈੜਾ ਸੁਫ਼ਨਾ ਸੀ, ਜੋ ਚੰਗਾ ਹੋਇਆ, ਭੁੱਲ-ਭੁਲਾ ਗਿਆ ਹੈ।

## 3

ਮੈਨੂੰ ਨਹੀਂ ਪਤਾ ਹੋਰਨਾਂ ਉੱਤੇ ਕੀ ਵਾਪਰਦੀ ਹੈ, ਪਰ ਮੇਰਾ ਧਿਆਨ ਜਦ ਵੀ ਉਦਾਸੀ ਸੰਪ੍ਰਦਾਇ ਦੇ ਇਤਿਹਾਸ ਵੱਲ ਜਾਂਦਾ ਹੈ, ਮੇਰਾ ਮਨ ਹੁਲਾਸ, ਫ਼ਖ਼ਰ ਤੇ ਉਤਸਾਹ ਦੇ ਮੰਡਲਾਂ ਵਿਚ ਪਹੁੰਚਣ ਦੀ ਥਾਂ ਢਹਿੰਦੇ ਪਾਸੇ ਵੱਲ ਸਰਕਣਾ ਸ਼ੁਰੂ ਹੋ ਜਾਂਦਾ ਹੈ। ਇਤਿਹਾਸ ਦੇ ਆਰੰਭ ਤੇ ਅੰਤ ਦੇ ਵਿਚਕਾਰ ਦੀ ਕਾਰਗੁਜ਼ਾਰੀ ਮਨ ਵਿਚ ਇਕ ਤਗੜੀ ਖੋਹ ਦਾ ਇਹਸਾਸ ਉਪਜਾਉਂਦੀ ਹੈ। ਇਤਿਹਾਸ ਦੇ ਬੋਲ ਸੁਣ ਕੇ ਕੌਣ ਹੈ, ਜਿਸ ਦੇ ਅੰਦਰ ਇਹ ਭਾਵਨਾ ਪੈਦਾ ਨਹੀਂ ਹੋਵੇਗੀ ? ਇਤਿਹਾਸ ਦਾ ਇਕ ਪੱਤਰਾ ਇਉਂ ਬੋਲਦਾ ਹੈ :

**ਚੌਪਈ॥ ਐਸੇ ਮਨ ਮਹਿ ਕਰਤਿ ਬਿਚਾਰੀ।**
**ਚਲੇ ਗੁਦੜੀਏ ਕਰਿ ਅਸਵਾਰੀ।**
**ਸੁਨਿ ਕੈ ਰਾਮ਼ ਦਾਸ ਗੁਰ ਪੂਰੇ।**
**ਤਰਨ ਚਲੇ ਪ੍ਰੇਮ ਭਰਪੂਰੇ।੭੪।**

ਹਾਥ ਜੋਰਿ ਕਹੀ ਪ੍ਰਨਾਮੂ।
ਆਨੇ ਘਰ ਮਾਹਿ ਬਿਨੈ ਬਖਾਨੂ।
..... ..... .....
ਉੱਚ ਸਥਾਨ ਸ੍ਰੀ ਚੰਦ ਬਿਠਾਏ।
ਆਪ ਨਿਮ੍ਰ ਕਰਿ ਤਰੇ ਤਰਾਏ।੭੬।
ਸਿਰੀ ਚੰਦ ਬੋਲੇ ਤਤਕਾਲੁ।
ਕਰਤਿ ਪਰਖਣਾ ਪ੍ਰੇਮ ਦਿਆਲੁ।
ਇਤਨਾ ਦਾੜ੍ਹਾ ਕੇਸ ਬਧਾਯੋ।
ਸੁਨਿ ਕੈ ਸਤਿਗੁਰ ਭਏ ਨਿੰਮ੍ਰਾਯੋ।੭੭।
ਦੋਹਿਰਾ॥ ਚਰਨ ਗਹੇ ਕਰ ਪ੍ਰੇਮ ਸੋ, ਪੋਛਹਿ ਬਾਰੰਬਾਰ।
ਇਸ ਹੀ ਹੇਤ ਵਧਾਤਿ ਭਏ, ਸੁਨੀਏ ਗੁਰ ਸੁਤ ਦਜਾਰ।੭੮।[1]

ਇਹ ਸੀ ਗੁਰੂ ਰਾਮ ਦਾਸ ਜੀ ਦਾ ਸ਼ਿਸ਼ਟਾਚਾਰ ਬਾਬਾ ਸ੍ਰੀ ਚੰਦ ਵੱਲ। ਇਸ ਤੋਂ ਅੱਗੇ ਇਤਿਹਾਸ ਕੀ ਬੋਲਦਾ ਹੈ ? ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਵੱਡੇ ਸੁਪੁੱਤਰ ਬਾਬਾ ਗੁਰਦਿੱਤਾ ਜੀ ਨੂੰ, ਆਪਣੀਆਂ ਸੇਵਾਵਾਂ, ਉਦਾਸੀ ਸੰਪ੍ਰਦਾਇ ਦੀ ਤਨਜ਼ੀਮ ਨੂੰ ਠੁੱਕ ਸਿਰ ਕਰਨ ਵਾਲੇ ਪਾਸੇ ਲਾਉਣ ਦੀ ਆਗਿਆ ਦਿੱਤੀ ਸੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ :

> ਬਾਬਾ ਜੀ ਨੇ ਧਾਰਮਿਕ ਤੇ ਸ਼ਸਤ੍ਰ ਵਿਦਜਾ ਪਿਤਾ ਗੁਰੂ ਜੀ ਦੀ ਨਿਗਰਾਨੀ ਵਿਚ ਉੱਤਮ ਰੀਤਿ ਨਾਲ ਪਾਈ...ਬਾਬਾ ਗੁਰਦਿੱਤਾ ਜੀ ਯੋਗਿਰਾਜ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਹੋਏ ਤੇ ਆਪਣੇ ਸਰਵਗੁਣ ਭਰਪੂਰ ਚਾਰ ਚੇਲੇ ਕਰ ਕੇ ਉਦਾਸੀਨ ਮਤ ਨੂੰ ਸਿੱਖੀ ਦੇ ਪ੍ਰਚਾਰ ਲਈ ਹਿੰਦੁਸਤਾਨ ਵਿਚ ਬਹੁਤ ਫੈਲਾਇਆ।[2]

ਹੋਰ ਅੱਗੇ ਚੱਲੀਏ। ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਆ ਜਾਂਦਾ ਹੈ। ਕੀ ਵੇਖਦੇ ਹਾਂ ਕਿ ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਜੀ ਵਾਲੇ ਪਾਸਿਓਂ ਲੜਨ ਵਾਲੇ ਜੋਧਿਆਂ ਵਿਚ ਸ਼ਾਮਿਲ ਹੈ ਉਦਾਸੀ ਸਾਧੂਆਂ ਦਾ ਮਹੰਤ ਕ੍ਰਿਪਾਲ ਦਾਸ, ਸਣੇ ਆਪਣੇ ਚੇਲਿਆਂ ਦੇ। ਇਹੀ ਕ੍ਰਿਪਾਲ ਦਾਸ ਸੀ, ਜਿਸ ਨੇ ਲੜਾਈ ਵਿਚ ਆਪਣੇ ਕੁਤਕੇ ਨਾਲ ਹਯਾਤ ਖ਼ਾਨ ਸਰਦਾਰ ਨੂੰ ਜਾਨੋਂ ਮਾਰ ਦਿੱਤਾ ਸੀ। ਭਾਈ ਕਾਨ੍ਹ ਸਿੰਘ ਨਾਭਾ ਫ਼ਰਮਾਉਂਦੇ ਹਨ :

> ਕ੍ਰਿਪਾਲ ਦਾਸ ਦੀ ਗੱਦੀ ਦਾ ਅਸਥਾਨ ਪਿੰਡ ਹੇਹਰ (ਜ਼ਿਲ੍ਹਾ ਲੁਧਿਆਨਾ) ਹੈ, ਜਦ ਦਸਮੇਸ਼ ਮਾਛੀਵਾੜੇ ਤੋਂ ਉੱਚ ਦੇ ਪੀਰ ਦਾ ਰੂਪ ਧਾਰ ਕੇ ਹੇਹਰ ਪਹੁੰਚੇ, ਤਦ ਕ੍ਰਿਪਾਲ ਦਾਸ ਨੇ ਸਤਿਗੁਰੂ ਦੀ ਸੇਵਾ ਕੀਤੀ ਅਤੇ ਵਿਦਾਇਗੀ ਸਮੇਂ ਕਈ ਕੋਹ ਤੀਕ ਪਲੰਘ ਦਾ ਪਾਵਾ ਉਠਾਈ ਗਿਆ।[3]

ਇਤਿਹਾਸ ਦੀਆਂ ਇਸ ਤਰ੍ਹਾਂ ਦੀਆਂ ਘਟਨਾਵਾਂ ਵਾਚਣ ਪਿੱਛੋਂ ਕੋਈ ਵੀ ਸਿੱਖਾਂ

---

1. ਭਾਈ ਸੰਤੋਖ ਸਿੰਘ ਕ੍ਰਿਤ *ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ*, ਰਾਸ 2, ਅੰਸੂ 14, ਜਿਲਦ ਪੰਜਵੀਂ, ਚੌਥਾ ਐਡੀਸ਼ਨ, 1962, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, ਪੰਨਾ 1701.
2. ***ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼***, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ, ਪੰਨਾ 312.
3. ਉਹੀ, ਪੰਨਾ 269.

ਤੇ ਉਦਾਸੀਆਂ ਨੂੰ ਪੁੱਛ ਸਕਦਾ ਹੈ ਕਿ ਇਤਿਹਾਸ ਦੇ ਉਪਰੋਕਤ ਬੋਲ ਘੋਰ ਦੁਸ਼ਮਨਾਂ ਦੇ ਗਲ-ਵੱਢ ਵੈਰ ਵਿੱਚੋਂ ਨਿਕਲੇ ਹੋਏ ਹਨ ਕਿ ਸੱਕਿਆਂ-ਸਹੋਦਰਿਆਂ ਦੇ ਪਰਸਪਰ ਨਿੱਘੇ ਪਿਆਰ-ਸਤਿਕਾਰ ਵਿੱਚੋਂ ? ਨਿਰਸੰਦੇਹ ਇਹ ਬੋਲ ਉਨ੍ਹਾਂ ਵੇਲਿਆਂ ਦੇ ਅਸਲ ਰਿਸ਼ਤਿਆਂ ਦੀ ਤਰਜਮਾਨੀ ਕਰਦੇ ਹਨ; ਪਰ ਹੁਣ ਇਨ੍ਹਾਂ ਰਿਸ਼ਤਿਆਂ ਨੂੰ ਲਗਾਤਾਰ ਦਗਦਿਆਂ ਅੰਗਿਆਰਾਂ ਉੱਤੇ ਕਿਉਂ ਘੜੀਸਿਆ ਜਾ ਰਿਹਾ ਹੈ ? ਹੁਣ ਕਿੰਨਾ ਕੁ ਚਿਰ ਹੋਰ ਦੁੱਧ ਵਿਚ ਕਾਂਜੀ ਪਾਈ ਰੱਖਣੀ ਹੈ ? ਲੜਾਈ ਝਗੜਾ ਕਿੱਥੇ ਨਹੀਂ ਹੁੰਦਾ ? ਘੜੇ ਆਪੋ-ਵਿੱਚੀਂ ਕਿੱਥੇ ਨਹੀਂ ਠਹਿਕਦੇ ? ਪਰਸਪਰ ਖਹਿਬੜ ਤਾਂ ਸਗੋਂ, ਕਈ ਵਾਰੀ, ਜੀਉਣ ਦੀ ਨਿਸ਼ਾਨੀ ਹੁੰਦੀ ਹੈ। ਦੱਸੋ, ਕਿਹੜੀ ਲੜਾਈ ਹੈ, ਜਿਸ ਦਾ ਅੰਤ ਸੁਲਹ ਵਿਚ ਨਹੀਂ ਹੁੰਦਾ ? ਕਿਹੜਾ ਝਗੜਾ ਹੈ ਜੋ ਕਦੀ ਨਿਪਟਦਾ ਨਹੀਂ ? ਏਥੇ ਤਾਂ ਗੱਲ ਹੀ ਆਪਣਿਆਂ ਦੇ ਬੋਲ-ਬੁਲਾਰੇ ਦੀ ਹੈ। ਦੋਨਾਂ ਪਾਸਿਆਂ ਤੋਂ ਬਥੇਰੀ ਹਵਾੜ ਨਿਕਲ ਚੁੱਕੀ ਹੈ; ਜੇ ਅਜੇ ਵੀ ਕਿਸੇ ਦੀ ਪੂਰੀ ਹਵਾੜ ਨਹੀਂ ਨਿਕਲੀ ਤਾਂ ਉਸ ਨੂੰ ਮੌਕਾ ਦਿਓ, ਬੈਠ ਕੇ ਕੱਢ ਲਵੇ ਤੇ ਫੇਰ ਵੇਖਿਓ, ਕੌੜੀਆਂ ਅੱਖਾਂ ਵਿਚ ਜਦੋਂ ਕੋਮਲਤਾ ਉਤਰਨ ਲੱਗਦੀ ਹੈ ਤਾਂ ਸਦੀਆਂ ਦੀ ਵਿਹੁ ਅਮਿਉ-ਰਸ ਵਿਚ ਕਿੰਨੀ ਛੇਤੀ ਬਦਲਦੀ ਹੈ !

## 4

ਮੇਰੇ ਸਿੱਖ ਵੀਰੋ ! ਮੈਨੂੰ ਯਕੀਨ ਹੈ ਕਿ ਤੁਸੀਂ ਹੁਣ ਤਕ ਆਪਣੇ ਉਦਾਸੀ ਵੀਰਾਂ ਤੋਂ ਵਿਜੋਗੇ ਜਾਣ ਉੱਤੇ ਹੋ ਚੁੱਕੇ ਲਾਭ-ਹਾਣ ਦਾ ਲੇਖਾ-ਜੋਖਾ ਕਰ ਚੁੱਕੇ ਹੋਵੋਗੇ, ਪਰ ਜੇ ਕਿਸੇ ਨੂੰ ਅਜੇ ਵੀ ਇਸ ਲੇਖੇ ਦੀ ਵਿਹਲ ਨਹੀਂ ਮਿਲ ਸਕੀ ਤਾਂ ਉਸ ਨੂੰ ਮੇਰੀ ਬੇਨਤੀ ਹੈ ਕਿ ਪਹਿਲਾਂ ਝੰਗ ਦੇ ਰਹਿਣ ਵਾਲੇ ਉਸ ਉਦਾਸੀ ਰਾਮ ਦਾਸ ਦੀ ਯਾਦ ਦੀ ਚਰਨ-ਧੂੜ ਨਾਲ ਆਪਣਾ ਮਸਤਕ ਰੁਸ਼ਨਾ ਲਵੇ, ਜਿਸ ਨੇ 19ਵੀਂ ਸਦੀ ਦੇ ਪਹਿਲੇ ਅੱਧ ਵਿਚ ਰੂਸ ਦੀ ਓਦੋਂ ਦੀ ਰਾਜਧਾਨੀ ਪੀਟਰਜ਼ਬਰਗ ਵਿਚ, ਜਿਸ ਦਾ ਨਵਾਂ ਨਾਂ 'ਲੈਨਿਨਗ੍ਰਾਡ' ਹੈ, ਇਕ ਧਰਮਸਾਲਾ ਬਣਾ ਕੇ, ਗੁਰੂ ਨਾਨਕ ਦਾ ਝੰਡਾ ਜਾ ਖੜਾ ਕੀਤਾ ਸੀ। ਸਿੱਖ ਧਰਮ ਦੇ ਇਸ ਅਦੁੱਤੀ ਜੋਧੇ ਦੀ ਸੂਚਨਾ ਮੈਨੂੰ ਸੁਰਗਵਾਸੀ ਡਾ. ਗੰਡਾ ਸਿੰਘ ਜੀ ਨੇ ਦਿੱਤੀ ਸੀ। ਉਨ੍ਹਾਂ ਦੀ ਦੱਸ ਅਨੁਸਾਰ ਜ਼ਾਰ ਦੀ ਸਰਕਾਰ ਨੇ ਈਸਟ ਇੰਡੀਆ ਕੰਪਨੀ ਨੂੰ ਲਿਖਤੀ ਬੇਨਤੀ ਕੀਤੀ ਸੀ ਕਿ ਬਾਬਾ ਰਾਮ ਦਾਸ ਦੇ ਗੁਜ਼ਰ ਜਾਣ ਕਰਕੇ, ਉਸ ਦੇ ਗ੍ਰੰਥ, ਸਣੇ ਹੋਰ ਸਾਜ਼-ਸਾਮਾਨ ਦੇ, ਸਰਕਾਰੀ ਕਬਜ਼ੇ ਵਿਚ ਪਏ ਹਨ ਤੇ ਜੇ ਕੋਈ ਦਾਅਵੇਦਾਰ ਮਿਲ ਸਕੇ ਤਾਂ ਉਸ ਨੂੰ ਮੋੜ ਦਿੱਤੇ ਜਾਣਗੇ।[4]

---

4. "...ਇਕ ਧਰਮਸਾਲਾ ਰੂਸ ਦੀ ਸੰਸਾਰ ਪ੍ਰਸਿੱਧ ਰਾਜਧਾਨੀ ਸੇਂਟ ਪੀਟਰਜ਼ਬਰਗ ਵਿਚ ਹੁੰਦੀ ਸੀ। ਉਸ ਦੇ ਵੇਰਵੇ ਸਹਿਤ ਹਾਲ ਖੋਜ ਦੇ ਮੁਥਾਜ ਹਨ...ਧੰਨ ਸਨ ਪ੍ਰਾਚੀਨ ਉਦਾਸੀ ਸੰਤ ਅਤੇ ਉਨ੍ਹਾਂ ਦੇ ਅਨੁਸਾਰੀ ਜੋ ਅਠਾਰ੍ਹਵੀਂ ਸਦੀ ਵਿਚ ਗੁਰੂ ਨਾਨਕ ਦੀ ਟੇਕ ਲੈ ਕੇ ਹਜ਼ਾਰਾਂ ਕੋਹਾਂ ਦਾ ਪੈਂਡਾ ਕਰਦੇ ਹੋਏ ਰੂਸ ਦੀ ਪੱਛਮੋਤਰੀ ਹੱਦ ਉੱਤੇ ਫਿਨਲੈਂਡ ਦੇ ਦੱਖਣ ਨੂੰ, ਗਲਫ਼ ਆਫ਼ ਫਿਨਲੈਂਡ ਦੇ ਕੰਢੇ ਤਕ ਜਾ ਪੁੱਜੇ ਸਨ।" ਭਾਈ ਰਣਧੀਰ ਸਿੰਘ ਰਚਿਤ *ਉਦਾਸੀ ਸਿੱਖਾਂ ਦੀ ਵਿਥਿਆ* (1959) ਵਿਚ ਡਾ. ਗੰਡਾ ਸਿੰਘ ਦੇ 'ਆਰੰਭਕ ਸ਼ਬਦ' ਵਿੱਚੋਂ, ਪੰਨੇ 'ੲ' ਤੇ 'ਸ'।

ਬਾਬਾ ਰਾਮ ਦਾਸ ਦੀ ਉਤਸਾਹ-ਉਪਜਾਊ ਮਿਸਾਲ ਕਾਫ਼ੀ ਨਾ ਹੋਵੇ ਤਾਂ ਉਨ੍ਹਾਂ ਅਗਿਆਤ ਉਦਾਸੀ ਸਾਧੂਆਂ ਦਾ ਧਿਆਨ ਧਰ ਵੇਖੋ, ਜਿਨ੍ਹਾਂ ਨੇ ਪਿਛਲੀ ਸਦੀ ਵਿਚ ਹੀ ਤੇਲ ਦੀ ਪੈਦਾਵਾਰ ਲਈ ਮਸ਼ਹੂਰ ਸੋਵੀਅਤ ਸ਼ਹਿਰ 'ਬਾਕੂ' ਵਿਚ ਇਕ ਧਰਮਸਾਲ ਜਾ ਉਸਾਰੀ ਸੀ, ਜਿਸ ਦੇ ਬਾਹਰ ਲੱਗੇ ਪੱਥਰ ਉੱਤੇ ਗੁਰਮੁਖੀ ਵਿਚ ਉੱਕਰੇ ਮੂਲ-ਮੰਤਰ ਤੇ ਅੰਦਰੋਂ ਲੱਭੇ ਗੁਰਮੁਖੀ ਦੇ ਖਰੜਿਆਂ ਦੀਆਂ ਤਸਵੀਰਾਂ ਭਾਰਤੀ ਅਖ਼ਬਾਰਾਂ ਰਿਸਾਲਿਆਂ ਵਿਚ ਕਈ ਵਾਰ ਛਪ ਚੁੱਕੀਆਂ ਹਨ। ਮੇਰੇ ਨਿਜੀ ਪੁਸਤਕਾਲੇ ਵਿਚ ਵੀ ਗੁਰਮੁਖੀ ਦਾ ਇਕ ਗ੍ਰੰਥ ਮੌਜੂਦ ਹੈ, ਜਿਸ ਵਿਚ ਲਿਖਾਰੀ ਵੱਲੋਂ ਸੂਚਨਾ ਦਿੱਤੀ ਹੋਈ ਹੈ ਕਿ ਇਸ ਨੂੰ ਦਰਿਆ ਆਮੂ ਦੇ ਕੰਢੇ, ਬਾਕੂ ਸ਼ਹਿਰ ਵਿਚ ਲਿਖਿਆ ਗਿਆ। ਇਹ ਲਿਖਤ 19ਵੀਂ ਸਦੀ ਦੀ ਹੈ।

ਤੁਹਾਡੇ ਸੋਚਣ ਵਾਲੀ ਗੱਲ ਇਹ ਹੈ ਕਿ ਜੇ 19ਵੀਂ ਸਦੀ ਵਿਚ ਮਹਾਰਾਜਾ ਰਣਜੀਤ ਸਿੰਘ, ਅਕਾਲੀ ਫੂਲਾ ਸਿੰਘ, ਭਾਈ ਸੰਤ ਸਿੰਘ, ਭਾਈ ਬੀਰ ਸਿੰਘ, ਭਾਈ ਮਹਾਰਾਜ ਸਿੰਘ ਜਾਂ ਸ਼ਾਮ ਸਿੰਘ ਅਟਾਰੀ ਵਾਲੇ ਵਰਗੇ ਆਗੂ ਤੇ ਪੰਥ-ਦਰਦੀ, ਰਲ ਕੇ ਜਾਂ ਆਪੋ-ਆਪਣੀ ਪੱਧਰ ਉੱਤੇ ਇਨ੍ਹਾਂ ਸਾਹਸੀ ਉਦਾਸੀ ਸਾਧੂਆਂ ਲਈ ਬਲਵਾਨ ਪੇਕੀ ਧਿਰ ਬਣਨ ਦੀ ਦੂਰ-ਅੰਦੇਸ਼ੀ ਕਰ ਲੈਂਦੇ ਤਾਂ ਅੱਜ ਨਾਨਕ ਨਿਰੰਕਾਰੀ ਦੇ ਸਤਿਨਾਮ ਦੇ ਜੈਕਾਰੇ ਨੇ ਕਿੰਨੀਆਂ ਕੂੰਟਾਂ ਮੱਲੀਆਂ ਹੁੰਦੀਆਂ ? ਪਰ ਦੂਰ-ਅੰਦੇਸ਼ੀ ਤੇ ਵਿਸ਼ਵਾਸ ਹੈ ਸੀ ਤਾਂ ਕੇਵਲ ਉਦਾਸੀ ਸਾਧੂਆਂ ਵਿਚ ਤੇ ਜਿਸ ਗੁਰੂ ਨਾਨਕ ਦੀ ਜੈਜੈਕਾਰ ਲਈ ਇਹ ਲੋਕ ਦੇਸ-ਦੇਸਾਂਤਰਾਂ ਵਿਚ ਧਰਮਸਾਲਾਵਾਂ ਕਾਇਮ ਕਰਦੇ ਫਿਰਦੇ ਸਨ, ਉਸੇ ਗੁਰੂ ਦਾ ਨਾਂ ਲੈ ਕੇ ਰਾਜ-ਗੱਦੀਆਂ ਕਾਇਮ ਕਰ ਲੈਣ ਵਾਲਿਆਂ ਨੂੰ, ਉਦਾਸੀ ਸਾਹਸੀਆਂ ਵੱਲੋਂ ਕਾਇਮ ਕੀਤੀ ਜਾ ਰਹੀ ਇਸ ਵੱਖਰੀ ਤਰ੍ਹਾਂ ਦੀ ਸਲਤਨਤ ਦੀਆਂ ਸਭਿਆਚਾਰਕ, ਆਰਥਿਕ ਤੇ ਸਿਆਸੀ ਸੰਭਾਵਨਾਵਾਂ ਦੀ ਉੱਕਾ ਕੋਈ ਸੋਝੀ ਨਹੀਂ ਸੀ।

## 5

ਮੇਰੇ ਉਦਾਸੀ ਵੀਰੋ ! ਜੋ ਕੁੱਝ ਮੈਂ ਆਪਣੇ ਸਿੱਖ ਭਰਾਵਾਂ ਨੂੰ ਕਿਹਾ ਹੈ, ਤੁਸੀਂ ਸੁਣ ਹੀ ਬੈਠੇ ਹੋ। ਅਸਲ ਵਿਚ, ਉਹ ਸਭ ਕੁੱਝ ਉਨ੍ਹਾਂ ਤੋਂ ਵੀ ਵੱਧ ਤੁਹਾਡੇ ਲਈ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਿੱਖਾਂ ਦੇ ਮੁੱਢਲੇ ਪ੍ਰਚਾਰ ਦਾ ਜੋ ਵੀ ਕੰਮ ਹੋਇਆ, ਖ਼ਾਸ ਕਰ ਕੇ ਪੰਜਾਬ ਤੋਂ ਬਾਹਰ, ਉਸ ਵਿਚ ਹੋਰ ਕਿਸੇ ਵੀ ਸੰਗਠਿਤ ਸੰਸਥਾ ਤੋਂ ਵੱਧ ਤੁਹਾਡਾ ਹੱਥ ਸੀ। ਬਾਅਦ ਵਿਚ ਵੀ, ਕੀ ਪੰਜਾਬ ਦੇ ਅੰਦਰ ਤੇ ਕੀ ਬਾਹਰ, ਤੁਹਾਡੀ ਸੰਪ੍ਰਦਾਇ ਨੇ ਹੋਰ ਧਰਮਾਂ ਦਿਆਂ ਗੜ੍ਹਾਂ ਵਿਚ ਪ੍ਰਚਾਰ ਦੇ ਪੱਕੇ ਅੱਡੇ ਬਣਾ ਬਣਾ ਕੇ ਤੇ ਸੰਸਕ੍ਰਿਤ, ਹਿੰਦੀ ਤੇ ਪੰਜਾਬੀ, ਆਦਿ ਭਾਸ਼ਾਵਾਂ ਵਿਚ ਸਾਹਿੱਤ-ਰਚਨਾ ਕਰ ਕਰ ਕੇ, ਗੁਰੂ ਨਾਨਕ ਨਿਰੰਕਾਰੀ ਦਾ ਨਾਮ ਲੱਖਾਂ ਲੋਕਾਂ ਦਿਆਂ ਹਿਰਦਿਆਂ ਵਿਚ ਵਸਾਇਆ। ਮੇਰਾ ਧਿਆਨ ਜਾ ਰਿਹਾ ਹੈ, ਮਲੇਰਕੋਟਲੇ ਦੇ ਨੇੜੇ ਦੇ ਭੂਦਨ ਪਿੰਡ ਦੇ ਉਦਾਸੀ ਮਹਾਤਮਾ ਸੰਤ ਰੇਣ (ਦੇਹਾਂਤ 1871 ਈ.) ਵੱਲ, ਜੋ ਇਕ ਪਾਸੇ 'ਉਦਾਸੀ ਬੋਧ' ਗ੍ਰੰਥ ਰਚਦਾ ਹੈ ਤੇ ਦੂਜੇ ਪਾਸੇ 'ਸ੍ਰੀ ਮਤਿ ਨਾਨਕ ਬਿਜੈ' ਤੇ 'ਸ੍ਰੀ ਗੁਰੂ ਨਾਨਕ ਬੋਧ' ਵਰਗੇ ਗ੍ਰੰਥ ਰਚ ਕੇ ਆਪਣੇ ਗੁਰਦੇਵ ਦੀ ਆਰਤੀ ਉਤਾਰਦਾ ਹੈ। ਇਹ ਤਾਂ ਹੋਈ ਇਕ ਮਿਸਾਲ। ਗੱਲ ਜੇ ਹਜ਼ਾਰਾਂ ਦੀ ਨਹੀਂ ਤਾਂ ਸੈਂਕੜੇ ਹੋਰ ਉਦਾਸੀ ਲੇਖਕਾਂ ਦੀ ਜ਼ਰੂਰ ਕੀਤੀ ਜਾ ਸਕਦੀ ਹੈ। ਇਹ ਹੈ ਤੁਹਾਡੀ ਕਾਰਗੁਜ਼ਾਰੀ। ਹੁਣ ਵੇਖਣਾ

ਇਹ ਹੈ ਕਿ ਅਸੀਂ, ਜੋ ਵਰਤਮਾਨ ਇਤਿਹਾਸ ਦੇ ਜੀਉਂਦੇ-ਜਾਗਦੇ ਪਾਤਰ ਹਾਂ, ਆਪਣੇ ਪਿਛਲੇ ਇਤਿਹਾਸ ਦੀ ਰੌਸ਼ਨੀ ਵਿਚ ਅੱਜ ਕਿਹੋ ਜਿਹਾ ਇਤਿਹਾਸ ਸਿਰਜ ਰਹੇ ਹਾਂ ? ਮੈਂ ਬਥੇਰੀਆਂ ਆਪ-ਸੁਣੀਆਂ ਵਿੱਚੋਂ ਕੇਵਲ ਦੋ ਤੁਹਾਡੇ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ :

ਕੋਈ ਇਕ ਦਹਾਕੇ ਪਹਿਲਾਂ ਦੀ ਗੱਲ ਹੈ, ਮੈਨੂੰ ਆਪਣੇ ਇਕ ਵਿਦਵਾਨ ਮਿੱਤਰ ਡਾ. ਪਿਆਰ ਸਿੰਘ ਨਾਲ ਹਰਿਦੁਆਰ ਜਾਣ ਦਾ ਮੌਕਾ ਮਿਲਿਆ ਸੀ। ਓਥੇ 'ਸਾਧੂ ਬੇਲੇ' ਦੇ ਇਕ ਮਕਾਨ ਵਿਚ, ਸਾਡਾ ਮੇਲ ਹੋਇਆ ਨਾਲੰਦਾ ਯੂਨੀਵਰਸਿਟੀ, ਬਿਹਾਰ ਤੋਂ 'ਤ੍ਰਿਪਿਟਿਕਾਚਾਰੀਆ' ਦੀ ਡਿਗਰੀ ਲੈ ਚੁੱਕੇ ਇਕ ਗਰਾਂਡੀਲ, ਰਿਸ਼ਟ-ਪੁਸ਼ਟ, ਸ਼ਿਆਮਵਰਣੀ, ਪੰਜਾਬੀ-ਭਾਸ਼ੀ, ਵਿਦਵਾਨ ਉਦਾਸੀ ਮਹਾਤਮਾ ਨਾਲ, ਜਿਨ੍ਹਾਂ ਦਾ ਸ਼ੁਭ ਨਾਂ ਇਸ ਵੇਲੇ ਵਿੱਸਰਿਆ ਹੋਇਆ ਹੈ। ਓਥੇ ਭੇਖ ਦੇ ਹੋਰ ਸਾਧੂ ਵੀ ਬਿਰਾਜਮਾਨ ਸਨ, ਪਰ ਬੋਲਣ ਦੀ ਸੇਵਾ, ਬਹੁਤ ਕਰ ਕੇ, ਤ੍ਰਿਪਿਟਿਕਾਚਾਰੀਆ ਜੀ ਨੇ ਹੀ ਨਿਭਾਈ। ਸਿੱਖਾਂ, ਖ਼ਾਸ ਕਰ ਕੇ ਅਕਾਲੀਆਂ ਦੇ ਵਿਰੁੱਧ, ਚੰਗੀ ਤਰ੍ਹਾਂ ਵਰ੍ਹ ਚੁੱਕਣ ਪਿੱਛੋਂ, ਜਦੋਂ ਉਹ ਕੁੱਝ ਖੁੱਲ੍ਹ ਗਏ ਤਾਂ ਉਨ੍ਹਾਂ ਨੇ ਸਿੱਖਾਂ ਉੱਤੇ ਉਦਾਸੀਆਂ ਦੇ ਉਪਕਾਰਾਂ ਬਾਰੇ, ਅਤਿਅੰਤ ਨਿਰਦਈ ਸਪਸ਼ਟਤਾ ਨਾਲ, ਸਾਨੂੰ ਦੋ ਆਪ-ਬੀਤੀਆਂ ਸੁਣਾਈਆਂ। ਮੈਂ ਇਨ੍ਹਾਂ ਦੁਹਾਂ ਦਾ ਹਵਾਲਾ ਅੱਗੇ 'ਨਿਰਮਲ ਸੰਪ੍ਰਦਾਇ' ਕਿਤਾਬ ਵਿਚ ਦੇ ਚੁੱਕਾ ਹਾਂ, ਪਰ ਹੋ ਸਕਦਾ ਹੈ, ਉਹ ਆਪ ਦੀ ਨਿਗਾਹ ਵਿੱਚੋਂ ਨਾ ਲੰਘੀ ਹੋਵੇ, ਇਸ ਲਈ ਦੁਹਰਾਉ ਦੀ ਗੁਸਤਾਖ਼ੀ ਕਰ ਲੈਣ ਲੱਗਾ ਹਾਂ।

ਪਹਿਲੀ ਆਪ-ਬੀਤੀ ਇਹ ਸੀ ਕਿ ਉਨ੍ਹਾਂ ਦੇ ਪਟਨੇ ਵਾਲੇ ਪੱਕੇ ਡੇਰੇ ਵਿਚ ਇਕ ਪੇਂਡੂ ਮਾਈ, ਆਪਣੀ ਨੂੰਹ ਨੂੰ ਗੁਰ-ਮੰਤਰ ਦਿਵਾਉਣ ਲੈ ਆਈ। "ਮੈਂ ਹੌਲੀ ਹੌਲੀ, ਉਸ ਦੀ ਨੂੰਹ ਦੇ ਕੰਨ ਵਿਚ ਗਾਇਤ੍ਰੀ ਮੰਤਰ ਬੋਲਣਾ ਸ਼ੁਰੂ ਕੀਤਾ : ਓਮ ਭੂਰ ਭੁਵਹ ਸ੍ਵਹ..." ਤਾਂ ਮਾਈ, ਜੋ ਕੋਲ ਬੈਠੀ ਸੁਣ ਰਹੀ ਸੀ, ਇਕ ਦਮ ਕੂਕ ਉੱਠੀ :

"ਗੁਰੂ ਜੀ ! ਸਾਡੀ ਕੁੜੀ ਨੂੰ ਇਹ ਕਿਹੜਾ ਮੰਤਰ ਦੇਣ ਲੱਗ ਪਏ ਜੇ, ਇਹਨੂੰ ਤਾਂ ਉਹੀ ਮੰਤਰ ਦਿਓ, ਜਿਹੜਾ ਮੈਨੂੰ ਦਿੱਤਾ ਸੀ—'ਇਕ ਓਮ ਸਤਿਨਾਮ' ਵਾਲਾ।"

ਇਹ ਦੱਸ ਕੇ ਤ੍ਰਿਪਿਟਿਕਾਚਾਰੀਆ ਜੀ ਬੋਲੇ, "ਤੁਹਾਨੂੰ ਪਤਾ ਹੀ ਹੋਵੇਗਾ ਕਿ ਹੁਣ ਅਸੀਂ ਤੁਹਾਡੇ ਵਾਲਾ ਮੂਲ-ਮੰਤਰ ਨਹੀਂ ਦੇਂਦੇ। ਸੋ ਮੈਂ ਸਾਰਾ ਟਿੱਲ ਲਾਇਆ ਕਿ ਮਾਈ ਮੈਨੂੰ ਨਵਾਂ ਮੰਤਰ ਦੇਣ ਦੇਵੇ, ਪਰ ਕਿੱਥੇ ? ਉਹ ਨਾ ਈ ਮੰਨੀ ਤੇ ਸਾਡੇ ਸਿਖਾਏ ਗੁਰੂ ਨਾਨਕ ਦੇ ਮੂਲ-ਮੰਤਰ ਉੱਤੇ ਹੀ ਜ਼ਿੱਦ ਫੜ ਬੈਠੀ। ਇਹ ਸੀ ਕਰਾਮਾਤ ਸਾਡੀ ਸਿੱਖਿਆ ਦੀ ਤੇ ਇਹ ਸੀ ਸਾਡੇ ਵੱਲੋਂ ਪ੍ਰਚਾਰ, ਤੁਹਾਡੀ ਸਿੱਖੀ ਦਾ। ਅੱਜ ਵੀ ਲੱਖਾਂ ਬੰਦੇ ਹੋਣਗੇ, ਭਾਰਤ ਵਿਚ, ਜੋ ਸਾਡੇ ਸਿਖਾਏ, ਹਰ ਦੁਖ-ਸੁਖ ਵਿਚ, ਗੁਰੂ ਨਾਨਕ ਦੇ ਮੂਲ-ਮੰਤਰ ਦਾ ਜਾਪ ਜਪਦੇ ਨੇ।"

ਦੂਜੀ ਵਾਰਤਾ ਦਾ ਸੰਬੰਧ ਪਟਨੇ ਦੇ ਇਕ ਮਹਿਲਾ ਕਾਲਜ ਦੀ ਪ੍ਰਿੰਸੀਪਲ ਨਾਲ ਸੀ, ਜੋ ਉਨ੍ਹਾਂ ਦੀ ਸ਼ਿੱਸ਼ ਸੀ। ਆਚਾਰੀਆ ਜੀ ਨੇ ਕਿਸੇ ਥਾਂ 'ਗੁਰੂ ਦੀ ਲੋੜ' ਉੱਤੇ ਇਕ ਲੈਕਚਰ ਦਿੱਤਾ। ਘੰਟਾ ਭਰ ਬੋਲਦੇ ਰਹੇ ਤੇ ਜਦੋਂ ਮਹਿਲਾ ਪ੍ਰਿੰਸੀਪਲ ਆਪਣੀ ਕਾਰ ਵਿਚ ਉਨ੍ਹਾਂ ਨੂੰ ਉਨ੍ਹਾਂ ਦੇ ਡੇਰੇ ਛੱਡਣ ਜਾ ਰਹੀ ਸੀ ਤਾਂ ਰਾਹ ਵਿਚ ਢਿੱਲੀ ਜਿਹੀ ਆਵਾਜ਼ ਵਿਚ ਲੈਕਚਰ ਦੇ ਕੁੱਝ ਕਸਰਵੰਦੇ ਹੋਣ ਦਾ ਇਸ਼ਾਰਾ ਕਰ ਬੈਠੀ। ਆਚਾਰੀਆ ਜੀ ਸਾਨੂੰ ਕਹਿਣ ਲੱਗੇ, "ਮੈਂ ਆਪਣੇ ਆਪ ਨੂੰ ਖ਼ਾਸਾ ਅੱਛਾ ਬੁਲਾਰਾ ਮੰਨਦਾ ਹਾਂ, ਇਸ ਲਈ ਮੇਰੇ ਕੰਨ ਖੜੇ ਹੋ ਗਏ। ਮੈਂ ਪੁੱਛਿਆ, 'ਕੀ ਗੱਲ ਹੈ, ਅੱਜ ਤੁਹਾਨੂੰ ਮੇਰਾ ਭਾਸ਼ਣ ਪਸੰਦ ਕਿਉਂ ਨਹੀਂ ਆਇਆ ?'

ਪ੍ਰਿੰਸੀਪਲ ਸਾਹਿਬਾ ਨੇ ਉੱਤਰ ਦਿੱਤਾ, 'ਤੁਸੀਂ ਇਕ ਘੰਟਾ 'ਗੁਰੂ ਦੀ ਲੋੜ' ਉੱਤੇ ਭਾਸ਼ਣ ਦਿੱਤਾ ਤੇ ਗੁਰੂ ਨਾਨਕ ਦਾ ਨਾਂ ਤਕ ਵੀ ਨਹੀਂ ਲਿਆ। ਗੁਰੂ ਨਾਨਕ ਦੇ ਜ਼ਿਕਰ ਬਿਨਾਂ 'ਗੁਰੂ' ਦੇ ਵਿਸ਼ੇ ਉੱਤੇ ਦਿੱਤਾ ਲੈਕਚਰ ਸਫਲ ਕਿਵੇਂ ਕਿਹਾ ਜਾ ਸਕਦਾ ਹੈ?"

ਇਹ ਵਾਰਤਾ ਸੁਣਾ ਕੇ ਆਚਾਰੀਆ ਜੀ ਨੇ ਮੇਰੀ ਵੀਣੀ ਜਿੱਡੀ ਮੋਟੀ ਉਂਗਲ ਸਾਡੇ ਦੋਨਾਂ ਵੱਲ ਤਾਣ ਕੇ ਕਿਹਾ, "ਮੇਰੀ ਆਪਣੀ ਚੇਲੀ, ਜਿਸ ਨੂੰ ਮੇਰੇ ਸਾਹਮਣੇ ਕਦੀ ਉਭਾਸਰਨ ਦਾ ਹੌਸਲਾ ਵੀ ਨਹੀਂ ਸੀ ਪਿਆ, ਮੈਨੂੰ ਏਸ ਕਰਕੇ ਦੋਸ਼ੀ ਠਹਿਰਾ ਰਹੀ ਸੀ ਕਿ ਮੈਂ ਗੁਰੂ ਦੇ ਵਿਸ਼ੇ ਉੱਤੇ ਬੋਲਦਿਆਂ ਗੁਰੂ ਨਾਨਕ ਦਾ ਜ਼ਿਕਰ ਕਿਉਂ ਨਹੀਂ ਕੀਤਾ? ਤੁਹਾਨੂੰ ਸਮਝ ਹੋਣੀ ਚਾਹੀਦੀ ਹੈ ਕਿ ਜੇ, ਮਿਸਾਲ ਦੇ ਤੌਰ ਉੱਤੇ, ਬਿਹਾਰ ਦੇ ਲੱਖਾਂ ਪੜ੍ਹੇ ਤੇ ਅਨਪੜ੍ਹ ਲੋਕਾਂ ਦਿਆਂ ਦਿਲਾਂ ਤੇ ਦਿਮਾਗ਼ਾਂ ਉੱਤੇ ਨਾਨਕ ਨਾਂ ਦੀ ਏਨੀ ਪੱਕੀ ਮੁਹਰ ਲੱਗੀ ਹੋਈ ਹੈ, ਤਾਂ ਇਸ ਦੇ ਪਿੱਛੇ ਤੁਹਾਡੇ ਲੋਕਾਂ ਦੀ ਜਾਨਮਾਰੀ ਕੰਮ ਨਹੀਂ ਸੀ ਕਰ ਰਹੀ। ਇਸ ਦੇ ਪਿੱਛੇ ਉਦਾਸੀ ਸਾਧੂਆਂ ਦੀ ਕਰੜੀ ਘਾਲ ਕਾਰਜਸ਼ੀਲ ਸੀ। ਇਹ ਸਾਡੇ ਲੋਕ ਹੀ ਸਨ, ਜੋ ਘਰ-ਘਾਟ ਦਾ ਸੁਖ ਤਿਆਗ ਕੇ ਤੁਹਾਡੇ ਗੁਰੂਆਂ ਦੀ ਰਚੀ ਬਾਣੀ ਦਾ ਦੇਸ-ਪਰਦੇਸ ਵਿਚ ਢੰਡੋਰਾ ਪਿੱਟਦੇ ਫਿਰੇ। ਹੁਣ, ਅਸੀਂ ਇਕ ਬੰਨੇ ਹੋ ਗਏ ਹਾਂ, ਵੇਖ ਲਵਾਂਗੇ, ਤੁਸੀਂ ਕੀ ਨਿਵਾਲ ਖੋਹ ਲੈਂਦੇ ਹੋ?"

## 6

ਤ੍ਰਿਪਿਟਿਕਾਚਾਰੀਆ ਜੀ ਦੀ ਵੰਗਾਰ ਨੁਮਾਇੰਦਗੀ ਕਰ ਰਹੀ ਸੀ, ਉਦਾਸੀ ਸੰਪ੍ਰਦਾਇ ਦੇ ਤਕਰੀਬਨ ਸਾਰੇ ਉਸ ਭਾਗ ਦੇ ਵਿਆਪਕ ਮਨੋਂਭਾਵਾਂ ਦੀ, ਜੋ ਪੜ੍ਹਿਆ ਹੋਇਆ ਹੈ, ਸਚੇਤ ਹੈ, ਪੁਰਸ਼ਾਰਥੀ ਹੈ, ਧਨਵਾਨ ਹੈ, ਪਰ ਰੁੱਸਿਆ ਹੋਇਆ ਹੈ। ਰੋਹ, ਜਦੋਂ ਸ਼ਿਕਵੇ ਦਾ ਰੂਪ ਧਾਰਦਾ ਹੈ ਤਾਂ ਆਪਣੀ ਸਫ਼ਾਈ ਵਿਚ ਆਪਣੇ ਅਤੀਤ ਦੀ ਕਾਰਗੁਜ਼ਾਰੀ ਭੁਗਤਾਉਣ ਲੱਗ ਪੈਂਦਾ ਹੈ। ਉਹ ਇਹ ਭੁੱਲ ਜਾਂਦਾ ਹੈ ਕਿ ਅਸਲ ਵਿਚ ਉਹ ਭਰਪੂਰ ਗਵਾਹੀ ਪੇਸ਼ ਕਰ ਰਿਹਾ ਹੈ, ਆਪਣੇ ਹੀ ਨਵੇਂ ਵਰਤਾਰੇ ਦੇ ਉਲਟ! ਅੱਜ ਆਚਾਰੀਆ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਸਿੱਖ ਅਖਵਾਉਣ ਤੋਂ ਸੰਕੋਚ ਹੈ। ਇਹੀ ਨਹੀਂ, ਉਹ ਪਿਛਲੇ ਬਹੁਤ ਸਾਰੇ ਇਤਿਹਾਸਿਕ ਸੰਬੰਧਾਂ ਤੋਂ ਮੁਕਰ ਚੁੱਕੇ ਹਨ ਤੇ ਬਾਕੀ ਰਹਿੰਦਿਆਂ ਤੋਂ ਮੁੱਕਰਨ ਦੇ ਗੇੜ ਵਿਚ ਹਨ ਅਤੇ ਇਤਿਹਾਸ ਨੂੰ ਜਿੱਥੋਂ ਤਕ ਵੀ ਹੋ ਸਕੇ, ਆਪਣੀ ਮਨ-ਮਰਜ਼ੀ ਦੀ ਬੋਲੀ ਬੋਲਣ ਦਾ ਵੱਲ ਸਿਖਾਉਣ ਵਿਚ ਰੁੱਝੇ ਹੋਏ ਹਨ। ਕੁੱਝ ਜੋਸ਼ੀਲੇ ਉਦਾਸੀ ਬਜ਼ੁਰਗ, ਇਸ ਤੋਂ ਵੀ ਅੱਗੇ ਚੱਲ ਕੇ, ਸਿੱਖੀ ਦੇ ਵਿਰੁੱਧ ਬਲਕਿ ਇਸ ਦੇ ਸਰਬਨਾਸ ਉੱਤੇ ਤੁਲੇ ਹੋਏ ਲਗਦੇ ਹਨ। ਸੰਪ੍ਰਦਾਇ ਦੇ ਇਸ ਤਰ੍ਹਾਂ ਦੇ ਸੰਘਾਰੂ ਟੋਲੇ ਨਾਲ ਮੈਂ ਕਿਸੇ ਵਿਵਾਦ ਵਿਚ ਪੈਣ ਨੂੰ ਤਿਆਰ ਨਹੀਂ, ਜੋ ਆਪ ਤਾਂ ਭਲਾ 'ਵਾਪਰ ਚੁੱਕੇ' ਨੂੰ 'ਵਾਪਰਨਾ ਚਾਹੀਦਾ ਸੀ' ਦੀ ਐਨਕ ਰਾਹੀਂ ਵੇਖਣ ਦਾ ਜਤਨ ਕਰਦਾ ਹੀ ਹੈ, ਹੋਰਨਾਂ ਨੂੰ ਵੀ ਆਪਣੇ ਵਾਲੇ ਖੋਪਿਆਂ ਵਿਚ ਦੀ ਵੇਖਣ ਦੀ ਸਿੱਖਿਆ ਦੇਂਦਾ ਤੇ ਇਸ ਲਈ ਆਪਣੀ ਬੁੱਧੀ, ਰਸੂਖ਼ ਤੇ ਧਨ ਦੀ ਭਰਪੂਰ ਵਰਤੋਂ ਕਰਨ ਵਿਚ ਸਿਰ ਸੁੱਟ ਕੇ ਜੁੱਟਿਆ ਹੋਇਆ ਹੈ। ਇਸ ਟੋਲੇ ਨਾਲ ਮੇਰਾ ਵਿਵਾਦ ਇਸ ਕਰਕੇ ਨਹੀਂ ਹੈ ਕਿ ਸੰਤਾਂ-ਸਾਧਾਂ ਦੀ ਕਿਸੇ ਵੀ ਦੇਸੀ ਜਾਂ ਬਦੇਸੀ ਵੰਨਗੀ ਦਾ ਬੁਨਿਆਦੀ ਲੱਛਣ ਵੈਰ-ਵਿਰੋਧ ਨਹੀਂ ਹੈ। ਉਦਾਸੀ ਸੰਪ੍ਰਦਾਇ ਦੇ ਮੂਲ ਸਿੱਧਾਂਤਾਂ ਉੱਤੇ ਵੀ ਇਹੀ ਗੱਲ ਲਾਗੂ ਹੈ। ਇਸ ਲਈ ਮੈਂ ਉਪਰੋਕਤ ਵੰਨਗੀ ਦੇ ਉਦਾਸੀ ਵੀਰਾਂ ਨੂੰ ਓਨਾ ਚਿਰ ਸੰਬੋਧਿਤ ਨਹੀਂ ਹੋਣਾ ਚਾਹੁੰਦਾ,

ਜਿੰਨਾ ਚਿਰ ਉਹ ਪਰ-ਨਿੰਦਿਆ, ਘ੍ਰਿਣਾ, ਵੈਰ ਤੇ ਅਸਤਿ ਦੇ ਵਣਜ ਨੂੰ ਆਪਣੀ ਸੰਤਤਾਈ ਦਾ ਮੁਖ ਵਿਹਾਰ ਮੰਨਣੋਂ ਟਲ ਨਹੀਂ ਜਾਂਦੇ। ਮੈਂ ਸੰਬਾਦ ਛੇੜਨ ਦੀ ਖ਼ੁਸ਼ੀ ਲੈਣੀ ਚਾਹਾਂਗਾ, ਸੰਪ੍ਰਦਾਇ ਦੀ ਉਸ ਹਿਤਪਾਲ ਮੰਡਲੀ ਨਾਲ, ਜੋ ਆਪਣੇ ਤੇ ਆਪਣੀ ਸੰਪ੍ਰਦਾਇ ਦੇ ਮੂੰਹ, ਸੱਚ ਦੇ ਸ਼ੀਸ਼ੇ ਵਿਚ ਵੇਖ ਕੇ, ਸ਼ੀਸ਼ੇ ਨੂੰ ਭੰਨਣ ਲਈ ਉਤਸੁਕ ਨਹੀਂ ਹੁੰਦੀ; ਜਿਸ ਨੂੰ ਆਪਣੇ ਇਤਿਹਾਸ ਦੇ ਉਤਸਾਹੀ ਤੱਥਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਕੇ ਗੌਰਵ-ਭਰੀ ਖ਼ੁਸ਼ੀ ਹੁੰਦੀ ਹੈ ਤੇ ਜਿਸ ਨੂੰ ਆਪਣਾ ਭੂਤ ਤੇ ਵਰਤਮਾਨ ਗੁਰੂ ਨਾਨਕ ਨਾਲ ਜੁੜਿਆ ਵੇਖ ਕੇ ਕਿਸੇ ਤਰ੍ਹਾਂ ਦੀ ਨਮੋਸ਼ੀ ਜਾਂ ਕਮਤਰੀ ਦਾ ਇਹਸਾਸ ਨਹੀਂ ਹੁੰਦਾ।

## 7

ਕੁੱਝ ਸ਼ਬਦ ਉਦਾਸੀ ਸੰਪ੍ਰਦਾਇ ਦੇ ਪਿੱਛੇ ਬਾਰੇ ਤੇ ਕੁੱਝ ਇਸ ਦੇ ਇਕ ਧੜੇ ਵੱਲੋਂ ਸਿੱਖੀ ਦੀ ਮੁਖ ਧਾਰਾ ਤੋਂ ਪਰੇਡੇ ਹੋਣ, ਬਲਕਿ ਵਿਰੋਧ ਵਿਚ ਵਿਚਰਨ ਦੀ ਵਰਤਮਾਨ ਰੁਚੀ ਬਾਰੇ, ਆਪ ਨਾਲ ਸਾਂਝੇ ਕੀਤੇ ਜਾ ਚੁੱਕੇ ਹਨ, ਪਰ ਅਜੇ ਤਕ ਸੰਪ੍ਰਦਾਇ ਦੇ ਉਸ ਭਾਗ ਦੇ ਭਵਿੱਖ ਬਾਰੇ ਕੋਈ ਗੱਲ ਨਹੀਂ ਹੋਈ ਜੋ ਆਪਣੇ ਪਿੱਤਰੀ ਵਿਰਸੇ ਤੋਂ ਬੇਮੁਖ ਹੋਣ ਨੂੰ ਤਿਆਰ ਨਹੀਂ ਹੈ। ਇਸ ਭਾਗ ਦੇ ਸਾਹਮਣੇ ਅਗਲਾ ਕਾਰਜ-ਕ੍ਰਮ ਕੁੱਝ ਵੀ ਹੋਵੇ, ਇਸ ਨੂੰ ਇਹ ਗੱਲ ਚੰਗੀ ਤਰ੍ਹਾਂ ਪੱਲੇ ਬੰਨ੍ਹ ਲੈਣੀ ਚਾਹੀਦੀ ਹੈ ਕਿ ਜੇ ਸੰਗਠਿਤ ਰੂਪ ਵਿਚ ਜੀਉਣਾ ਹੈ ਤਾਂ ਹੁਣ ਆਪੋ-ਆਪਣਿਆਂ ਡੇਰਿਆਂ ਵਿਚ ਕੰਨੀ-ਰੇੜ੍ਹੇ ਮਾਰ ਕੇ ਨਿੱਸਲ ਪਏ ਰਹਿਣ ਦੇ ਦਿਨ ਵਿਹਾ ਚੁੱਕੇ ਹਨ, ਕਿਉਂਕਿ ਹੁਣ ਉਨ੍ਹਾ ਦੇ ਸਾਹਮਣੇ ਬੜੇ ਵੱਡੇ ਵੱਡੇ ਸਵਾਲ ਖੜੇ ਹੋ ਕੇ ਜਵਾਬ ਲਈ ਕਾਹਲੇ ਪਏ ਹੋਏ ਹਨ। ਜਿਹੜੇ ਇਨ੍ਹਾਂ ਸਵਾਲਾਂ ਨੂੰ ਨਹੀਂ ਸਿਹਾਣਦੇ, ਸਮਾਂ ਉਨ੍ਹਾਂ ਦੇ ਉੱਤੋਂ ਦੀ ਆਪਣੀ ਤਿੱਖੀ ਤੋਰ ਤੁਰਦਾ ਅੱਗੇ ਲੰਘ ਜਾਵੇਗਾ। ਇਸ ਲਈ ਇਨ੍ਹਾਂ ਸਵਾਲਾਂ ਦਾ ਸਾਹਮਣਾ ਤਾਂ ਕਰਨਾ ਹੀ ਪੈਣਾ ਹੈ। ਮਸਲਨ : ਬਦਲੇ ਹੋਏ ਹਾਲਾਤ ਵਿਚ ਸੰਪ੍ਰਦਾਇ ਦਾ ਮੁਖ ਉੱਦੇਸ਼ ਕੀ ਹੋਵੇ ? ਕੀ ਸਾਡੇ ਸਾਧੂ, ਅੱਗੇ ਵਾਂਗ ਹੀ, ਗੁਰ-ਮੰਤਰ ਦੇ ਦੇ ਕੇ ਆਪਣੇ ਚੇਲਿਆਂ ਨੂੰ ਵਰਚਾਉਂਦੇ ਰਹਿਣ ਜਾਂ ਕੁੱਝ ਹੋਰ ਵੀ ਕਰਨ ? ਕੀ ਉਦਾਸੀਆਂ ਦੇ ਵੱਡੇ ਵੱਡੇ ਡੇਰੇ ਆਪਣੀਆਂ ਜ਼ਮੀਨਾਂ ਤੇ ਜਾਇਦਾਦਾਂ ਨੂੰ ਇਨਕਮ-ਟੈਕਸ ਤੇ ਹੋਰ ਟੈਕਸਾਂ ਤੋਂ ਬਚਾਉਣ ਲਈ ਵੱਡੇ ਜ਼ਿਮੀਂਦਾਰਾਂ ਤੇ ਮਕਾਨ-ਮਾਲਕਾਂ ਵਾਲੇ ਸਾਰੇ ਹੱਥਕੰਡੇ ਅਪਣਾ ਲੈਣ ? ਕੀ ਡੇਰਿਆਂ ਵਿਚ ਵਿਦਿਆ-ਦਾਨ ਲਈ ਪਰੰਪਰਿਕ ਪਾਠ-ਕ੍ਰਮ ਜਾਰੀ ਰੱਖਿਆ ਜਾਵੇ ਜਾਂ ਇਸ ਦੇ ਪੁਨਰ-ਗਠਨ ਵੱਲ ਧਿਆਨ ਦਿੱਤਾ ਜਾਵੇ ? ਕੀ ਡੇਰਿਆਂ ਦੇ ਸੰਕਲਪ ਵਿਚ ਤੇ ਉਨ੍ਹਾਂ ਦੇ ਵਿਧਾਨ ਵਿਚ ਵੀ ਕਿਸੇ ਤਬਦੀਲੀ ਦੀ ਲੋੜ ਹੈ ? ਕੀ ਗੁਰੂ ਗ੍ਰੰਥ ਸਾਹਿਬ ਜਾਂ ਹੋਰ ਗ੍ਰੰਥਾਂ ਦੇ ਅਧਿਐਨ, ਵਿਆਖਿਆ ਤੇ ਕਥਾ-ਵਾਰਤਾ ਦੀ ਸਮੁੱਚੀ ਪ੍ਰਕਿਰਿਆ ਨੂੰ ਨਵੀਆਂ ਲੀਹਾਂ ਉੱਤੇ ਪਾਉਣਾ ਜ਼ਰੂਰੀ ਨਹੀਂ ? ਇਹ, ਤੇ ਇਸ ਤਰ੍ਹਾ ਦੇ ਅਨੇਕ ਹੋਰ ਸਵਾਲ ਸੰਪ੍ਰਦਾਇ ਦੀ ਅੰਦਰਲੀ ਬਣਤਰ ਦੀ ਨਵ-ਉਸਾਰੀ ਨਾਲ ਸੰਬੰਧਿਤ ਹਨ। ਕੋਈ ਮੂੰਹ-ਫੱਟ ਸੱਜਨ, ਖੜਾ ਹੋ ਕੇ, ਇਸ ਤਰ੍ਹਾਂ ਦੀ ਗੁਸਤਾਖ਼ ਗੱਲ ਵੀ ਕਰ ਸਕਦਾ ਹੈ ਕਿ ਸਵਾਲਾਂ ਦੀ ਤਾਂ ਤੁਸੀਂ ਬੁਛਾੜ ਲਾ ਦਿੱਤੀ ਹੈ ਪਰ ਸੰਪ੍ਰਦਾਈਆਂ ਨੂੰ ਇਹ ਤਾਂ ਪੁੱਛ ਲਓ ਬਈ ਉਨ੍ਹਾਂ ਦੀ ਹੋਂਦ ਵਿਚ ਸਾਰਥਿਕਤਾ ਦਾ ਕੋਈ ਬਚਿਆ-ਬਚਾਇਆ ਅੰਸ਼ ਹੈ ਵੀ ਸਹੀ ? ਜੇ ਤਾਂ ਸੰਪ੍ਰਦਾਇ ਦੀ ਬਹੁ-ਗਿਣਤੀ ਇਸ ਵਿਚਾਰ ਦੀ ਹੋਵੇ ਕਿ ਹੁਣ ਸਾਡੇ ਹੱਡ-ਗੋਡੇ ਪੂਰੀ ਤਰ੍ਹਾਂ ਜਵਾਬ ਦੇ ਚੁੱਕੇ ਹਨ, ਤਾਂ ਹਾਜ਼ਰ

ਵਿਦਵਾਨਾਂ ਵਿੱਚੋਂ ਸ਼ਾਇਦ ਕੋਈ ਵੀ ਇਸ ਵਿਚਾਰ-ਵਟਾਂਦਰੇ ਉੱਤੇ ਆਪਣਾ ਵਕਤ ਖ਼ਰਾਬ ਕਰਨ ਨੂੰ ਤਿਆਰ ਨਾ ਹੋਵੇ। ਪਰ ਬਹੁ-ਸੰਮਤੀ ਦਾ ਇਹ ਪ੍ਰਤਿਕ੍ਰਮ ਲੱਗਦਾ ਨਹੀਂ। ਬਹੁ-ਸੰਮਤੀ ਅਨੁਸਾਰ ਸੰਪ੍ਰਦਾਇ ਦੇ ਸੁਆਸਾਂ ਦੀ ਜ਼ੰਜੀਰੀ ਅਜੇ ਕਾਇਮ ਹੈ। ਜੇ ਇਹ ਗੱਲ ਹੈ ਤਾਂ ਸਪਸ਼ਟ ਕਰਨਾ ਚਾਹਾਂਗਾ ਕਿ ਸੰਪ੍ਰਦਾਇ ਦੇ ਸਾਹਮਣੇ ਕੇਵਲ ਉਸ ਦੇ ਸੰਗਠਨ ਦੇ ਵੇਰਵਿਆਂ, ਉੱਦੇਸ਼ਾਂ, ਵਿਧੀਆਂ ਤੇ ਕਾਰਜ-ਕ੍ਰਮਾਂ ਦੇ ਸਵਾਲ ਹੀ ਨਹੀਂ, ਇਨ੍ਹਾਂ ਤੋਂ ਕਿਤੇ ਵਡੇਰੇ ਅਹਿਮ ਸਵਾਲ ਹਨ ਵਿਸ਼ਵ-ਵਿਆਪੀ ਵੰਗਾਰਾਂ ਬਾਰੇ, ਜੋ, ਕਬੂਤਰਾਂ ਵਾਂਗ ਅੱਖਾਂ ਬੰਦ ਕਰ ਕੇ ਟਾਲੇ ਨਹੀਂ ਜਾ ਸਕਦੇ। ਸਾਡੀ ਦੁਨੀਆ ਹੀ ਨਹੀਂ, ਕੁੱਲ ਬ੍ਰਹਮੰਡ ਅੱਜ ਦੇ ਮਨੁੱਖ ਦੀ ਪਹੁੰਚ ਦੇ ਸਾਹਮਣੇ ਬਹੁਤ ਛੋਟਾ ਹੁੰਦਾ ਜਾਂਦਾ ਹੈ। ਸਾਇੰਸ ਤੇ ਟੈਕਨਾਲੋਜੀ ਦੀਆਂ ਨਿੱਤ-ਨਵੀਆਂ ਕਾਢਾਂ ਨੇ ਕਿਸੇ ਵੀ ਦੇਸ ਦੀ ਜੀਵਨ-ਸ਼ੈਲੀ ਨੂੰ ਅੱਗੇ ਵਰਗਾ ਨਹੀਂ ਰਹਿਣ ਦਿੱਤਾ। ਇਨ੍ਹਾਂ ਦੇ ਦਬਾਉ ਹੇਠ ਅਨੇਕ ਦਰਸ਼ਨਾਂ, ਸੰਸਕ੍ਰਿਤੀਆਂ, ਸਭਿਆਚਾਰਾਂ, ਸਦਾਚਾਰਾਂ, ਕਦਰਾਂ, ਆਦਰਸ਼ਾਂ, ਮਨੌਤਾਂ ਤੇ ਅਕੀਦਿਆਂ ਦੇ ਸਿੰਘਾਸਣ ਡੋਲ ਚੁੱਕੇ ਹਨ। ਕੀ ਇਸ ਤਰਲ ਮਾਹੌਲ ਵਿਚ ਖੱਦੇ ਵਿਸ਼ਵਾਸ, ਬੁੱਢੀਆਂ ਰੀਤਾਂ ਜਾਂ ਖੜੋਤ ਨੂੰ ਜ਼ਿੰਦਗੀ ਦਾ ਬਦਲ ਮੰਨਣ ਵਾਲੀਆਂ ਜੀਵਨ-ਸ਼ੈਲੀਆਂ, ਵਿਨਾਸ ਤੋਂ ਬਚ ਸਕਦੀਆਂ ਹਨ ? ਮੇਰਾ ਦ੍ਰਿੜ੍ਹ ਉੱਤਰ ਹੈ ਕਿ ਨਹੀਂ ਬਚ ਸਕਦੀਆਂ। ਉਦਾਸੀ ਸੰਪ੍ਰਦਾਇ ਜਾਂ ਕਿਸੇ ਵੀ ਹੋਰ ਧਾਰਮਿਕ ਸੰਪ੍ਰਦਾਇ ਨੇ ਜੀਉਣਾ ਹੈ ਤਾਂ ਉਸ ਨੂੰ ਨਵੀਆਂ ਵੰਗਾਰਾਂ ਦਾ ਸਾਹਮਣਾ ਕਰਨ ਦਾ ਵੱਲ ਸਿੱਖਣਾ ਹੀ ਪਵੇਗਾ ਅਤੇ ਕੁੱਝ ਕੁੱਝ ਵਕਫ਼ੇ ਪਿੱਛੋਂ ਆਪਣੇ ਆਪ ਨੂੰ ਸਾਰਥਿਕਤਾ ਦੀ ਕਸਵੱਟੀ ਉੱਤੇ ਪਰਖਣਾ ਹੀ ਪਵੇਗਾ। ਏਥੇ ਹੀ ਬੱਸ ਨਹੀਂ, ਇਹੀ ਕੁੱਝ ਸਿੱਖਾਂ ਦੀ ਮੁਖ ਧਾਰਾ ਨੂੰ ਸਿਖਾਉਣਾ ਪਵੇਗਾ। ਸੰਪ੍ਰਦਾਇ ਨੂੰ ਉਹ ਰਾਹ ਚੁਣਨਾ ਪਵੇਗਾ, ਜੋ ਉਸ ਦੇ ਵਿਰਸੇ ਦੇ ਛਿੱਲੜ ਨੂੰ ਭਾਵੇਂ ਨਾ ਬਚਾ ਸਕੇ, ਪਰ ਉਸ ਦੀ ਇਨਕਲਾਬੀ ਗਿਰੀ ਨੂੰ ਜੀਉਂਦਾ ਰੱਖ ਸਕੇ ਤੇ ਉਸ ਨੂੰ ਨਵੇਂ ਜੁਗ ਦੇ ਸਿਹਤਮੰਦ ਪੱਖਾਂ ਤੋਂ ਬੇਮੁਖ ਵੀ ਨਾ ਕਰੇ।

ਇਸ ਗੰਭੀਰ ਮਸਲੇ ਨੂੰ ਨਜਿੱਠਣ ਦੇ ਯੋਗ ਹੋਣ ਲਈ ਸੰਪ੍ਰਦਾਇ ਦੇ ਆਗੂਆਂ ਨੂੰ ਸਭ ਤੋਂ ਪਹਿਲਾਂ ਇਸ ਅਸਲੋਂ ਸਪਸ਼ਟ, ਅੰਤਿਮ ਤੇ ਨਿਸਚਿਤ ਨਿਰਣੇ ਉੱਤੇ ਪਹੁੰਚਣ ਦੀ ਲੋੜ ਹੈ ਕਿ ਉਨ੍ਹਾਂ ਦਾ ਨਿਸ਼ਾਨਾ ਆਪਣੀ ਸੰਪ੍ਰਦਾਇ ਨੂੰ ਇਕ ਸੁਤੰਤਰ ਧਰਮ ਵਜੋਂ ਖੜ੍ਹਾ ਕਰਨਾ ਹੈ ਜਾਂ ਇਕ ਧਰਮ ਦੀ ਪ੍ਰਚਾਰਕ ਬਾਂਹ ਵਜੋਂ ? ਇਸ ਮਾਮਲੇ ਉੱਤੇ ਮੇਰੇ ਮੱਤ ਬਾਰੇ ਤਾਂ ਕੋਈ ਲੁੱਕ-ਲੁਕਾ ਨਹੀਂ ਹੈ—ਮੈਂ ਮੰਨਦਾ ਹਾਂ ਕਿ ਉਦਾਸੀ ਸੰਪ੍ਰਦਾਇ ਸਿੱਖ ਧਰਮ ਦੀ ਪ੍ਰਚਾਰਕ ਬਾਂਹ ਬਣ ਕੇ ਸਾਹਮਣੇ ਆਈ; ਇਸ ਨੇ ਸਿੱਖ ਧਾਰਮਿਕ ਗ੍ਰੰਥਾਂ ਵਿਚ ਵਿਸ਼ੇਸ਼ੱਗਤਾ ਪ੍ਰਾਪਤ ਕੀਤੀ; ਸੰਸਕ੍ਰਿਤ ਦੀ ਵਿਦਿਆ ਗ੍ਰਹਿਣ ਕਰ ਕੇ ਪੁਰਾਣੇ ਸ਼ਾਸਤਰ ਪੜ੍ਹੇ-ਪੜ੍ਹਾਏ ਤੇ ਅਨੁਵਾਦੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸੰਸਕ੍ਰਿਤ ਵਿਚ ਧਾਰਮਿਕ ਸਾਮਗ੍ਰੀ ਦੀ ਬਹੁਲਤਾ, ਵਿਸ਼ਾਲਤਾ ਤੇ ਗਹਿਰ-ਗੰਭੀਰਤਾ ਵੇਖ ਕੇ ਉਦਾਸੀ ਵਿਦਵਾਨ ਚਕਾਚੌਂਦ ਵੀ ਹੋਏ ਤੇ ਇਸ ਦੇ ਨਤੀਜੇ ਵਜੋਂ, ਉਨ੍ਹਾਂ ਨੇ, ਇਸ ਸ਼ਾਸਤ੍ਰੀ ਵਿਦਿਆ ਨੂੰ ਭਾਰਤ ਦੇ ਧਾਰਮਿਕ ਚਿੰਤਨ ਦੀ ਮਿਆਰੀ ਧਾਰਾ ਮੰਨ ਕੇ, ਸਿੱਖ ਧਰਮ ਜਾਂ ਗੁਰੂ ਗ੍ਰੰਥ ਸਾਹਿਬ ਦੀ ਸਾਖ ਕਾਇਮ ਕਰਨ ਦੇ ਸ਼ੁਭ ਵਿਚਾਰ ਹੇਠ, ਗ੍ਰੰਥਿਕ ਸਿੱਖਿਆ ਨੂੰ ਸ਼ਾਸਤ੍ਰੀ ਧਾਰਾ ਦੇ ਅਨੁਕੂਲ ਸਾਬਤ ਕਰਨ ਉੱਤੇ ਬੜਾ ਜ਼ੋਰ ਲਾਇਆ। ਇਸ ਜਤਨ ਵਿਚ, ਅਚੇਤ ਹੀ, ਅਨੇਕ ਉਦਾਸੀ ਵਿਦਵਾਨਾਂ ਦਾ ਮਾਨਸਿਕ ਧੁਰਾ, ਗੁਰੂ ਗ੍ਰੰਥ ਸਾਹਿਬ ਦੀ ਥਾਂ, ਵੇਦ ਬਣ ਖਲੋਤਾ। ਜੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਦੇਹਾਂਤ ਮਗਰੋਂ ਵਿਗਸਿਤ ਹੋਈ ਸਿੱਖ ਸੰਗਠਨ ਦੀ ਕੇਂਦਰੀ ਧਾਰਮਿਕ ਸੱਤਾ ਨੂੰ, ਸੁਖਾਵੇਂ ਹਾਲਾਤ

ਵਿਚ ਵਧਣ-ਫੁੱਲਣ ਦੇ ਮੌਕੇ ਮਿਲ ਜਾਂਦੇ, ਤਾਂ ਐਨ ਸੰਭਵ ਹੈ, ਉਦਾਸੀ ਵਿਦਵਾਨਾਂ ਦੀ ਇਸ ਰੁਚੀ ਵਿਚ ਠੱਲ੍ਹ ਪੈ ਜਾਂਦੀ, ਪਰ ਹਾਲਾਤ ਦੀ ਜਕੜਬੰਦ ਨੇ ਇਹੋ ਜਿਹੀ ਕਿਸੇ ਕੇਂਦਰੀ ਸੰਸਥਾ ਦੀ ਸੱਤਾ ਨੂੰ ਥਾਓਂ-ਥਾਈਂ ਬਣੇ ਗੁਰਦੁਆਰਿਆਂ, ਧਰਮਸਾਲਾਵਾਂ ਤੇ ਡੇਰਿਆਂ ਤਕ ਪੁੱਜਣ ਹੀ ਨਾ ਦਿੱਤਾ। ਇਸ ਦੇ ਫਲ-ਸਰੂਪ ਉਦਾਸੀ ਵਿਦਵਾਨਾਂ ਨੂੰ ਮੁਖ ਸਿੱਖ ਧਾਰਾ ਵੱਲੋਂ ਜਿਸ ਸਿੱਧਾਂਤਕ ਸੇਧ ਦੀ ਆਸ ਹੋ ਸਕਦੀ ਸੀ, ਉਹ ਵਿਅਕਤੀਗਤ ਤੇ ਵਿਕੋਲਿੱਤਰੇ ਜਤਨਾਂ ਤੋਂ ਅੱਗੇ ਨਾ ਵਧ ਸਕੀ। ਬਲਵਾਨ ਕੇਂਦਰੀ ਧਾਰਮਿਕ ਸੱਤਾ ਸਥਾਪਿਤ ਹੋ ਜਾਂਦੀ ਤਾਂ, ਮੇਰਾ ਮਨ ਹਾਮੀ ਭਰਦਾ ਹੈ ਕਿ ਉਦਾਸੀ ਵਿਦਵਾਨਾਂ ਦਾ ਰੁਖ਼ ਸਿੱਖ ਧਰਮ ਦੀ ਸੁਤੰਤਰ ਤੇ ਸੁਰਾਜੀ ਧਾਰਮਿਕ ਹੋਂਦ ਨੂੰ ਸ਼ਾਸਤ੍ਰੀ ਨਮੂਨਿਆਂ ਤੋਂ ਬਿਨਾਂ ਪੂਰੀ ਤਰ੍ਹਾਂ ਸਵੀਕਾਰਨ, ਸਤਿਕਾਰਨ ਤੇ ਸਿੱਧ ਕਰਨ ਵੱਲ ਹੋ ਜਾਣਾ ਸੀ। ਨਿਰਸੰਦੇਹ, ਵਿਚਾਰਾਂ ਦੇ ਅੰਦਰੂਨੀ ਸੰਘਰਸ਼ ਜਾਂ ਆਪਾ-ਸੋਧ ਦੀ ਰੁਚੀ ਦੇ ਨਤੀਜੇ ਵਜੋਂ ਵਿਦਵਾਨ ਲੋਕ ਸਾਰੀ ਦੁਨੀਆ ਵਿਚ ਸਾਹਿੱਤ ਪੈਦਾ ਕਰਦੇ ਆਏ ਹਨ, ਜਿਵੇਂ ਸੁਰਗਵਾਸੀ ਸੁਆਮੀ ਕਲਿਆਣ ਦਾਸ ਨੇ ਉਦਾਸੀਆਂ ਦੀ ਹਾਲਤ ਵਿਚ[5] ਤੇ ਸੁਰਗਵਾਸੀ ਦੰਡੀ ਸੁਆਮੀ ਰਾਮ ਤੀਰਥ ਜੀ ਨੇ ਸੰਨਿਆਸੀਆਂ ਦੀ ਹਾਲਤ ਵਿਚ[6] ਸਿੱਧ ਕੀਤਾ ਹੈ। ਖ਼ੈਰ, ਅੱਗੇ ਜੋ ਵੀ ਹੋਇਆ, ਉਸ ਨੂੰ ਮੁਖ ਰੱਖ ਕੇ ਵੱਧ ਤੋਂ ਵੱਧ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਜੇ ਕੋਈ ਗ਼ਲਤੀ ਅੱਗੇ ਹੋ ਚੁੱਕੀ ਹੈ ਤਾਂ ਉਹ ਮੁੜ ਕੇ ਦੁਹਰਾਈ ਨਾ ਜਾਵੇ ਤੇ ਉਦਾਸੀ ਵੀਰ ਆਪਣੇ ਆਪ ਵਿਚ ਪੂਰੀ ਤਰ੍ਹਾਂ ਸਪਸ਼ਟ ਹੋ ਜਾਣ ਕਿ ਆਖ਼ਰ ਉਨ੍ਹਾਂ ਨੇ ਧਰਮ-ਖੇਤਰ ਵਿਚ ਵਿਚਰ ਕੇ ਕਰਨਾ ਕੀ ਹੈ ? ਇਤਿਹਾਸ ਦੇ ਅਧਿਐਨ ਨੇ ਮੈਨੂੰ ਤਾਂ ਇਸ ਨਤੀਜੇ ਉੱਤੇ ਪਹੁੰਚਾਇਆ ਹੈ ਕਿ ਮਹਾਤਮਾ ਬੁੱਧ, ਹਜ਼ਰਤ ਈਸਾ, ਹਜ਼ਰਤ ਮੁਹੰਮਦ ਜਾਂ ਗੁਰੂ ਨਾਨਕ ਦੇਵ ਦਿਆਂ ਨਾਵਾਂ ਹੇਠ ਚੱਲੇ ਧਰਮਾਂ ਵਾਂਗ, ਕੋਈ ਨਵਾਂ ਧਰਮ ਬਾਬਾ ਸ੍ਰੀ ਚੰਦ ਜੀ ਦੇ ਨਾਂ ਉੱਤੇ ਨਹੀਂ ਸੀ ਚੱਲਿਆ, ਬਲਕਿ ਗੁਰੂ ਨਾਨਕ ਦੇ ਗ੍ਰਿਹਸਥੀ ਧਰਮ ਨੂੰ, ਜਤੀ-ਸਤੀ ਰਹਿ ਕੇ, ਪੁਸ਼ਟ ਕਰਨ ਵਾਲੀ ਸੇਵਾ-ਸੰਭਾਲ ਦੀ ਸੰਪ੍ਰਦਾਇ ਚੱਲੀ ਸੀ। ਉਨ੍ਹਾਂ ਦੇ ਕੁੱਝ ਅਨੁਯਾਈਆਂ ਦੇ ਇਸ ਸੇਵਾ ਤੋਂ ਲਾਂਭੇ ਹੋ ਜਾਣ ਨਾਲ ਬਾਬਾ ਜੀ ਦਾ ਮੂਲ ਨਿਸ਼ਾਨਾ ਨਹੀਂ ਬਦਲ ਜਾਂਦਾ। ਇਸੇ ਲਈ ਮੈਂ ਇਹ ਸਮਝਦਾ ਹਾਂ ਕਿ ਉਦਾਸੀ ਵੀਰਾਂ ਦਾ ਨਿਸ਼ਾਨਾ, ਕੀ ਵਿਅਕਤੀਗਤ ਰੂਪ ਵਿਚ ਤੇ ਕੀ ਸੰਸਥਾਗਤ ਰੂਪ ਵਿਚ, ਗੁਰੂ ਨਾਨਕ ਨਿਰੰਕਾਰੀ ਦੇ ਮਿਸ਼ਨ ਦੇ ਦਰਸ਼ਨਵੇਤਾ, ਚਿੰਤਕ, ਸਿੱਧਾਂਤ-ਨਿਰੂਪਕ ਤੇ ਵਿਆਖਿਆਕਾਰ ਬਣਨ ਵਾਲਾ ਹੋਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਦਾ ਮਿਸ਼ਨ ਕੀ ਸੀ, ਇਸ ਬਾਰੇ ਖ਼ੁਦ ਉਦਾਸੀ ਵਿਦਵਾਨਾਂ ਵਿਚ ਤੇ ਹੋਰ ਸਿੱਖ ਜਾਂ ਗ਼ੈਰ-ਸਿੱਖ ਵਿਦਵਾਨਾਂ ਦੀ ਸੋਝੀ ਜਾਂ ਦ੍ਰਿਸ਼ਟੀ ਵਿਚ; ਭੇਦ ਹੋ ਸਕਦੇ ਹਨ ਤੇ ਮੈਨੂੰ ਇਨ੍ਹਾਂ ਭੇਦਾਂ ਉੱਤੇ ਕੋਈ ਇਤਰਾਜ਼ ਨਹੀਂ। ਮਸਲਨ, ਤੁਸੀਂ ਇਹ ਸਿੱਧ ਕਰਨਾ ਚਾਹੁੰਦੇ ਹੋ ਕਿ ਗੁਰੂ ਨਾਨਕ ਦੇਵ ਵੈਦਿਕ ਰਿਸ਼ੀਆਂ ਦੇ ਸਭ ਤੋਂ ਨਿਰੋਲ ਉੱਤਰ-ਅਧਿਕਾਰੀ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਵੇਦਾਂ ਨਾਲ ਚੱਲੀ ਮੁਖ ਧਾਰਾ ਨੂੰ ਹੀ ਅੱਗੇ ਤੋਰਦੇ ਹਨ, ਤਾਂ ਮੇਰੇ ਵੱਲੋਂ ਖੁੱਲ੍ਹੀ ਛੁੱਟੀ ਹੈ, ਭਾਵੇਂ ਮੇਰਾ ਆਪਣਾ ਮਤ ਕੁੱਝ ਪਿਆ ਹੋਵੇ; ਜੇ ਇਹ ਸਿੱਧ ਕਰਨਾ ਚਾਹੁੰਦੇ ਹੋ ਕਿ ਗੁਰੂ ਨਾਨਕ ਦੇਵ ਤੇ ਅੱਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਰਤੀ ਤੇ ਸਾਮੀ

5. *ਸਭ ਤੋਂ ਵੱਡਾ ਸਤਿਗੁਰੂ ਨਾਨਕ*, ਦੋ ਭਾਗ (ਦੂਜਾ ਹਿੱਸਾ, ਗੁਰਦੁਆਰਾ ਬਿਸ਼ਨੂੰ ਧਾਮ, ਡਾਕਖ਼ਾਨਾ ਕੋਸੀ, ਜ਼ਿਲਾ ਮਥੁਰਾ, ਗੁ.ਨਾ. ਭਾਦਰੋਂ 492)।
6. *ਸਰਬੋਤਮ ਧਰਮ ਗ੍ਰੰਥ : ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਨਵੀਂ ਦਿੱਲੀ, ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ।

ਨਜ਼ਰੀਆਂ ਤੇ ਵਿਸ਼ਵਾਸਾਂ ਦਾ ਸੁਮੇਲ ਹਨ ਤਾਂ ਵੀ ਮੈਂ ਇਤਰਾਜ਼ ਨਹੀਂ ਕਰਾਂਗਾ ਤੇ ਜੇ ਤੁਸੀਂ ਇਹ ਸਾਬਤ ਕਰਨ ਦਾ ਮਨ ਬਣਾ ਲਓ ਕਿ ਗੁਰੂ ਨਾਨਕ/ਗੁਰੂ ਗ੍ਰੰਥ ਸਾਹਿਬ ਤਾਂ ਵੇਦ ਭਗਵਾਨ ਤੇ ਕੁਰਾਨ ਸ਼ਰੀਫ਼ ਤੋਂ ਵੱਖਰਾ, ਮਨੁੱਖੀ ਜੀਵਨ ਲਈ ਇਕ ਅਸਲੋਂ ਸੁਤੰਤਰ ਮਾਰਗ ਖੋਲ੍ਹਦਾ ਹੈ ਤਾਂ ਵੀ ਮੈਨੂੰ ਇਤਰਾਜ਼ ਨਹੀਂ ਹੋਵੇਗਾ। ਕਾਰਨ ਇਹ ਕਿ ਸੰਪ੍ਰਦਾਇ ਨੇ ਜਿਸ ਨਿਸ਼ਾਨੇ ਉੱਤੇ ਪਹੁੰਚਣਾ ਹੈ, ਇਕ ਵਾਰੀ ਉਹ ਉਸ ਬਾਰੇ ਨਿਰਣਾਇਕ ਤੌਰ ਉੱਤੇ ਸਪਸ਼ਟ ਹੋ ਜਾਵੇ, ਫੇਰ ਗੱਲ ਅੱਗੇ ਤੁਰ ਪਵੇਗੀ। ਜੇ ਗੁਰੂ ਗ੍ਰੰਥ ਸਾਹਿਬ ਨੂੰ ਇਸ਼ਟ ਮੰਨ ਕੇ ਤੁਰਨਾ ਹੈ ਤਾਂ ਉਸ ਦੀ ਵਿਆਖਿਆ ਵੇਲੇ ਹਰ ਵਿਦਵਾਨ ਨੂੰ ਇੱਕੋ ਖਿੜਕੀ ਵਿੱਚੋਂ ਵੇਖਣ ਉੱਤੇ ਮਜਬੂਰ ਕਰਨ ਨੂੰ ਮੈਂ ਧਾਰਮਿਕ ਤਾਨਾਸ਼ਾਹੀ ਮੰਨਾਂਗਾ। ਮੇਰੇ ਮਨ ਨੂੰ ਭਾਉਣ ਵਾਲੀ ਗੱਲ ਇਹ ਹੈ ਕਿ ਸ਼ਬਦ ਦੇ ਅਨਰਥ ਨਾ ਹੋਣ, ਪਰ ਜੇ ਅਰਥਾਂ ਵਿਚ ਭਿੰਨਤਾ ਆਉਂਦੀ ਹੈ, ਤਾਂ ਬੇਸ਼ੱਕ ਆਵੇ।

## 8

ਮੈਂ ਫ਼ਰਜ਼ ਕਰ ਲਿਆ ਹੈ ਕਿ ਜਿਨ੍ਹਾਂ ਉਦਾਸੀ ਵੀਰਾਂ ਨੂੰ ਮੈਂ ਸੰਬੋਧਿਤ ਹਾਂ, ਉਨ੍ਹਾਂ ਨੂੰ ਗੁਰੂ ਨਾਨਕ ਦੇਵ ਦੇ ਮਿਸ਼ਨ ਦੇ ਪ੍ਰਚਾਰਕ ਬਣਨ ਦੀ ਭੂਮਿਕਾ ਨਿਭਾਉਣ ਵਾਲੀ ਸੇਵਾ ਪਰਵਾਨ ਹੈ। ਇਸ ਬਾਰੇ ਸਪਸ਼ਟ ਨਿਰਣਾ ਹੋ ਜਾਏ ਤਾਂ ਸੰਪ੍ਰਦਾਇ ਦੇ ਸੰਗਠਨ ਨਾਲ ਸੰਬੰਧ ਰੱਖਦੇ ਉਨ੍ਹਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਭਾਲਣੇ ਸੌਖੇ ਹੋ ਜਾਂਦੇ ਹਨ, ਜਿਹੜੇ ਅੱਗੇ ਖੜੇ ਕੀਤੇ ਜਾ ਚੁੱਕੇ ਹਨ। ਰਹਿ ਗਏ ਨਵੇਂ ਜੁਗ ਨਾਲ ਸੰਬੰਧਿਤ ਸਵਾਲ। ਸੋ, ਉਦਾਸੀ ਵੀਰਾਂ ਨੂੰ, ਜਿਵੇਂ ਕਿ ਅੱਗੇ ਕਿਹਾ ਜਾ ਚੁੱਕਾ ਹੈ, ਪਹਿਲਾਂ ਇਹ ਸਮਝਣਾ ਪਵੇਗਾ ਕਿ ਗੁਰੂ ਸਾਹਿਬ ਦਾ ਦਰਸ਼ਨ ਹੈ ਕੀ ? ਫੇਰ ਇਹ ਪਤਾ ਲਾਉਣਾ ਪਵੇਗਾ ਕਿ ਗੁਰੂ ਨਾਨਕ ਦੇਵ ਦਾ ਦਰਸ਼ਨ, ਵਿਗਿਆਨ ਤੇ ਟੈਕਨਾਲੋਜੀ ਦੀਆਂ ਨਵੀਆਂ ਲੱਭਤਾਂ ਤੇ ਉਨ੍ਹਾਂ ਤੋਂ ਉਪਜੇ ਨਵੇਂ ਸਿੱਧਾਂਤਾਂ ਦੇ ਸਨਮੁਖ ਕਿਤੇ ਆਪਣੀ ਸਾਰਥਿਕਤਾ ਗਵਾ ਤਾਂ ਨਹੀਂ ਬੈਠਾ ? ਜਦੋਂ ਸਾਰਥਿਕਤਾ ਉੱਤੇ ਵਿਸ਼ਵਾਸ ਬੱਝ ਗਿਆ ਤਾਂ ਇਹ ਵੀ ਸਿੱਧ ਕਰਨਾ ਪਵੇਗਾ ਕਿ ਸਾਇੰਸ ਤੇ ਟੈਕਨਾਲੋਜੀ ਦੇ ਵਿਆਪਕ ਪ੍ਰਵੇਸ਼ ਨਾਲ ਅੱਜ ਦੇ ਸੰਸਾਰ ਦੇ ਸਿਆਸੀ, ਸਮਾਜਿਕ, ਆਰਥਿਕ ਤੇ ਸ਼ਹਿਰੀ ਜਾਂ ਫ਼ੌਜੀ, ਆਦਿ ਪ੍ਰਬੰਧਾਂ ਵਿਚ ਜੋ ਉਲਾਰ ਪੈਦਾ ਹੋਏ ਹਨ, ਉਨ੍ਹਾਂ ਵਿਚ ਸਾਵਾਂਪਨ ਲਿਆਉਣ ਲਈ ਤੇ ਸਮੁੱਚੇ ਮਾਨਵ ਦੇ ਕਲਿਆਣ ਲਈ ਜਿਹੜੇ ਦਰਸ਼ਨ ਮਨੁੱਖ-ਮਾਤਰ ਦੀ ਬਾਂਹ ਫੜ ਸਕਦੇ ਹਨ, ਉਨ੍ਹਾਂ ਦੀ ਸੂਚੀ ਵਿਚ 'ਗੁਰ ਦਰਸ਼ਨ' ਦਾ ਨਾਂ ਚੋਖਾ ਉੱਪਰਵਾਰ ਆਉਂਦਾ ਹੈ। ਸਪਸ਼ਟ ਹੈ ਕਿ ਇਹ ਕੁੱਝ ਕਰਨ ਦੀ ਯੋਗਤਾ ਪ੍ਰਾਪਤ ਕਰਨ ਦੀ ਇੱਛਾ ਰੱਖਣ ਵਾਲੇ ਮਨੁੱਖ ਦੇ ਮਸਤਕ ਵਿਚ ਅੱਜ ਦੇ ਬਹੁ-ਮੁਖੀ ਗਿਆਨ-ਦੀਪ ਦੀ ਲੋਅ ਜਗਦੀ ਹੋਵੇਗੀ ਤੇ ਅੱਜ ਦੇ ਪ੍ਰਬੁੱਧ ਮਨੁੱਖ ਦੀ ਸਮਝ ਵਿਚ ਆਉਣ ਵਾਲੀ ਆਧੁਨਿਕ ਸ਼ਬਦਾਵਲੀ ਉਸ ਦੇ ਅਧਿਕਾਰ ਵਿਚ ਹੋਵੇਗੀ। ਆਖ਼ਰ, ਸ਼ਬਦ ਸਾਡਾ ਸਵਾਰਦੇ ਕੀ ਹਨ ? ਇਹੀ ਨਾ ਕਿ ਉਹ ਅਰਥ ਪ੍ਰਗਟਾਉਂਦੇ ਹਨ, ਅਰਥਾਤ ਗਿਆਨ ਦੇ ਸੂਚਕ ਹੁੰਦੇ ਹਨ। ਸੋ ਜਿਹੜਾ ਉਦਾਸੀ ਵਿਦਵਾਨ, ਅੱਜ ਦੇ ਉਚੇਰੇ ਗਣਿਤ, ਭੌਤਿਕ ਵਿਗਿਆਨ, ਰਸਾਇਣ ਵਿਗਿਆਨ, ਜੀਵ ਵਿਗਿਆਨ, ਅਰਥ ਵਿਗਿਆਨ, ਸਮਾਜ ਵਿਗਿਆਨ, ਭਾਸ਼ਾ ਵਿਗਿਆਨ ਤੇ ਇਤਿਹਾਸ, ਆਦਿ ਵਰਗੇ ਆਧੁਨਿਕ ਸ਼ਾਸਤਰਾਂ ਦਾ ਖ਼ਾਸਾ ਜਾਣੂੰ ਨਹੀਂ ਹੈ, ਜੇ ਉਹ ਆਪਣੇ ਧਰਮ ਦੇ ਪ੍ਰਚਾਰ ਲਈ, ਦੁਨੀਆ ਦੇ ਮੰਚ ਉੱਤੇ ਖੜਾ ਕਰ ਦਿੱਤਾ ਜਾਵੇ, ਤਾਂ ਕੀ ਉਹ ਆਪਣਾ ਅਤੇ ਆਪਣੇ ਧਰਮ

ਦਾ ਅਪਮਾਨ ਨਹੀਂ ਕਰਾਵੇਗਾ ? ਇਹ ਬਹੁ-ਮਜ਼ਮੂਨੀ ਗਿਆਨ ਤੋਂ ਘੱਟ ਵਾਲਾ ਮਿਸ਼ਨਰੀ, ਸਿਵਾਏ ਦੁਨੀਆ ਦੀ ਅਨਪੜ੍ਹ ਜਨਤਾ ਵਿਚ ਪਰਵਾਨ ਹੋਣ ਦੇ, ਹੋਰ ਕਿਸੇ ਨੂੰ ਪਰਵਾਨ ਨਹੀਂ ਹੋ ਸਕਦਾ। ਕੋਈ ਪਿਆ ਦਾਅਵਾ ਕਰੇ ਕਿ ਉਹ ਪਿਛਲੀ ਅੱਧੀ ਸਦੀ ਤੋਂ ਗੁਰ-ਮੰਤਰ ਦੇ ਦੇ ਕੇ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ ਹੈ, ਬੁੱਧੀ-ਮਾਨ ਲੋਕ ਹਮੇਸ਼ਾ ਇਹੀ ਕਹਿਣਗੇ ਕਿ ਜਿਨ੍ਹਾਂ ਵਹਿਮੀ ਢੋਲਿਆਂ ਨੂੰ ਗੁਰ-ਮੰਤਰ ਦਿੱਤਾ ਹੈ, ਉਹ ਮੰਤਰ ਲੈਣ ਦੇ ਪਿੱਛੋਂ ਵੀ ਵਹਿਮੀ ਢੋਲੇ ਦੇ ਵਹਿਮੀ ਢੋਲੇ ਹੀ ਰਹੇ ਹਨ, ਉਨ੍ਹਾਂ ਦੇ ਗਿਆਨ ਦਾ ਇਕ ਵੀ ਕਪਾਟ ਨਹੀਂ ਖੁੱਲ੍ਹਾ। ਇਸ ਵੰਨਗੀ ਦਾ ਪ੍ਰਚਾਰ, ਅੱਜ ਦੇ ਧਾਰਮਿਕ ਮਿਸ਼ਨਰੀਆਂ ਦੇ ਹਿਦਾਇਤਨਾਮਿਆਂ ਵਿੱਚੋਂ ਖਾਰਜ ਹੋ ਚੁੱਕਾ ਹੈ। ਮੈਂ ਨਹੀਂ ਚਾਹੁੰਦਾ ਕਿ ਆਪਣੀ ਮਰਜ਼ੀ ਨਾਲ ਗੁਰੂ ਨਾਨਕ ਦੇਵ ਦੇ ਮਿਸ਼ਨ ਨੂੰ ਅਪਣਾਉਣ ਤੇ ਪ੍ਰਚਾਰਨ ਵਾਲੇ ਉਦਾਸੀ ਵੀਰ, ਆਪਣੇ ਉਨ੍ਹਾਂ ਵੀਰਾਂ ਦੀ ਤਰ੍ਹਾਂ ਹੀ, ਜਿਨ੍ਹਾਂ ਨੂੰ ਉਹ ਕੁਰਾਹੇ ਪੈ ਗਏ ਮੰਨਦੇ ਹਨ, ਹਨੇਰਾ ਢੋਣ ਵਾਲੇ ਪਾਸੇ ਲੱਗਣ। ਇਨ੍ਹਾਂ ਨੂੰ ਪਹਿਲਾਂ ਆਪਣੇ ਅੰਦਰ ਅਨੁਭਵੀ ਗਿਆਨ ਦਾ ਦੀਵਾ ਜਗਾਉਣਾ ਪਵੇਗਾ ਤੇ ਫੇਰ ਤੁਰਿਆ ਜਾਵੇਗਾ, ਦੂਜਿਆਂ ਨੂੰ ਉਸ ਦੀ ਲੋ ਵੰਡਣ ਵਾਲੇ ਪਾਸੇ।

## 9

ਹੋ ਸਕਦਾ ਹੈ, ਮੈਂ ਆਪਣੀ ਗੱਲ ਬਹੁਤ ਸਾਰੇ ਉਦਾਸੀ ਵੀਰਾਂ ਨੂੰ ਚੰਗੀ ਤਰ੍ਹਾਂ ਸਮਝਾਉਣ ਤੋਂ ਅਸਮਰੱਥ ਰਿਹਾ ਹੋਵਾਂ, ਕਿਉਂਕਿ ਜਿਸ ਮੁਹਾਵਰੇ ਵਿਚ ਮੈਂ ਗੱਲ ਕਰ ਰਿਹਾ ਹਾਂ, ਸ਼ਾਇਦ ਉਹ ਉਨ੍ਹਾਂ ਨੂੰ ਕੁੱਝ ਓਪਰਾ ਲੱਗਾ ਹੋਵੇ। ਉਹ ਕਹਿਣਗੇ : ਕਰਨੀ ਹੋਵੇ ਗੁਰੂ ਨਾਨਕ ਦੇਵ ਦੇ ਕਿਸੇ ਸ਼ਬਦ ਦੀ ਕਥਾ ਤੇ ਜਾਣਾ ਪਵੇ, ਹਿਸਾਬ ਜਾਂ ਫਿਜ਼ਿਕਸ ਜਾਂ ਕੈਮਿਸਟਰੀ ਦੀ ਕਲਾਸ ਵਿਚ ਹਾਜ਼ਰੀ ਲਵਾਉਣ ! ਵਾਰੇ ਜਾਈਏ ਇਨ੍ਹਾਂ ਪ੍ਰੋਫ਼ੈਸਰ ਲੋਕਾਂ ਦੇ ! ਇਹ ਸ਼ੇਖ਼ ਚਿੱਲੀ ਵਾਲੀਆਂ ਗੱਲਾਂ ਨਹੀਂ ਤਾਂ ਹੋਰ ਕੀ ਨੇ ? ਮੈਨੂੰ ਇਹ ਮੰਨਣ ਵਿਚ ਸੰਕੋਚ ਨਹੀਂ ਕਿ ਮੇਰੇ ਅੰਦਰ ਇਕ ਸ਼ੇਖ਼ ਚਿੱਲੀ ਵੀ ਵੱਸਦਾ ਹੈ, ਤੇ ਜੋ ਕੁੱਝ ਮੈਂ ਕਿਹਾ ਹੈ, ਉਹ ਇਸ ਆਸ ਉੱਤੇ ਕਿਹਾ ਹੈ ਕਿ ਜੇ ਸਾਰੇ ਉਦਾਸੀ ਵੀਰਾਂ ਨੂੰ ਨਹੀਂ, ਤਾਂ ਕੁੱਝ ਨੂੰ ਜ਼ਰੂਰ ਸਮਝਾ ਸਕਾਂਗਾ ਕਿ ਭਾਸ਼ਾਈ ਮੁਹਾਵਰਾ ਕਿਸੇ ਦੇਸ ਦੇ ਸਿੱਕੇ ਵਾਂਗ ਹੁੰਦਾ ਹੈ। ਕਿਸੇ ਵੇਲੇ ਕੌਡੀ, ਦਮੜੀ, ਪਾਈ, ਧੇਲਾ, ਟਕਾ, ਆਨਾ, ਦੁਆਨੀ ਵਰਗੇ ਸਿੱਕੇ ਚੱਲਦੇ ਸਨ ਪਰ ਅੱਜ ਇਨ੍ਹਾਂ ਵਿੱਚੋਂ ਇਕ ਵੀ ਨਹੀਂ ਚੱਲ ਰਿਹਾ। ਇਸੇ ਤਰ੍ਹਾਂ, ਧਰਮ ਦੀ ਬੋਲੀ ਜਿਹੜੀ 16ਵੀਂ ਸਦੀ ਵਿਚ ਚੱਲਦੀ ਸੀ, ਅੱਜ ਬਹੁਤ ਘੱਟ ਲੋਕਾਂ ਨੂੰ ਪੋਹੰਦੀ ਹੈ, ਭਾਵੇਂ ਕਹੀ ਹੋਈ ਗੱਲ ਚਾਂਦੀ ਦੇ ਰੁਪਈਏ ਵਾਂਗ ਟੁਣਕਦੀ ਹੋਵੇ। ਸੋ ਜੋ ਕੋਈ ਅੱਜ ਦੇ ਮਨੁੱਖ ਨੂੰ ਧਰਮ ਦੀ ਖ਼ੁਰਾਕ ਦੇਣ ਦੇ ਖ਼ਿਆਲ ਨਾਲ ਘਰੋਂ ਨਿਕਲਦਾ ਹੈ, ਉਸ ਨੂੰ ਅੱਜ ਦਾ ਮੁਹਾਵਰਾ ਵਰਤਣਾ ਹੀ ਪੈਣਾ ਹੈ। ਪੁਰਾਣਾ ਮੁਹਾਵਰਾ ਆਪਣੀ ਉਮਰ ਹੰਢਾ ਚੁੱਕਾ ਹੈ। ਇਹ ਨਵਾਂ ਮੁਹਾਵਰਾ ਆਵੇਗਾ ਕਿਵੇਂ ? ਸਾਇੰਸ ਤੇ ਟੈਕਨਾਲੋਜੀ ਵੱਲ ਆਪਣੀ ਵੈਰ ਭਾਵਨਾ ਨੂੰ ਮਿੱਤਰਤਾ ਵਾਲੀ ਭਾਵਨਾ ਵਿਚ ਬਦਲਿਆਂ ਤੇ ਪਾਠ-ਕ੍ਰਮ ਨੂੰ ਆਧੁਨਿਕ ਬਣਾਇਆਂ। ਈਸਾਈ ਇਦਾਰੇ ਤੁਹਾਡੇ ਸਾਹਮਣੇ ਹਨ। ਇਸਲਾਮ ਦੇ ਕਿਸੇ ਨਵੇਂ ਇਦਾਰੇ ਨੂੰ ਹੀ ਵੇਖ ਲਵੋ। ਤੁਹਾਡੇ ਸਾਹਮਣੇ ਆਪਣੇ ਆਪ ਇਕ ਨਕਸ਼ਾ ਆ ਜਾਵੇਗਾ ਕਿ ਕੰਮ ਕਿਸ ਆਕਾਰ ਤੇ ਪ੍ਰਕਾਰ ਦਾ ਤੇ ਕਿਸ ਵਿਧੀ ਨਾਲ ਹੋਣਾ ਚਾਹੀਦਾ ਹੈ। ਮੇਰੇ ਬਜ਼ੁਰਗੋ ! ਮੇਰੇ ਵੀਰੋ ! ਆਪਣੇ ਨੌਜਵਾਨ ਚੇਲਿਆਂ ਨੂੰ ਵਿਦਵਾਨਾਂ ਦੇ ਸੰਪਰਕ ਵਿਚ ਲਿਆਓ,

ਜਗਤ-ਪ੍ਰਸਿੱਧ ਸੰਸਥਾਵਾਂ ਵੇਖਣ ਲਈ ਭੇਜੋ, ਹਰ ਡੇਰੇ ਵਿਚ ਪੁਸਤਕਾਲਾ ਖੋਲ੍ਹੋ, ਘੱਟੋ ਘੱਟ ਇਕ ਵੱਡੀ ਰੈਫ਼ਰੈਨਸ ਲਾਇਬ੍ਰੇਰੀ ਕਿਸੇ ਕੇਂਦਰੀ ਥਾਂ ਉੱਤੇ ਖੋਲ੍ਹੋ। ਨਮੂਨੇ ਵਜੋਂ ਇਸ ਦਾ ਸ੍ਰੀ ਗਣੇਸ਼ ਬੇਸ਼ੱਕ ਗੋਬਿੰਦ ਸਦਨ ਵਾਲੇ ਹੀ ਕਰ ਲੈਣ। ਆਪਣੇ ਸਾਧੂਆਂ ਨੂੰ ਵਜ਼ੀਫ਼ੇ ਦੇ ਕੇ ਉੱਚ ਵਿਦਿਆ ਦੀ ਪ੍ਰਾਪਤੀ ਲਈ ਯੂਨੀਵਰਸਿਟੀਆਂ ਵਿਚ ਭੇਜੋ ਤਾਂ ਜੋ ਹਰ ਗਿਆਨ-ਵਿਗਿਆਨ ਦੇ ਮਾਹਰ ਤੁਹਾਡੇ ਸਾਧੂ ਸਮਾਜ ਦੇ ਵਿਚ ਹੀ ਮੌਜੂਦ ਹੋਣ। ਇਸ ਸਾਰੀ ਵਿਦਿਆ-ਪ੍ਰਾਪਤੀ ਦਾ ਆਸਰਾ ਤੇ ਨਿਸ਼ਾਨਾ ਹੋਵੇਗਾ ਸ੍ਰੀ ਗੁਰੂ ਗ੍ਰੰਥ ਸਾਹਿਬ। ਫੇਰ ਕਿਹੋ ਜਿਹਾ ਨਜ਼ਾਰਾ ਹੋਵੇਗਾ ਕਿਸੇ ਵੱਡੇ ਉਦਾਸੀ ਭਵਨ ਦਾ ? ਇਕ ਪਾਸੇ ਕੋਸ਼ਕਾਰ ਸਾਧੂ ਗੁਰੂ ਗ੍ਰੰਥ ਸਾਹਿਬ ਦਾ ਵੱਡਾ ਕੋਸ਼ ਤਿਆਰ ਕਰਨ ਵਿਚ ਲੱਗੇ ਹੋਣਗੇ, ਦੂਜੇ ਪਾਸੇ ਇਸ ਗ੍ਰੰਥ ਦੇ ਵਿਆਕਰਣ ਉੱਤੇ ਬਹਿਸ ਚੱਲ ਰਹੀ ਹੋਵੇਗੀ, ਤੀਜੇ ਪਾਸੇ ਛੰਦਾਂ-ਅਲੰਕਾਰਾਂ ਦਾ ਅਧਿਐਨ ਹੋ ਰਿਹਾ ਹੋਵੇਗਾ, ਕੁਝ ਹੋਰ ਵਿਦਵਾਨ ਗੁਰੂ ਗ੍ਰੰਥ ਸਾਹਿਬ ਦੇ ਸਾਹਿੱਤਿਕ ਪੱਖਾਂ ਉੱਤੇ ਵਿਚਾਰ-ਵਟਾਂਦਰਾ ਕਰਨ ਵਿਚ ਲੀਨ ਹੋਣਗੇ। ਜੇ ਇਕ ਸਿਆਣਾ ਕਿਸੇ ਇਕ ਉਪਨਿਸ਼ਦ ਨੂੰ ਲੈ ਕੇ ਉਸ ਨਾਲ ਮੁਕਾਬਲਾ ਕਰ ਰਿਹਾ ਹੋਵੇਗਾ ਕਿਸੇ ਗੁਰੂ ਜਾਂ ਭਗਤ ਦੀ ਬਾਣੀ ਦਾ ਤਾਂ ਦੂਜਾ ਵੇਦਾਂਤ ਦੀ ਮੀਨ-ਮੇਖ ਕੱਢ ਰਿਹਾ ਹੋਵੇਗਾ। ਜੇ ਇਕ ਦਰਸ਼ਨਵੇਤਾ ਇਮਾਮ ਅਲਗ਼ੱਜ਼ਾਲੀ ਦੇ ਫ਼ਲਸਫ਼ੇ ਦੀਆਂ ਬਰੀਕੀਆਂ ਸਮਝਣ ਦੇ ਜਤਨ ਵਿਚ ਹੋਵੇਗਾ ਤਾਂ ਦੂਜਾ ਕਾਂਟ ਨੂੰ ਜਾਂ ਹੇਗਲ ਨੂੰ ਖੋਲ੍ਹੀ ਬੈਠਾ ਹੋਵੇਗਾ। ਜੇ ਇਕ ਸਾਧੂ ਇਬਨ ਖ਼ਾਲਿਦੂਨ ਦੇ ਇਤਿਹਾਸ ਦੇ ਫ਼ਲਸਫ਼ੇ ਨੂੰ ਇਕ ਪਾਸੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਇਤਿਹਾਸ ਦੇ ਫ਼ਲਸਫ਼ੇ ਨਾਲ ਤੇ ਦੂਜੇ ਪਾਸੇ ਮਾਰਕਸ ਦੇ ਫ਼ਲਸਫ਼ੇ ਨਾਲ ਮੇਲਣ ਤੇ ਵੱਖਰਿਆਉਣ ਦੀਆਂ ਔਖਿਆਈਆਂ ਨਾਲ ਘੁਲ ਰਿਹਾ ਹੋਵੇਗਾ ਤਾਂ ਕਿਸੇ ਹੋਰ ਕੋਠੜੀ ਵਿਚ ਕੋਈ ਸਾਇੰਸਦਾਨ ਕਿਸੇ ਫ਼ਲਸਫ਼ੀ ਨਾਲ ਸਿੰਗ ਅੜਾਈ ਬੈਠਾ ਹੋਵੇਗਾ, ਪਰ ਸਭ ਦਾ ਪ੍ਰਯੋਜਨ ਤੇ ਤਾਤਪਰਜ ਤੇ ਅੰਤਿਮ ਸਹਾਰਾ ਹੋਵੇਗਾ ਗੁਰੂ ਗ੍ਰੰਥ ਸਾਹਿਬ। ਜਦੋਂ ਸਾਡੇ ਸਾਧੂਆਂ ਦੇ ਆਸ਼ਰਮ ਇਸ ਤਰ੍ਹਾਂ ਦੀ ਸਰਗਰਮੀ ਦੇ ਕੇਂਦਰ ਬਣਨਗੇ ਤਾਂ ਆਧੁਨਿਕ ਮੁਹਾਵਰਾ ਆਪਣੇ ਆਪ ਉਨ੍ਹਾਂ ਦੇ ਵੱਸ ਵਿਚ ਆ ਜਾਵੇਗਾ ਤੇ ਉਨ੍ਹਾਂ ਦੀ ਕਥਾ ਤੇ ਵਿਆਖਿਆ ਦਾ ਗੌਰਵ ਵੀ ਹੁਣ ਤੋਂ ਹਜ਼ਾਰਾਂ ਗੁਣਾ ਵਧ ਜਾਵੇਗਾ ਅਤੇ ਜਿਹੜੇ ਸਵਾਲ ਮੈਂ ਅੱਜ ਦੇ ਪ੍ਰਸੰਗ ਵਿਚ ਖੜੇ ਕਰ ਆਇਆ ਹਾਂ, ਉਨ੍ਹਾਂ ਦੇ ਹੱਲ ਆਪਣੇ ਆਪ ਲੱਭਦੇ ਜਾਣਗੇ। ਮੇਰੀ ਅਰਦਾਸ ਹੈ ਕਿ ਸਾਡੇ ਹਜ਼ਾਰਾਂ ਦੂਰ-ਅੰਦੇਸ਼ ਤੇ ਸੁੰਦਰ-ਚਿਤ ਮਹਾਤਮਾਵਾਂ ਵਿੱਚੋਂ ਘੱਟੋ ਘੱਟ ਇਕ ਅਜਿਹਾ ਵਿਦਿਆ-ਪ੍ਰੇਮੀ ਸਾਧੂ ਜ਼ਰੂਰ ਨਿਕਲ ਪਵੇ, ਜੋ ਇਸ ਸ਼ੇਖ਼ ਚਿੱਲੀ ਦੇ ਸੁਫ਼ਨੇ ਨੂੰ ਅਮਲੀ ਰੂਪ ਦੇਣ ਦਾ ਭਰਪੂਰ ਹੁੰਗਾਰਾ ਭਰ ਦੇਵੇ।

## 10

ਮੈਂ ਜਾਣਦਾ ਹਾਂ ਕਿ ਸੁਫ਼ਨਿਆਂ ਦੇ ਪੈਰ ਵੀ ਕਿਸੇ ਸੰਸਕ੍ਰਿਤੀ ਤੇ ਕਿਸੇ ਸਮਾਜਿਕ ਸਥਿਤੀ ਵਿਚ ਟਿਕੇ ਹੁੰਦੇ ਹਨ ਤੇ ਸਾਡੀ ਗ਼ਰੀਬ ਆਰਥਿਕਤਾ ਅਜੇ ਧਨਾਢ ਪੱਛਮੀ ਸੰਸਕ੍ਰਿਤੀ ਦੇ ਉਸ ਨਕਸ਼ੇ ਦੀ ਵਾਸਤਵਿਕ ਨਕਲ ਲਾਹੁਣ ਜੋਗੀ ਨਹੀਂ ਹੈ, ਜਿਸ ਦੀ ਰੂਪ-ਰੇਖਾ ਉਪਰੋਕਤ ਸੁਫ਼ਨੇ ਵਿੱਚੋਂ ਝਾਕਦੀ ਹੈ। ਇਸ ਸੁਫ਼ਨੇ ਦਾ ਆਧਾਰ ਪੱਛਮ ਦੇ ਨਮੂਨੇ ਹਨ ਜਾਂ ਨਹੀਂ ਤੇ ਉਹ ਪ੍ਰਾਪਤ ਸਾਧਨਾਂ ਨਾਲ ਅਮਲ ਵਿਚ ਲਿਆਂਦਾ ਜਾ ਸਕਦਾ ਹੈ ਕਿ ਨਹੀਂ, ਮੈਂ ਇਸ ਨੂੰ ਬਹਿਸ ਦਾ ਵਿਸ਼ਾ ਨਹੀਂ ਬਣਾਉਣਾ, ਪਰ ਏਨੀ ਬੇਨਤੀ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਇਸ

ਸੁਫ਼ਨੇ ਵਿਚ ਇਕ ਆਦਰਸ਼ ਦਾ ਖ਼ਾਕਾ ਉਲੀਕਿਆ ਗਿਆ ਹੈ। ਜਦ ਕਦੀ ਇਸ ਨੂੰ ਸਾਕਾਰ ਕਰਨ ਲਈ ਹੰਭਲ਼ਾ ਵੱਜਾ, ਓਦੋਂ ਸੰਪ੍ਰਦਾਇ ਦਾ ਹੀ ਨਹੀਂ, ਸਗੋਂ ਸਾਰੇ ਸਿੱਖ ਜਗਤ ਦਾ ਕਾਇਆ-ਕਲਪ ਤੇ ਕਲਿਆਣ ਹੋਣ ਦੀ ਆਸ ਬੱਝ ਜਾਵੇਗੀ। "ਹਾਲ ਦੀ ਘੜੀ ਸਾਡੇ ਪਾਸ ਪੈਸੇ ਨਹੀਂ ਹਨ" ਜਾਂ "ਯੋਗ ਨਫ਼ਰੀ ਨਹੀਂ ਮਿਲਦੀ" ਜਾਂ "ਚੋਖਾ ਸਮਾਂ ਲੱਗ ਜਾਣ ਦੀ ਸੰਭਾਵਨਾ ਹੈ"—ਗੱਲ ਕੀ, ਇਸ ਤਰ੍ਹਾਂ ਦੇ ਕਿਸੇ ਵੀ ਪੱਜ ਕਰਕੇ ਇਸ ਯੋਜਨਾ ਨੂੰ ਟਾਲਿਆ ਜਾਂ ਲਮਕਾਇਆ ਜਾਣਾ ਹੈ, ਤਾਂ ਕੋਈ ਗੱਲ ਨਹੀਂ; ਸਾਰੀ ਯੋਜਨਾ ਨੂੰ ਇੱਕੋ ਵਾਰੀ ਹੱਥ ਪਾਉਣ ਦੀ ਥਾਂ ਕਿਸ਼ਤਵਾਰ ਸ਼ੁਰੂ ਕੀਤਾ ਜਾ ਸਕਦਾ ਹੈ। ਪਰ ਸਮਰੱਥਾ ਵਾਲਿਓ ! ਇਸ ਨੂੰ ਅਜ਼ਮਾਉਣਾ ਜ਼ਰੂਰ, ਸੁੱਟ ਨਾ ਪਾਉਣਾ। ਖ਼ੁਦ ਉਦਾਸੀਆਂ ਦੇ ਵਡੇਰੇ, ਜਿਵੇਂ ਕਿ ਮੈਂ ਆਰੰਭ ਵਿਚ ਹੀ ਜ਼ਿਕਰ ਕਰ ਆਇਆ ਹਾਂ, ਬੜੇ ਵੱਡੇ ਵੱਡੇ ਤੇ ਮੁੱਲਵਾਨ ਗ੍ਰੰਥ ਰਚ ਗਏ ਹਨ, ਜਿਨ੍ਹਾਂ ਵਿੱਚੋਂ ਕੁੱਝ ਛਪ ਚੁੱਕੇ ਹਨ, ਕੁੱਝ ਅਜੇ ਛਪਣ ਖੁਣੋਂ ਪਏ ਹਨ। ਕਿਉਂ ਨਾ ਇਨ੍ਹਾਂ ਤੋਂ ਹੀ ਕੰਮ ਸ਼ੁਰੂ ਕਰ ਲਿਆ ਜਾਵੇ ? ਉਦਾਸੀ ਵਿਦਵਾਨਾਂ ਦੇ ਨਾਲ ਕੁੱਝ ਬਾਹਰਲੇ ਵਿਦਵਾਨ ਜੋੜ ਲਏ ਜਾਣ ਤੇ ਚੋਣਵੇਂ ਗ੍ਰੰਥਾਂ ਦੀ ਸੂਚੀ ਤਿਆਰ ਕਰ ਕੇ ਸੰਪਾਦਨ ਤੇ ਪ੍ਰਕਾਸ਼ਨ ਦੀ ਜ਼ਿੰਮੇਵਾਰੀ ਚੁੱਕ ਲਈ ਜਾਵੇ। ਦੇਸੀ ਧਾਰਮਿਕ-ਦਾਰਸ਼ਨਿਕ-ਸਮਾਜਿਕ ਮਾਨਸਿਕਤਾ ਵਿੱਚੋਂ ਉਪਜੇ ਮੌਲਿਕ ਜਾਂ ਵਿਆਖਿਆਈ, ਪਰ ਪ੍ਰਮਾਣਿਕ ਸਾਹਿੱਤ ਤੋਂ ਬਿਨਾਂ ਕੋਈ ਕੌਮ ਚਿਰੰਜੀਵ ਨਹੀਂ ਹੋ ਸਕਦੀ। ਰਚਣਹਾਰ ਤਾਂ ਤੁਰ ਜਾਂਦੇ ਹਨ, ਰਚਨਾ ਰਹਿ ਜਾਂਦੀ ਹੈ। ਸਿੱਖ ਗਿਣਤੀ ਵਿਚ ਥੋੜੇ ਹਨ, ਇਸ ਲਈ ਆਸ ਰੱਖੀ ਜਾ ਸਕਦੀ ਸੀ ਕਿ ਸਿੱਖੀ ਦੇ ਸਮਝਣ-ਸਮਝਾਉਣ, ਵਿਆਖਿਆਉਣ, ਵਿਸਤਾਰਨ, ਨਿਖੇੜਨ, ਮੁਲੰਕਣ, ਤੁਲਨਾਉਣ ਤੇ ਆਧੁਨਿਕੀਕਰਣ ਵਾਲੇ ਸਾਹਿੱਤ ਦੇ ਉਪਜਾਉਣ ਵਿਚ, ਦੁਨੀਆ ਦੇ ਹੋਰ ਅਲਪ ਸੰਖਿਅਕ ਲੋਕਾਂ ਵਾਲਾ ਜੋਸ਼ ਵਿਖਾਉਣਗੇ, ਪਰ ਇਨ੍ਹਾਂ ਨੂੰ ਤਾਂ ਇਸ ਭੁਲੇਖੇ ਨੇ ਮੁਗਧ ਕੀਤਾ ਪਿਆ ਹੈ ਕਿ ਸਿੱਖਾਂ ਦਿਆਂ ਘਰਾਂ ਵਿਚ ਜੰਮੇ ਬੱਚੇ ਤਾਂ ਖ਼ੁਦ-ਬਖ਼ੁਦ ਸਿੱਖ ਹੁੰਦੇ ਹਨ, ਇਸ ਲਈ ਉਨ੍ਹਾਂ ਨੂੰ, ਉਨ੍ਹਾਂ ਦੇ ਆਪਣੇ ਬਾਰੇ ਦੱਸਣ ਦੀ ਕੀ ਲੋੜ ਹੈ ? ਸਿੱਖਾਂ ਨੇ ਹੋਰ ਲੋਕਾਂ ਦੀ ਤਸੱਲੀ ਕਰਾਉਣ ਵਾਲਾ ਤਾਂ ਕੀ, ਆਪਣਿਆਂ ਦੀ ਤਸੱਲੀ ਕਰਾਉਣ ਵਾਲਾ ਸਾਹਿੱਤ ਵੀ ਨਹੀਂ ਉਪਜਾਇਆ। ਇਨ੍ਹਾਂ ਦੇ ਮੁਕਾਬਲੇ ਉੱਤੇ ਉਦਾਸੀ, ਕਿਉਂਕਿ ਉਦਾਸੀਆਂ ਦੇ ਘਰ ਨਹੀਂ ਸਨ ਜੰਮਦੇ, ਇੱਛਕ ਬਣ ਕੇ ਆਉਂਦੇ ਤੇ ਕਰੜੀ ਤਪੱਸਿਆ ਪਿੱਛੋਂ ਸੰਪ੍ਰਦਾਇ ਵਿਚ ਸ਼ਾਮਲ ਹੁੰਦੇ ਸਨ, ਇਸ ਲਈ ਇਨ੍ਹਾਂ ਅੰਦਰ ਸਾਹਿੱਤ ਰਚਨਾ ਦੀ ਉਲੇਲ ਜਾਗਦੀ ਹੀ ਰਹਿੰਦੀ ਸੀ। ਮੈਨੂੰ ਵਿਸ਼ਵਾਸ ਹੈ, ਇਨ੍ਹਾਂ ਵਿਦਿਆ-ਪ੍ਰੇਮੀਆਂ ਦੇ ਖ਼ਮੀਰ ਵਿਚ ਇਹ ਗੁਣ ਅਜੇ ਵੀ ਮੌਜੂਦ ਹੈ। ਇਸੇ ਲਈ ਮੈਂ ਆਪਣੀ ਬੇਨਤੀ ਇਨ੍ਹਾਂ ਨੂੰ ਸੰਬੋਧਿਤ ਕੀਤੀ ਹੈ ਕਿ ਆਧੁਨਿਕ ਵਿਦਿਆ ਦੇ ਉੱਚੇ ਤੋਂ ਉੱਚੇ ਪੜਾਵਾਂ ਉੱਤੇ ਪਹੁੰਚਣ ਤੇ ਆਪਣੇ ਆਪ ਨੂੰ ਔਖੇ ਤੋਂ ਔਖੇ ਵਿਦਿਅਕ ਮਿਆਰਾਂ ਉੱਤੇ ਪੂਰਾ ਉਤਾਰਨ ਲਈ ਤਿਆਰੀ ਕਰਨ। ਜੇ ਉਦਾਸੀ, ਸੇਵਾ-ਪੰਥੀ ਹੁੰਦੇ ਤਾਂ ਖ਼ਬਰੇ ਵਿਦਵਤਾ ਉੱਤੇ ਮੈਂ ਏਨਾ ਜ਼ੋਰ ਦੇਂਦਾ ਕਿ ਨਾ, ਪਰ ਇਹ ਲੋਕ ਤਾਂ ਸਨ ਹੀ ਵਿਦਿਆ-ਪਤੀ, ਇਸ ਲਈ ਵਿਦਿਆ ਤੋਂ ਛੁੱਟ ਇਨ੍ਹਾਂ ਵਾਸਤੇ ਹੋਰ ਰਾਹ ਹੀ ਕਿਹੜਾ ਹੈ ?

ਮੈਂ ਅੱਜ ਵਾਲੇ ਸ਼ੁਭ ਮੌਕੇ ਤੋਂ ਫ਼ਾਇਦਾ ਉਠਾ ਕੇ ਇਕ ਨਿਮਾਣਾ ਜਿਹਾ ਜਤਨ ਕੀਤਾ ਹੈ, ਸੰਪ੍ਰਦਾਇ ਦੇ ਹਿਤੈਸ਼ੀ ਪਰ ਮੌਨ ਭਾਗ ਦਾ ਮੁਹਾਣ, ਗੁਰੂ-ਮੁਖੀ, ਗੁਰੂ-ਮਤੀ ਸਾਹਿੱਤ ਵਾਲੇ ਪਾਸੇ ਮੋੜਨ ਦਾ। ਇਹ ਜਤਨ ਇਕ ਪ੍ਰੇਰਨਾ ਤੇ ਟੁੰਬ ਬਣ ਜਾਵੇ, ਇਹ ਮੇਰੀ ਅਰਦਾਸ ਹੈ। ਇਸ ਨਾਲ ਕੀ ਹੋਵੇਗਾ ? ਹੋਵੇਗਾ ਇਹ ਕਿ ਜਦੋਂ ਵੀ ਤੇ ਜਿੱਥੇ ਵੀ ਦੁਨੀਆ ਦੀ ਅਮਨ-ਪਸੰਦ

ਲੋਕਾਈ ਦੇ ਨੁਮਾਇੰਦੇ ਵਿਤਕਰੇ-ਰਹਿਤ, ਨਿਆਂਪਾਲ, ਸਦਾਚਾਰੀ, ਸਹਿੰਦੜ ਤੇ ਆਪਣੀ ਮਿਹਨਤ ਦੀ ਕਮਾਈ ਦੂਜਿਆਂ ਨਾਲ ਸਾਂਝੀ ਕਰ ਕੇ ਖਾਣ ਵਾਲੇ ਸਮਾਜ ਦਾ ਖਰੜਾ ਤਿਆਰ ਕਰਨ ਲਈ ਸਿਰ ਜੋੜ ਕੇ ਬੈਠਣਗੇ, ਉਨ੍ਹਾਂ ਵਿਚ ਬੈਠੇ ਹੋਣਗੇ ਉਹ ਗੁਰੂ-ਸਵਾਰੇ ਵਿਦਵਾਨ ਵੀ, ਜਿਨ੍ਹਾਂ ਨੇ ਸੇਧ ਲਈ ਹੋਵੇਗੀ ਗੁਰਬਾਣੀ ਤੋਂ। ਜੇ ਮੇਰੀ ਅਰਦਾਸ ਸੰਪ੍ਰਦਾਇ ਦੇ ਇਕ ਵੀ ਆਗੂ ਨੂੰ ਮੋਹਣ ਵਿਚ ਸਫਲ ਹੋ ਜਾਵੇ ਤਾਂ ਅਹੋ ਭਾਗ, ਪਰ ਜੇ ਨਾ ਮੋਹ ਸਕੇ ਤਾਂ ਮੈਂ ਉਨ੍ਹਾਂ ਪਾਸੋਂ ਤੇ ਏਥੇ ਜੁੜੇ ਸਮੂਹ ਵਿਦਵਾਨਾਂ ਪਾਸੋਂ, ਉਨ੍ਹਾਂ ਦੇ ਕੀਮਤੀ ਵਕਤ ਦੀ ਬਰਬਾਦੀ ਲਈ ਖਿਮਾ ਚਾਹਾਂਗਾ, ਭਾਵੇਂ ਮੇਰਾ ਆਪਣੀ ਪ੍ਰੇਰਨਾ ਵਿਚ ਵਿਸ਼ਵਾਸ ਕਾਇਮ ਰਹੇਗਾ। ਮੇਰਾ ਕੋਈ ਸ਼ਬਦ ਜਾਂ ਸੁਝਾ ਸੰਪ੍ਰਦਾਇ ਦੇ ਕਿਸੇ ਪ੍ਰੇਮੀ ਨੂੰ ਨਾਗਵਾਰ ਲੱਗਿਆ ਹੋਵੇ ਤਾਂ, ਮੇਰੀ ਨੀਅਤ ਦੀ ਥਾਂ ਮੇਰੀ ਭਾਸ਼ਾ ਦੀ ਊਣ ਜਾਣ ਕੇ ਅਤੇ ਆਪਣੀ ਉਦਾਰਤਾ ਵਰਤ ਕੇ ਮੁਆਫ਼ ਕਰ ਦੇਣਾ।

# ਨਿਰਮਲ ਸੰਪ੍ਰਦਾਇ ਦਾ ਭਵਿੱਖ

ਭਵਿੱਖ ਦਾ ਬੀਜ, ਭੂਤ ਦੀ ਕੁੱਖ ਵਿਚ ਹੁੰਦਾ ਹੈ, ਪਰ ਇਸ ਦੇ ਵਿਕਾਸ ਦੀ ਦਿਸ਼ਾ ਦਾ ਨਿਸਚਾ, ਬਹੁਤ ਵਾਰੀ, ਵਰਤਮਾਨ ਕਰਦਾ ਹੈ, ਇਸ ਲਈ ਨਿਰਮਲ ਸੰਪ੍ਰਦਾਇ ਦੇ ਭਵਿੱਖ ਬਾਰੇ ਕੋਈ ਸਾਰਥਿਕ ਗੱਲ ਇਸ ਦੇ ਭੂਤ ਤੇ ਵਰਤਮਾਨ ਦੇ ਪ੍ਰਸੰਗ ਵਿਚ ਹੀ ਹੋ ਸਕਦੀ ਹੈ। ਇਹ ਕੰਮ ਏਨਾ ਸੌਖਾ ਨਹੀਂ, ਜਿੰਨਾ ਪਹਿਲੀ ਨਜ਼ਰੇ ਦਿੱਸਦਾ ਹੈ, ਕਿਉਂਕਿ ਤੱਥਾਂ ਬਾਰੇ ਵਾਕਫ਼ੀ ਚਾਹੇ ਕਿੰਨੀ ਪਈ ਹੋਵੇ, ਕਿਸੇ ਕਰਮਸ਼ੀਲ ਸੰਪ੍ਰਦਾਇ ਦੇ ਭੂਤ ਤੇ ਵਰਤਮਾਨ ਦਾ ਸਾਰਾ ਪ੍ਰਸੰਗ ਅਜਿਹੇ ਢੰਗ ਨਾਲ ਜੋੜਨਾ ਬਹੁਤ ਔਖਾ ਹੁੰਦਾ ਹੈ, ਜਿਸ ਤੋਂ ਭਵਿੱਖ ਦੀ ਰੂਪ-ਰੇਖਾ ਆਪਣੇ ਆਪ ਦਿੱਸਣ ਲੱਗ ਜਾਵੇ। ਜੇ ਕਿਸੇ ਤਰ੍ਹਾਂ ਇਸ ਸਾਰੇ ਪ੍ਰਸੰਗ ਦਾ ਤਸੱਲੀ-ਬਖ਼ਸ਼ ਜੋੜ ਜੋੜਨਾ ਸੰਭਵ ਹੋ ਹੀ ਜਾਵੇ, ਤਾਂ ਵੀ, ਉਸ ਦੇ ਆਧਾਰ ਉੱਤੇ ਜੋਤਸ਼ੀਆਂ ਵਾਲੀ ਨਿਸਚਿਤ ਸ਼ਬਦਾਵਲੀ ਵਿਚ, ਭਵਿੱਖ-ਬਾਣੀ ਨਹੀਂ ਕੀਤੀ ਜਾ ਸਕਦੀ। ਤਜਰਬਾ ਇਹ ਦੱਸਦਾ ਹੈ ਕਿ ਕੋਈ ਜੀਵਿਤ ਸਮਾਜਿਕ ਸੰਸਥਾ, ਬਹੁਤ ਦੇਰ ਲਈ, ਨੱਕ ਦੀ ਸੇਧ ਵਿਚ ਨਹੀਂ ਤੁਰਦੀ; ਸਪਸ਼ਟ ਹੈ ਕਿ ਜੇ ਨਿਰਮਲ ਸੰਪ੍ਰਦਾਇ ਵਿਚ ਅਜੇ ਰੱਤੀ ਭਰ ਵੀ ਜਾਨ ਰੁਮਕਦੀ ਹੈ ਤਾਂ ਇਸ ਦੇ ਭਵਿੱਖ ਦੀ ਤੋਰ ਨੇ ਕਿਸੇ ਪਾਸੋਂ ਨੱਕ ਵਿਚ ਨਕੇਲ ਪੁਆ ਕੇ ਨਿਸਚਿਤ ਨਹੀਂ ਹੋਣਾ। ਅਜਿਹੀ ਹਾਲਤ ਵਿਚ, ਇਨ੍ਹਾਂ ਸਤਰਾਂ ਦਾ ਲੇਖਕ ਇਹ ਦਾਅਵਾ ਕਿਵੇਂ ਕਰ ਸਕਦਾ ਹੈ ਕਿ ਸੰਪ੍ਰਦਾਇ ਦੇ ਭਵਿੱਖ ਬਾਰੇ ਉਸ ਵੱਲੋਂ ਲਾਏ ਗਏ ਲੱਖਣ, ਯਕੀਨੀ ਤੌਰ ਉੱਤੇ ਠੀਕ ਹੋਣਗੇ? ਇਹ ਤਾਂ ਸਭ ਜਾਣਦੇ ਹਨ ਕਿ ਨਿਰਮਲ ਸੰਪ੍ਰਦਾਇ ਦੀ ਪ੍ਰਸਿੱਧੀ ਆਪਣੇ ਕਵੀਆਂ, ਅਧਿਆਪਕਾਂ, ਸ਼ਾਸਤਰੀਆਂ, ਵਿਦਵਾਨਾਂ, ਵਿਆਕਰਣੀਆਂ, ਇਤਿਹਾਸਕਾਰਾਂ, ਕੀਰਤਨੀਆਂ, ਕਥਾਵਾਚਕਾਂ ਅਤੇ ਵਿਰਕਤ ਜਾਂ ਕਰਮਯੋਗੀ ਬੁੱਧੀਜੀਵੀਆਂ ਤੇ ਗੁਰਮਤਿ ਦੇ ਵਿਆਖਿਆਕਾਰਾਂ ਦੇ ਆਸਰੇ ਖੜੀ ਹੈ, ਜਿਨ੍ਹਾਂ ਵਿੱਚੋਂ ਕੁੱਝ ਸਿਰਕੱਢ ਨਾਂ ਹਨ: ਪੰਡਿਤ ਤਾਰਾ ਸਿੰਘ ਨਰੋਤਮ, ਗਿਆਨੀ ਗਿਆਨ ਸਿੰਘ ਤੇ ਪੰਡਿਤ ਨਿਹਾਲ ਸਿੰਘ। ਜਿਸ ਸੰਪ੍ਰਦਾਇ ਵਿਚ ਇਸ ਤਰ੍ਹਾਂ ਦੇ ਸ਼ਿਰੋਮਣੀ ਵਿਦਵਾਨ ਹੋਏ ਹੋਣ, ਉਸ ਦੀ ਜੈ ਜੈਕਾਰ ਹੋਣੀ ਸੁਭਾਵਿਕ ਹੈ। ਜਦੋਂ ਨਿਰਮਲ ਸੰਪ੍ਰਦਾਇ ਵਿਚ ਇਸ ਸ਼੍ਰੇਣੀ ਦੇ ਵਿਦਵਾਨ ਹੁੰਦੇ ਸਨ, ਇਸ ਦਾ ਬੋਲ-ਬਾਲਾ ਚਾਰੇ ਚੱਕ ਹੁੰਦਾ ਸੀ। ਅਫ਼ਸੋਸ ਇਹ ਹੈ ਕਿ ਇਹ ਸੰਪ੍ਰਦਾਇ ਇਸ ਵੇਲੇ ਉਪਰੋਕਤ ਟੱਕਰ ਦੇ ਜੀਉਂਦੇ ਵਿਦਵਾਨਾਂ ਉੱਤੇ ਮਾਣ ਕਰਨ ਤੋਂ ਅਸਮਰੱਥ ਹੈ। ਫ਼ਰਜ਼ ਕਰੋ ਸੰਪ੍ਰਦਾਇ ਦੇ ਮੁਖੀ ਆਪਣੇ ਭਾਵੀ ਕਾਰਜ-ਕ੍ਰਮ ਨੂੰ ਅਜਿਹੀਆਂ ਨਵੀਆਂ ਲੀਹਾਂ ਉੱਤੇ ਪਾਉਣ ਵਿਚ ਸਫਲ ਹੋ ਜਾਣ, ਜਿਨ੍ਹਾਂ ਕਰਕੇ ਇਕ ਵਾਰੀ ਫੇਰ ਅੱਗੇ ਵਰਗੇ ਵਿਦਿਆ-ਮਾਰਤੰਡ ਪੈਦਾ ਹੋਣੇ ਸ਼ੁਰੂ ਹੋ ਜਾਣ, ਤਾਂ ਉਸ ਦੀ ਜੈ ਜੈਕਾਰ ਆਪਣੇ ਆਪ ਸ਼ੁਰੂ ਹੋ ਜਾਵੇਗੀ। ਭਵਿੱਖ ਬਾਰੇ ਅਸੀਂ ਨਿਸਚਿਤ ਕਦੀ ਵੀ ਨਹੀਂ ਹੋ ਸਕਦੇ, ਇਸ ਲਈ ਜੋ ਅਨਿਸਚਿਤਤਾ ਹਰ ਭਵਿੱਖ-ਬਾਣੀ ਬਾਰੇ ਹੋਇਆ ਕਰਦੀ ਹੈ, ਉਹ ਨਿਰਮਲ ਸੰਪ੍ਰਦਾਇ ਦੇ ਭਵਿੱਖ ਬਾਰੇ ਸਾਡੇ ਵੱਲੋਂ ਲੱਗੇ ਅਨੁਮਾਨ ਵਿਚ ਵੀ ਅਵੱਸ਼

ਹੈ। ਆਖ਼ਰ ਕੌਣ ਜਾਣ ਸਕਦਾ ਹੈ ਕਿ ਕੁੱਝ ਕਰਨ ਦੀ ਲੋਚਾ ਦੀ ਕਿੰਨੀ ਮਾਤਰਾ ਨੇ ਅੰਤ ਵਿਚ ਕਰਨੀ ਦਾ ਰੂਪ ਧਾਰਨਾ ਹੈ, ਕਿੰਨੀ ਨੇ ਬਿਗੜ-ਰੂਪ ਧਾਰ ਲੈਣਾ ਹੈ ਤੇ ਕਿੰਨੀ ਨੇ ਫੇਰ ਅਣਪੂਰੀ ਲੋਚਾ ਦੇ ਮਹਾ ਰੇਤ-ਥਲੇ ਵਿਚ ਜਾ ਗਵਾਚਣਾ ਹੈ ?

ਨਿਰਮਲ ਸੰਪ੍ਰਦਾਇ ਦੀ ਚੜ੍ਹਤ ਵੇਲੇ, ਇਸ ਦੇ ਭਗਵੇਂ ਵੇਸ ਵਾਲੇ ਗੁਣੀ ਸਾਧੂਆਂ ਨੂੰ ਆਪਣੇ ਪਿੰਡਾਂ ਵਿਚ ਟਿਕਾਉਣ ਜਾਂ ਆਰਜ਼ੀ ਤੌਰ ਉੱਤੇ ਟਿਕਿਆਂ-ਹੋਇਆਂ ਨੂੰ ਪੱਕੇ ਵਸੇਬੇ ਲਈ ਪ੍ਰੇਰਨ ਵਾਸਤੇ, ਸਾਧਾਰਨ ਸਮਰੱਥਾ ਵਾਲੇ ਕਿਰਤੀਆਂ-ਕਿਰਸਾਣਾਂ ਤੋਂ ਲੈ ਕੇ ਰਾਜਿਆਂ-ਮਹਾਰਾਜਿਆਂ ਤਕ, ਆਪੋ-ਆਪਣੀ ਵਿੱਤ ਮੂਜਬ, ਮਕਾਨ, ਡੇਰੇ, ਦੁਆਰੇ, ਆਸ਼ਰਮ, ਧਰਮ-ਧਜਾਵਾਂ ਤੇ ਅਖਾੜੇ ਸਥਾਪਿਤ ਕੀਤੇ-ਕਰਵਾਏ। ਇਨ੍ਹਾਂ ਨੂੰ ਸੁਸਮਰੱਥ ਬਣਾਉਣ ਲਈ ਨਕਦੀ, ਮੁਆਫ਼ੀਆਂ ਤੇ ਉਪਜਾਊ ਜ਼ਮੀਨਾਂ ਦੀਆਂ ਮਾਲਕੀਆਂ ਇਨ੍ਹਾਂ ਦੀਆਂ ਝੋਲੀਆਂ ਵਿਚ ਪਾਈਆਂ। ਇਨ੍ਹਾਂ ਤੋਂ ਛੁੱਟ, ਵੱਸੋਂ ਦੇ ਹਰ ਘਰ ਵੱਲੋਂ, ਹੰਦੇ ਦੇ ਬੰਧਾਨ ਨਾਲ, ਨਿਰਮਲ ਸਾਧੂਆਂ ਨੂੰ ਉਨ੍ਹਾਂ ਦੀ ਆਪਣੀ ਤੇ ਆਏ-ਗਏ ਮੁਸਾਫ਼ਰਾਂ ਦੀ ਖਾਧ-ਖ਼ੁਰਾਕ ਦੇ ਪ੍ਰਬੰਧ ਤੋਂ ਖੇਚਲ-ਮੁਕਤ ਕਰਨ ਦਾ ਜਤਨ ਕੀਤਾ ਗਿਆ। ਇਸ ਸੰਪ੍ਰਦਾਇ ਦੇ ਸਾਧੂਆਂ ਨੂੰ ਲੋਕਾਂ ਵੱਲੋਂ ਕਿਸ ਖੁੱਲ੍ਹ-ਦਿਲੀ ਨਾਲ ਪਰਵਾਨ ਕੀਤਾ ਗਿਆ, ਉਸ ਦਾ ਅਨੁਮਾਨ ਏਥੋਂ ਲਾਇਆ ਜਾ ਸਕਦਾ ਹੈ ਕਿ ਅੱਜ ਤੋਂ ਤਕਰੀਬਨ ਤੀਹ ਵਰ੍ਹੇ ਪਹਿਲਾਂ, ਲੇਖਕ ਨੂੰ ਪਟਿਆਲੇ ਦੀ 'ਧਰਮ-ਧਜਾ' ਨਾਂ ਦੀ ਨਿਰਮਲਾ ਸੰਪੱਤੀ ਦਾ ਮੁੱਲ ਇਕ ਕਰੋੜ ਤੋਂ ਉੱਪਰ ਦੱਸਿਆ ਗਿਆ ਸੀ। ਨਿਰਮਲਿਆਂ ਦੀਆਂ ਇਸ ਮੁੱਲ ਦੀਆਂ, ਬਲਕਿ ਇਸ ਤੋਂ ਕਿਤੇ ਵਡੇਰੇ ਮੁੱਲ ਦੀਆਂ ਜਾਇਦਾਦਾਂ ਅੱਜ ਤਕ ਕਈ ਥਾਂ ਮੌਜੂਦ ਹਨ। ਇਨ੍ਹਾਂ ਡੇਰਿਆਂ ਵਿਚ, ਆਮ ਤੌਰ ਉੱਤੇ, ਗੁਰਮੁਖੀ ਤੇ ਨਾਗਰੀ ਦੇ ਅੱਖਰ-ਦਾਨ, ਗੁਰਬਾਣੀ ਦੇ ਪਾਠ ਅਤੇ ਅਰਥ-ਪਰਮਾਰਥ, ਸੰਸਕ੍ਰਿਤ-ਬੋਧ, ਸ਼ਾਸਤਰ-ਗਿਆਨ, ਨੈਤਿਕ ਕਥਾ-ਵਾਰਤਾ ਤੇ ਸਾਹਿੱਤ-ਰਚਨਾ ਦੇ ਕਾਰਜਾਂ ਤੋਂ ਛੁੱਟ ਵੈਦਗੀ, ਰੈਣ-ਬਸੇਰੇ ਤੇ ਲੰਗਰ ਦਾ ਪ੍ਰਬੰਧ ਹੋਇਆ ਕਰਦਾ ਸੀ। ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਲਈ ਕਈ ਡੇਰਿਆਂ ਦੀ ਏਨੀ ਪ੍ਰਸਿੱਧੀ ਸੀ ਕਿ ਪਾਠਾਰਥੀ ਦੂਰ ਦੂਰ ਤੋਂ ਦਾਖ਼ਲ ਹੋਣ ਲਈ ਆਉਂਦੇ ਸਨ। ਕਈ ਡੇਰੇ ਰਾਗ-ਸਿੱਖਿਆ ਲਈ ਪ੍ਰਸਿੱਧ ਹੁੰਦੇ ਸਨ। ਅਨੇਕ ਗੁਰਦੁਆਰਿਆਂ ਦੇ ਗ੍ਰੰਥੀ ਤੇ ਕੀਰਤਨੀਏ ਇਨ੍ਹਾਂ ਡੇਰਿਆਂ ਦੇ ਪੜ੍ਹਾਏ ਹੁੰਦੇ ਸਨ। ਪਾਠਾਰਥੀਆਂ ਤੇ ਸਿੱਖਿਆਰਥੀਆਂ ਦੀਆਂ ਇਨ੍ਹਾਂ ਸ਼੍ਰੇਣੀਆਂ ਤੋਂ ਛੁੱਟ, ਵੱਡੇ ਡੇਰਿਆਂ ਵਿਚ, ਕੱਚੇ ਜਾਂ ਪੱਕੇ, ਕਈ ਤਰ੍ਹਾਂ ਦੇ ਹੋਰ ਵਸਨੀਕਾਂ ਦੀ ਕਾਫ਼ੀ ਗਿਣਤੀ ਹੋਇਆ ਕਰਦੀ ਸੀ, ਜਿਵੇਂ ਸਫ਼ਾਈ-ਸੇਵਕ, ਹਲਵਾਹਕ, ਦੋਧੀ, ਲਾਂਗਰੀ, ਕੋਠਾਰੀ, ਪਾਠੀ, ਕੀਰਤਨੀਏ, ਸਾਜ਼ਿੰਦੇ, ਚਕਰਵਰਤੀ ਸਾਧੂ, ਮੱਥਾ ਟੇਕਣ ਤੇ ਚੜ੍ਹਾਵੇ ਚਾੜ੍ਹਨ ਵਾਲੇ ਸ਼ਰਧਾਲੂ, ਦਵਾ ਲੈਣ ਵਾਲੇ ਰੋਗੀ ਅਤੇ ਗੱਪਾਂ ਮਾਰਨ ਵਾਲੇ ਕੁੱਝ ਵਿਹਲੜ। ਇਨ੍ਹਾਂ ਡੇਰਿਆਂ ਵਿਚ ਤਿਉਹਾਰ ਮਨਾਏ ਜਾਂਦੇ, ਪਾਠਾਂ ਦੇ ਜੱਗ ਹੁੰਦੇ, ਖ਼ਾਸ ਖ਼ਾਸ ਪੁਰਬਾਂ ਉੱਤੇ ਸਮਾਗਮ ਲੱਗਦੇ, ਸਾਧੂਆਂ ਦੇ ਦਰਸ਼ਨ-ਮੇਲੇ ਹੁੰਦੇ, ਦਾਰੂ-ਦਰਮਲ ਦੇ ਨਾਲ ਨਾਲ ਰੋਗਾਂ ਦੇ ਇਲਾਜ ਲਈ ਜੰਤਰ-ਮੰਤਰ ਵੀ ਚੱਲਦੇ, ਮਰਨੇ-ਪਰਨੇ ਭੁਗਤਾਏ ਜਾਂਦੇ ਅਤੇ ਜਿੱਥੇ ਪਿੰਡ ਨਾਲ ਡੇਰੇ ਦਾ ਆਪਣਾ ਕੋਈ ਝਗੜਾ ਨਹੀਂ ਸੀ ਹੁੰਦਾ, ਓਥੇ ਪਿੰਡ ਦੇ ਝਗੜੇ ਨਿਪਟਾਉਣ ਦਾ ਕੰਮ ਵੀ ਹੁੰਦਾ।

ਇਹ ਤਾਂ ਸੀ ਬੀਤੇ ਦਾ ਨਕਸ਼ਾ; ਹੁਣ ਕਾਲ-ਚੱਕਰ ਨੇ ਇਹ ਸਾਰਾ ਕੁੱਝ ਏਨਾ ਬਦਲ ਦਿੱਤਾ ਹੈ ਕਿ ਇਸ ਦੀ ਰੂਪ-ਰੇਖਾ ਤਕਰੀਬਨ ਬੇ-ਪਛਾਣ ਹੀ ਹੋ ਚੱਲੀ ਹੈ। ਅਨੇਕ ਡੇਰੇ ਧਰਮ-ਕਰਮ ਦੇ ਕੇਂਦਰ ਹੋਣ ਦੀ ਥਾਂ ਨਿਰੀਆਂ ਜਾਇਦਾਦਾਂ ਬਣ ਕੇ ਹੀ ਰਹਿ ਗਏ ਹਨ,

ਜਿੱਥੇ ਮਹੰਤਾਂ ਦੀ ਹੈਸੀਅਤ ਕੁਲ-ਵਕਤੀ ਸੰਪੱਤੀ-ਪ੍ਰਬੰਧਕਾਂ ਵਰਗੀ ਹੋ ਗਈ ਹੈ। ਵੈਰ-ਵਿਰੋਧ, ਮਾਰ-ਕੁਟਾਈ, ਥਾਣਿਆਂ ਤੇ ਕਚਹਿਰੀਆਂ ਦੇ ਫੇਰੇ, ਵਕੀਲਾਂ ਤੇ ਮੁਨਸ਼ੀਖ਼ਾਨਿਆਂ ਦੇ ਗੇੜੇ, ਝੂਠੀਆਂ-ਸੱਚੀਆਂ ਗਵਾਹੀਆਂ, ਪਿਸਤੌਲਾਂ ਤੇ ਬੰਦੂਕਾਂ ਦੇ ਲਸੰਸਾਂ ਲਈ ਜਤਨ, ਗੁੰਡਿਆਂ ਦੀ ਭਰਤੀ ਅਤੇ ਕਤਲ—ਇਹ ਉਨ੍ਹਾਂ ਡੇਰਿਆਂ ਵਿਚ ਵਾਪਰ ਰਹੀਆਂ ਘਟਨਾਵਾਂ ਦਾ ਕ੍ਰਮ ਹੈ, ਜਿਨ੍ਹਾਂ ਵਿਚ ਕਦੀ ਕਥਾ-ਕੀਰਤਨ ਤੇ ਲੋਕ-ਭਲਾਈ ਦਾ ਵਰਤਾਰਾ ਹੁੰਦਾ ਸੀ। ਜੋ ਡੇਰੇਦਾਰ ਆਪਣੀਆਂ ਜਾਨਾਂ ਤੋਂ ਹੱਥ ਧੋ ਚੁੱਕੇ ਹਨ, ਉਨ੍ਹਾਂ ਵਿੱਚੋਂ ਅੰਮ੍ਰਿਤਸਰ ਦੇ ਠਾਕਰਾਂ ਦੇ ਡੇਰੇ ਦੇ ਮਹੰਤ ਸੱਜਣ ਸਿੰਘ ਤੇ ਚੱਕ ਬਾਬਾ ਗਾਂਧਾ ਸਿੰਘ, ਡਾਕਖ਼ਾਨਾ ਬਰੂਵਾਲੀ, ਜ਼ਿਲਾ ਫ਼ਰੀਦਕੋਟ ਦੇ ਡੇਰੇ ਦੇ ਮਹੰਤ ਗੰਗਾ ਸਿੰਘ ਦੇ ਕਤਲ ਮੁਜ਼ਾਰਿਆਂ ਹੱਥੋਂ ਹੋਏ ਦੱਸੇ ਜਾਂਦੇ ਹਨ। ਸੰਪ੍ਰਦਾਇ ਦੇ ਕੁੱਝ ਲੋਕਾਂ ਦਾ ਵਿਚਾਰ ਹੈ ਕਿ ਡੇਰਾ ਪੰਡਿਤ ਸਾਧੂ ਸਿੰਘ, ਪਟਿਆਲਾ ਦੇ ਧੀਮੇ ਬੋਲ ਵਾਲੇ ਮਹੰਤ ਵਰਿਆਮ ਸਿੰਘ ਹੁਰਾਂ ਦੇ ਕਤਲ ਦਾ ਮੂਲ ਕਾਰਨ ਵੀ ਜਾਇਦਾਦ ਦਾ ਝਗੜਾ ਹੀ ਸੀ।

ਕੁੱਝ ਮਹੰਤਾਂ ਨੇ ਡੇਰੇਦਾਰੀ ਦੇ ਅਣਗਿਣਤ ਬਖੇੜਿਆਂ ਤੋਂ ਬਚਣ ਦਾ ਸੌਖਾ ਰਾਹ ਡੇਰਿਆਂ ਨਾਲੋਂ ਆਪਣਾ ਨਾਤਾ ਤੋੜ ਲੈਣ ਵਿਚ ਲੱਭਿਆ ਹੈ। ਮਿਸਾਲ ਵੱਜੋਂ, ਮਹੰਤ ਗੁਰਬਚਨ ਸਿੰਘ ਨੇ ਆਪਣਾ ਬਰਨਾਲੇ ਦਾ ਬਾਬਾ ਗਾਂਧਾ ਸਿੰਘ ਵਾਲਾ ਬੜਾ ਵੱਡਾ ਡੇਰਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਸੌਂਪ ਦਿੱਤਾ ਹੈ (ਇਹ ਵੱਖਰੀ ਗੱਲ ਹੈ ਕਿ ਉਨ੍ਹਾਂ ਦੇ ਗੁਰ-ਭਾਈ, ਮਹੰਤ ਰਾਮ ਸਿੰਘ ਨੇ ਇਸ ਦੇ ਵਿਰੁੱਧ ਮੁਕੱਦਮਾ ਕੀਤਾ ਹੋਇਆ ਹੈ)। ਮਹੰਤ ਭਗਵਾਨ ਸਿੰਘ ਤੋਂ ਪਿੱਛੋਂ ਗੁਰਦੁਆਰਾ ਰੇਰੂ ਸਾਹਿਬ, ਜ਼ਿਲਾ ਲੁਧਿਆਣਾ, ਸ਼੍ਰੋਮਣੀ ਕਮੇਟੀ ਦੇ ਅਧੀਨ ਆ ਚੁੱਕਾ ਹੈ।

ਮਹੰਤਾਂ ਦੀ ਇਕ ਹੋਰ ਸ਼੍ਰੇਣੀ ਹੈ, ਜੋ ਸੰਪ੍ਰਦਾਇ ਦੇ ਨਿਯਮਾਂ ਦਾ ਉਲੰਘਣ ਕਰ ਕੇ ਗ੍ਰਿਹਸਥੀ ਬਣ ਚੁੱਕੀ ਹੈ। ਇਸ ਸ਼੍ਰੇਣੀ ਨੇ ਆਪਣੇ ਧਰਮ-ਅਸਥਾਨਾਂ ਨੂੰ, ਪੂਰੀ ਜਾਂ ਅਧੂਰੀ ਤਰ੍ਹਾਂ, ਜ਼ਾਤੀ ਜਾਇਦਾਦਾਂ ਵਿਚ ਬਦਲ ਲਿਆ ਹੈ। ਕੇਵਲ ਅੰਮ੍ਰਿਤਸਰ ਸ਼ਹਿਰ ਵਿਚ ਹੀ ਹੇਠ-ਲਿਖੇ ਮਹੰਤ ਸਾਹਿਬਾਨ ਹੁਣ ਟੱਬਰਦਾਰ ਬਣ ਚੁੱਕੇ ਹਨ:

(1) ਮਹੰਤ ਗਿਆਨ ਸਿੰਘ, ਨਿਰਮਲ ਛੇਤਰ;

(2) ਮਹੰਤ ਇਕਬਾਲ ਸਿੰਘ, ਘੀ ਮੰਡੀ ਦਰਵਾਜ਼ਾ;

(3) ਮਹੰਤ ਤਾਰਾ ਸਿੰਘ, ਡੇਰਾ ਬੋਹੜ ਵਾਲਾ, ਕਟੜਾ ਮਿਤ ਸਿੰਘ;

(4) ਮਹੰਤ ਚਰਨ ਸਿੰਘ, ਡੇਰਾ ਸੰਤ ਨਿਹਾਲ ਸਿੰਘ, ਚੌਕ ਕਰੋੜੀ;

(5) ਮਹੰਤ ਸੁੱਚਾ ਸਿੰਘ, ਗਲੀ ਫਟ ਵਾਲੀ, ਛਾਉਣੀ ਨਿਹੰਗਾਂ;

(6) ਮਹੰਤ ਭਾਨ ਸਿੰਘ, ਡੇਰਾ ਬਾਬਾ ਗੋਪਾਲ ਸਿੰਘ ਵੈਦ, ਚੌਕ ਕਰੋੜੀ:

(7) ਮਹੰਤ ਸਤਿੰਦਰ ਸਿੰਘ, ਡੇਰਾ ਬਾਬਾ ਬਸੰਤ ਸਿੰਘ, ਚੌਕ ਕਰੋੜੀ।

ਸੰਪ੍ਰਦਾਇ ਦੇ ਵਰਤਮਾਨ ਮੁਖੀਆਂ ਦਾ ਅਨੁਭਵ ਵੀ ਹੈ ਤੇ ਸ਼ਿਕਾਇਤ ਵੀ ਕਿ ਉਨ੍ਹਾਂ ਨੂੰ ਆਪਣੇ ਵੱਖ ਵੱਖ ਡੇਰਿਆਂ ਲਈ ਉੱਤਰ-ਅਧਿਕਾਰੀ ਲੱਭਣ ਵਿਚ ਬੜੀ ਔਖ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਨਵੀਂ ਪਨੀਰੀ ਤਿਆਰ ਨਹੀਂ ਹੋ ਰਹੀ; ਜਿਹੜੀਆਂ ਪੁਰਾਣੀਆਂ ਮੂਰਤੀਆਂ ਇਸ ਵੇਲੇ ਸਿੱਖ ਮਰਿਆਦਾ ਜਾਰੀ ਰੱਖੀ ਆਉਂਦੀਆਂ ਹਨ, ਉਹ ਨਦੀ-ਕਿਨਾਰੇ-ਰੁੱਖੜੇ ਹਨ, ਜੋ ਆਪਣੇ ਪਿੱਛੋਂ, ਮਰਿਆਦਾ ਦੇ ਜਾਰੀ ਰਹਿ ਸਕਣ ਬਾਰੇ ਤੌਖਲਾ ਪ੍ਰਗਟਾਉਣ ਤੋਂ ਸੰਕੋਚ ਨਹੀਂ ਕਰਦੇ। ਪੰਚਾਇਤੀ ਅਖਾੜਾ, ਕਨਖਲ ਤੇ ਸੰਗਤ ਲਾਹੌਰੀ ਟੋਲਾ, ਕਾਸ਼ੀ ਵਿਚ ਸਰਕਾਰ

ਪਾਸੋਂ ਪਰਵਾਨ ਪਾਠ-ਕ੍ਰਮ ਅਨੁਸਾਰ ਸੰਸਕ੍ਰਿਤ ਦੀ ਪੜ੍ਹਾਈ ਦਾ ਪ੍ਰਬੰਧ ਮੌਜੂਦ ਹੈ, ਪਰ ਗਿਣਤੀ ਦੇ ਕੁੱਝ ਡੇਰਿਆਂ ਨੂੰ ਛੱਡ ਕੇ, ਜਿੱਥੇ ਅਜੇ ਥੋੜਾ ਜਾਂ ਬਹੁਤਾ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਤੇ ਅਧਿਆਪਨ ਜਾਰੀ ਹੈ, ਬਾਕੀ ਡੇਰਿਆਂ ਵਿਚ ਪਠਨ-ਪਾਠਨ ਦਾ ਕੰਮ ਤਕਰੀਬਨ ਠੱਪ ਹੋ ਚੁੱਕਾ ਹੈ। ਬਾਕਾਇਦਾ ਲੰਗਰ, ਨਿਰਮਲ ਪੰਚਾਇਤੀ ਅਖਾੜਾ, ਕਨਖਲ; ਨਿਰਮਲ ਆਸ਼ਰਮ, ਰਿਖੀ ਕੇਸ਼ ਤੇ ਰਾੜਾ ਸਾਹਿਬ, ਜ਼ਿਲਾ ਲੁਧਿਆਣਾ ਵਰਗੇ ਡੇਰਿਆਂ ਵਿਚ ਹੀ ਬਣਦਾ ਹੈ, ਬਾਕੀ ਥਾਵਾਂ ਉੱਤੇ ਇਹ ਪ੍ਰਬੰਧ ਜਾਂ ਤਾਂ ਮੁੱਕ ਚੁੱਕਾ ਹੈ ਜਾਂ ਨਾਂ-ਮਾਤਰ ਰਹਿ ਗਿਆ ਹੈ।

ਯਥਾਰਥ ਇਹ ਹੈ ਕਿ ਇਸ ਵੇਲੇ ਸੰਪ੍ਰਦਾਇ ਦੇ ਕਹਿੰਦੇ-ਕਹਾਉਂਦੇ ਮਹੰਤਾਂ ਦਾ ਸਾਰਾ ਤਾਣ ਆਪੋ-ਆਪਣੀਆਂ ਜਾਇਦਾਦਾਂ ਸੁਰੱਖਿਅਤ ਕਰਨ ਉੱਤੇ ਲੱਗ ਰਿਹਾ ਹੈ। ਜਿਹੜੀ ਸੰਪ੍ਰਦਾਇ ਕਿਸੇ ਵੇਲੇ ਗੁਰਮਤਿ ਦੇ ਪ੍ਰਚਾਰ ਤੇ ਉਸ ਦੀ ਵਿਆਖਿਆ ਵਿਚ ਸਭ ਤੋਂ ਮੂਹਰੇ ਸੀ; ਜੋ 1819 ਈ. ਦੇ ਕੁੰਭ ਦੇ ਮੌਕੇ ਉੱਤੇ, ਗੁਰੂ ਗ੍ਰੰਥ ਸਾਹਿਬ ਦੇ ਅਦਬ ਨੂੰ ਸਥਾਪਿਤ ਕਰਨ ਦੀ ਖ਼ਾਤਰ, ਸੰਨਿਆਸੀਆਂ ਨਾਲ ਖਹਿਬੜਨ ਤੋਂ ਨਾ ਟਲੀ ਤੇ ਜਿਸ ਦੇ ਪ੍ਰਸਿੱਧ ਪੰਡਿਤ ਈਸ਼ਵਰ ਸਿੰਘ ਨੇ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਇਕ ਲੱਖ ਰੁਪੈ ਨੂੰ ਇਹ ਕਹਿ ਕੇ ਹੱਥ ਲਾਉਣ ਤੋਂ ਇਨਕਾਰ ਕਰ ਦਿੱਤਾ ਸੀ ਕਿ ਸਾਧਾਂ ਨੂੰ ਛਿੱਲੜਾਂ ਦੀ ਲੋੜ ਨਹੀਂ ਹੁੰਦੀ, ਇਸ ਵੇਲੇ ਉਸ ਦੇ ਮੁਖੀਆਂ ਦਾ ਮੁਖ ਕੰਮ ਆਪਣੀਆਂ ਜਾਇਦਾਦਾਂ ਦੀ ਸੰਭਾਲ ਹੈ। ਅਜੇ ਇਸ ਗੱਲ ਦਾ ਪਤਾ ਬਹੁਤ ਘੱਟ ਲੋਕਾਂ ਨੂੰ ਹੈ ਕਿ ਸਿੱਖੀ ਵਾਲਾ ਕਰਤੱਵ ਤੇ ਸਰੂਪ ਜਾਰੀ ਰੱਖਣ ਦੀ ਇੱਛਾ ਦੇ ਬਾਵਜੂਦ, ਨਿਰਮਲ ਸੰਪ੍ਰਦਾਇ ਦੇ ਮਹੰਤਾਂ ਨੇ ਵੀ, ਉਦਾਸੀਆਂ ਵਾਂਗ, ਕਚਹਿਰੀਆਂ ਪਾਸੋਂ ਸਿੱਖ ਨਾ ਹੋਣ ਦੇ ਫ਼ਤਵੇ ਲਏ ਹੋਏ ਹਨ। ਇਸ ਸੰਬੰਧ ਵਿਚ ਮਹੰਤ ਸੁਰਿੰਦਰ ਸਿੰਘ ਸਤਲਾਣੀ ਦੇ ਕੇਸ ਬਾਰੇ ਲਾਹੌਰ ਹਾਈ ਕੋਰਟ ਦੇ ਜਸਟਿਸ ਭਿੜੇ ਅਤੇ ਮਹੰਤ ਹਰਨਾਮ ਸਿੰਘ, ਡੇਰਾ ਜੰਡ ਵਾਲਾ, ਜ਼ਿਲਾ ਬਠਿੰਡਾ ਦੇ ਕੇਸ (ਏ.ਆਈ.ਆਰ. 1967 ਐਸ.ਸੀ. 1415) ਬਾਰੇ ਸੁਪਰੀਮ ਕੋਰਟ ਦੇ ਜਸਟਿਸ ਭਾਰਗਵ ਦੇ ਫ਼ੈਸਲੇ ਵੇਖੇ ਜਾ ਸਕਦੇ ਹਨ। ਪਿੱਛੇ ਜਿਹੇ, ਸਰਬ-ਭਾਰਤੀ ਗੁਰਦੁਆਰਾ ਕਾਨੂੰਨ ਦੇ ਹੱਕ ਵਿਚ ਆਵਾਜ਼ ਉੱਚੀ ਹੋਈ ਤਾਂ ਸਾਰੀ ਨਿਰਮਲ ਸੰਪ੍ਰਦਾਇ ਨੂੰ ਇਕ ਕਾਂਬਾ ਜਿਹਾ ਛਿੜ ਗਿਆ ਸੀ। ਇਸ ਕਾਨੂੰਨ ਦੇ ਕਲਾਵੇ ਤੋਂ ਬਾਹਰ ਰਹਿਣ ਦੇ ਉਪਾਅ ਢੂੰਡਣ ਲਈ ਸੰਪ੍ਰਦਾਇ ਦੇ ਸਾਰੇ ਮਹੰਤ, ਜੁਲਾਈ 1978 ਵਿਚ ਨਿਰਮਲ ਅਖਾੜਾ, ਕਨਖਲ ਵਿਚ ਇਕੱਠੇ ਹੋਏ। ਇਸ ਵਿਚ ਥਾਪੀ ਗਈ 15 ਮੈਂਬਰੀ ਸੰਘਰਸ਼-ਕਮੇਟੀ ਦੇ ਪ੍ਰਧਾਨ ਸੰਪ੍ਰਦਾਇ ਦੇ ਮੁਖੀ ਸ੍ਰੀ ਮਹੰਤ ਸੁੱਚਾ ਸਿੰਘ ਜੀ ਤੇ ਸਕੱਤਰ ਸ੍ਰੀ ਮਹੰਤ ਬਲਬੀਰ ਸਿੰਘ ਜੀ ਵਿਯੋਗੀ ਬਣੇ। ਗੁਰਦੁਆਰਾ ਕਾਨੂੰਨ ਤਾਂ ਪਤਾ ਨਹੀਂ ਕਦੋਂ ਬਣੇਗਾ ਜਾਂ ਬਣੇਗਾ ਵੀ ਕਿ ਨਹੀਂ ਅਤੇ ਬਣ ਕੇ ਕੀ ਰੂਪ ਧਾਰੇਗਾ, ਪਰ ਇਕ ਹੋਰ ਭਾਰਤ-ਵਿਆਪੀ ਕਾਨੂੰਨ ਦੇ ਅਧੀਨ ਧਾਰਮਿਕ ਸਥਾਨਾਂ ਦੀ ਆਮਦਨ ਨੂੰ ਦੇਸ ਦੀ ਸਾਧਾਰਨ ਟੈਕਸ-ਪ੍ਰਣਾਲੀ ਦੇ ਕੁੰਡੇ ਹੇਠ ਲੈ ਆਂਦਾ ਗਿਆ ਹੈ, ਜਿਸ ਕਰਕੇ, ਹੋਰ ਸੰਸਥਾਵਾਂ ਵਾਂਗ, ਨਿਰਮਲ ਸੰਪ੍ਰਦਾਇ ਦੀਆਂ ਜਾਇਦਾਦਾਂ ਦੀਆਂ ਮਿਸਲਾਂ ਵੀ ਇਨਕਮ ਟੈਕਸ ਦੇ ਵਕੀਲਾਂ ਦੇ ਘਰਾਂ ਦੇ ਗੇੜੇ ਕੱਢਣ ਲੱਗ ਪਈਆਂ ਹਨ ਤੇ ਵਕੀਲਾਂ ਨੇ ਟੈਕਸਾਂ ਤੋਂ ਬਚਣ ਲਈ ਉਹ ਸਾਰੇ ਦਾਉ-ਪੇਚ ਮਹੰਤ ਸਾਹਿਬਾਨ ਨੂੰ ਦੱਸਣੇ ਸ਼ੁਰੂ ਕਰ ਦਿੱਤੇ ਹਨ, ਜੋ ਉਹ ਆਪਣੇ ਹਰ ਧਨੀ ਸਾਇਲ ਨੂੰ ਦੱਸਿਆ ਕਰਦੇ ਹਨ।

ਜੇ ਤਾਂ ਸੰਪ੍ਰਦਾਇ ਦਾ ਭਵਿੱਖ ਨਿਰੋਲ ਵਰਤਮਾਨ ਨੇ ਹੀ ਨਿਸਚਿਤ ਕਰਨਾ ਹੋਵੇ ਤਾਂ,

ਹਾਲ ਦੀ ਘੜੀ, ਇਹ ਅਨੁਮਾਨ ਲਾਉਣਾ ਔਖਾ ਨਹੀਂ ਕਿ ਕੇਂਦਰੀ ਨਿਰਮਲ ਸੰਸਥਾ (ਨਿਰਮਲ ਪੰਚਾਇਤੀ ਅਖਾੜਾ) ਦੇ ਬਣ ਚੁੱਕੇ ਡੇਰਿਆਂ ਨੂੰ ਛੱਡ ਕੇ, ਬਾਕੀ ਸਾਰੇ ਡੇਰੇ, ਹੌਲੀ ਹੌਲੀ, ਆਪਣਾ ਸਾਰਵਜਨਿਕ ਰੰਗ ਗਵਾ ਕੇ, ਨਿਜੀ ਜਾਇਦਾਦਾਂ ਵਿਚ ਤਬਦੀਲ ਹੁੰਦੇ ਜਾਣਗੇ। ਕੇਂਦਰੀ ਸੰਸਥਾ ਨੂੰ ਮਜਬੂਰਨ, ਬਦਲੇ ਹੋਏ ਕਾਨੂੰਨੀ ਤੇ ਹੋਰ ਹਾਲਾਤ ਦਾ ਮੁਕਾਬਲਾ ਕਰਨ ਲਈ, ਅੱਗੇ ਨਾਲੋਂ ਵਧੇਰੇ ਕਰੜੀ ਵਿੱਤੀ ਪ੍ਰਣਾਲੀ ਵਿਚ ਵਿਉਂਤਬਧ ਹੋਣਾ ਪਵੇਗਾ ਤੇ ਸੰਭਾਵਨਾ ਇਹ ਹੈ ਕਿ ਜ਼ਮੀਨਾਂ ਤੇ ਮਕਾਨਾਂ ਦੀ ਸੰਭਾਲ ਅਤੇ ਦਫ਼ਤਰੀ ਕੰਮ-ਕਾਜ ਲਈ ਤਨਖ਼ਾਹਦਾਰ ਅਮਲੇ ਦੀ ਲੋੜ ਵਿਚ ਵਾਧਾ ਹੁੰਦਾ ਜਾਵੇਗਾ। ਦੁਰਭਾਗ-ਵੱਸ ਸਾਡਾ ਸਮਾਜਿਕ ਅੰਤਹਕਰਣ ਇਸ ਤਰ੍ਹਾਂ ਦੇ ਪ੍ਰਬੰਧਕ ਢਾਂਚੇ ਵਿੱਚੋਂ ਹੇਰਾ-ਫੇਰੀ, ਦੁਰ-ਵਰਤੋਂ ਜਾਂ ਗ਼ਬਨ ਦੀ ਸੰਭਾਵਨਾ ਨੂੰ ਖ਼ਤਮ ਕਰਨ ਵਿਚ ਅਸਮਰਥ ਰਿਹਾ ਹੈ। ਇਹ ਵੀ ਇਕ ਸਾਧਾਰਨ ਅਨੁਭਵ ਹੈ ਕਿ ਜਦੋਂ ਉੱਦੇਸ਼ ਲਿੱਸਾ ਪੈ ਜਾਵੇ ਜਾਂ ਲੋਪ ਹੋ ਜਾਵੇ ਤੇ ਸੰਪ੍ਰਦਾਇ ਦਾ ਕੰਮ ਚਲਾਉਣ ਲਈ ਪੈਸੇ ਨੂੰ ਪ੍ਰੇਰਨਾ ਬਣਾਉਣਾ ਪਵੇ ਤਾਂ ਭੇਖ ਦੇ ਸਾਰੇ ਸੰਸਥਾਈ ਪ੍ਰਪੰਚ ਦੇ ਹੁੰਦਿਆਂ ਵੀ, ਉਸ ਦਾ ਮੂਲ ਮੰਤਵ ਅੱਖੋਂ ਉਹਲੇ ਹੋ ਜਾਂਦਾ ਹੈ। ਕੀ ਨਿਰਮਲ ਸੰਪ੍ਰਦਾਇ, ਜਿਸ ਨੂੰ ਨਵੇਂ ਚੇਲੇ ਲੱਭਣ ਤੇ ਭੇਖ ਦਾ ਪ੍ਰਯੋਜਨ ਜਾਰੀ ਰੱਖਣ ਵਿਚ ਹੁਣੇ ਹੀ ਔਖਿਆਈ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਭਾੜੇ ਉੱਤੇ ਭਰਤੀ ਕੀਤੇ ਕਰਮਚਾਰੀਆਂ ਨਾਲ ਆਪਣੀ ਸੰਸਥਾ ਦੇ ਪ੍ਰਯੋਜਨ ਨੂੰ ਜੀਵਿਤ ਰੱਖਣ ਵਿਚ ਸਫਲ ਹੋ ਸਕੇਗੀ ?

ਇਕ ਇਸ ਤੋਂ ਵੀ ਅਹਿਮ ਗੱਲ ਹੋਰ ਹੈ। ਜਿਸ ਪ੍ਰਕਾਰ ਦੀ ਵਿਦਵਤਾ ਵਿਚ ਕਿਸੇ ਵੇਲੇ ਨਿਰਮਲੇ ਵਿਦਵਾਨਾਂ ਨੇ ਵਿਸ਼ੇਸ਼ੱਗਤਾ ਪ੍ਰਾਪਤ ਕੀਤੀ ਹੋਈ ਸੀ, ਇਸ ਵੇਲੇ ਦੇ ਵਿਦਿਆ-ਖੇਤਰ ਵਿਚ ਉਸ ਦਾ ਸਥਾਨ ਕਾਫ਼ੀ ਪਸਿੱਤਾ ਹੈ। ਭਾਸ਼ਾ ਦਾ ਖੇਤਰ ਹੋਵੇ, ਚਾਹੇ ਦਰਸ਼ਨ ਦਾ, ਧਰਮ ਦਾ ਹੋਵੇ ਜਾਂ ਅਰਥ ਦਾ, ਸਰੀਰਿਕ ਚਿਕਿਤਸਾ ਦਾ ਹੋਵੇ ਜਾਂ ਮਾਨਸਿਕ ਚਿਕਿਤਸਾ ਦਾ, ਵਿਸ਼ੇਸ਼ੱਗਤਾ ਦੇ ਹਰ ਇੱਛਕ ਲਈ, ਆਧੁਨਿਕ ਗਿਆਨ-ਵਿਗਿਆਨ ਦੀ ਛਾਲਾਂ ਮਾਰ ਕੇ ਨਿੱਤ ਅੱਗੇ ਵਧ ਰਹੀ ਚੇਤਨਾ, ਸਾਧਨਾ ਤੇ ਵਿਧੀ ਦੇ ਸੰਜਮ ਵਿੱਚੋਂ ਸਫਲਤਾ ਨਾਲ ਲੰਘਣਾ ਜ਼ਰੂਰੀ ਹੈ। ਜੇ ਨਿਰਮਲ ਸੰਪ੍ਰਦਾਇ ਦੇ ਵਿਦਵਾਨ ਸੰਤਾਂ-ਮਹੰਤਾਂ ਦਾ ਮੂਲਿਕ ਉੱਦੇਸ਼ ਗੁਰਮਤਿ ਦੇ ਪ੍ਰਮਾਣਿਕ ਵਿਆਖਿਆਕਾਰ ਬਣਨਾ ਹੋਵੇ ਤੇ ਉਹ ਚਾਹੁਣ ਕਿ ਇਹ ਸੇਵਾ ਆਧੁਨਿਕ ਚੇਤਨਾ ਦੇ ਸਨਮੁਖ ਆਪਣੇ ਮੱਥੇ ਦੇ ਕਿਵਾੜ ਬੰਦ ਰੱਖ ਕੇ, ਤਸੱਲੀਬਖ਼ਸ਼ ਢੰਗ ਨਾਲ ਭੁਗਤਾ ਲੈਣ, ਤਾਂ ਉਨ੍ਹਾਂ ਨੂੰ ਪੂਰੀ ਤਰ੍ਹਾਂ ਚਾਨਣ ਹੋਣਾ ਚਾਹੀਦਾ ਹੈ ਕਿ ਇਹ ਪ੍ਰਾਪਤੀ ਸੰਭਵ ਨਹੀਂ ਹੈ। ਧਾਰਮਿਕ ਵਿਆਖਿਆ ਦੀ ਭਾਸ਼ਾ, ਜਾਂ ਉਸ ਦਾ ਮੁਹਾਵਰਾ ਸਮੇਂ ਸਮੇਂ ਬਦਲਦਾ ਰਹਿੰਦਾ ਹੈ। ਬ੍ਰਹਿਮੰਡ ਦੇ ਜਿਨ੍ਹਾਂ ਭੌਤਿਕ ਤੱਥਾਂ, ਮਨੁੱਖ ਦੀ ਜਿਸ ਵਿਅਕਤੀਗਤ ਤੇ ਸਮੂਹਿਕ ਚੇਤਨਾ ਤੇ ਸਮਾਜਿਕ-ਸੰਸਥਾਵਾਂ ਦੀ ਜਿਸ ਗਤੀ-ਵਿਧੀ ਬਾਰੇ, ਕੁੱਝ ਵਰ੍ਹੇ ਪਹਿਲਾਂ ਦੇ ਵਿਦਵਾਨ ਕੁੱਝ ਵੀ ਨਹੀਂ ਸਨ ਜਾਣਦੇ, ਅੱਜ ਉਹ ਸੂਰਜ-ਵਤ ਸਭ ਦੇ ਸਾਹਮਣੇ ਹਨ ਤੇ ਜੇ ਨਿਰਮਲੇ ਵਿਦਵਾਨ ਆਧੁਨਿਕ ਤਕਨਾਲੋਜੀ, ਗਿਆਨ ਤੇ ਵਿਗਿਆਨ ਦੇ ਖੇਤਰਾਂ ਵਿਚ ਹੋਈ ਸਾਰੀ ਪ੍ਰਗਤੀ ਵੱਲ ਪਿੱਠ ਕਰ ਕੇ ਬੈਠਣਾ ਪਸੰਦ ਕਰਨ ਤਾਂ ਉਹ ਕਿਸੇ ਸੂਰਤ ਆਧੁਨਿਕ ਮਨੁੱਖ ਦੀ ਅਧਿਆਤਮਿਕ ਭੁੱਖ ਨੂੰ ਤ੍ਰਿਪਤਾਉਣ ਦੇ ਸਮਰੱਥ ਨਹੀਂ ਹੋ ਸਕਦੇ। ਅੱਜ ਦੇ ਤੱਥਾਂ ਤੇ ਗਿਆਨ-ਪ੍ਰਾਪਤੀ ਦੀਆਂ ਵਿਧੀਆਂ ਤੋਂ ਅਗਿਆਤ ਜਾਂ ਅਣਭਿੱਜ ਰਹਿ ਜਾਣ ਦੇ ਸਪਸ਼ਟ ਅਰਥ ਹਨ ਆਪ-ਚੁਣੇ ਉੱਦੇਸ਼ ਪ੍ਰਤੀ ਬੇਮੁਖਤਾ। ਇਸ ਵੇਲੇ, ਗੁਰਮਤਿ ਦੀ ਵਿਆਖਿਆ ਤੋਂ ਛੁੱਟ, ਜੇ ਨਿਰਮਲ ਸੰਪ੍ਰਦਾਇ, ਆਪਣੇ ਬਾਕੀ ਦੇ ਇਤਿਹਾਸਿਕ ਪ੍ਰਯੋਜਨਾਂ

ਵਿੱਚੋਂ ਕਿਸੇ ਹੋਰ ਨੂੰ ਆਪਣਾ ਮੁੱਖ ਉੱਦੇਸ਼ ਬਣਾਉਣਾ ਵੀ ਚਾਹੇ ਤਾਂ ਵੀ ਆਧੁਨਿਕ ਮੁਹਾਵਰੇ ਦੇ ਬੋਧ ਦੀ ਘਾਟ ਉਸ ਦੀ ਪ੍ਰਗਤੀ ਦੇ ਰਾਹ ਵਿਚ ਖੜੀ ਹੋਵੇਗੀ।

ਉਪਰੋਕਤ ਪਿਛੋਕੜ ਵਿਚ ਹੁਣ ਇਸ ਪ੍ਰਸ਼ਨ ਨੂੰ ਵਧੇਰੇ ਕੁਸ਼ਲਤਾ ਨਾਲ ਵਿਚਾਰਨਾ ਸੰਭਵ ਹੋਣਾ ਚਾਹੀਦਾ ਹੈ ਕਿ ਕੀ ਨਿਰਮਲ ਸੰਪ੍ਰਦਾਇ, ਆਪਣੇ ਭੂਤ ਤੇ ਵਰਤਮਾਨ ਦੇ ਆਧਾਰ ਉੱਤੇ ਕਿਸੇ ਆਸਵੰਦ ਭਵਿੱਖ ਦੀ ਝਾਕ ਰੱਖ ਸਕਦੀ ਹੈ ? ਸਪਸ਼ਟ ਉੱਤਰ ਨਿਰਾਸਾਜਨਕ ਹੈ, ਪਰ ਕਿਉਂਕਿ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਸੰਪ੍ਰਦਾਇ ਦੇ ਕੁੱਝ ਮਹਾਨੁਭਾਵਾਂ, ਜਿਵੇਂ ਸ੍ਰੀ ਮਹੰਤ ਸੁੱਚਾ ਸਿੰਘ ਜੀ, ਪੰਡਿਤ ਹਕੀਕਤ ਸਿੰਘ ਜੀ ਅਰਵਿੰਦ, ਮਹੰਤ ਗੁਰਦੀਪ ਸਿੰਘ ਜੀ ਕੇਸਰੀ, ਮਹੰਤ ਬਲਬੀਰ ਸਿੰਘ ਜੀ ਵਿਯੋਗੀ ਤੇ ਮਹੰਤ ਹਰੀ ਸਿੰਘ ਜੀ ਨਾਲ ਵਿਚਾਰ-ਵਟਾਂਦਰੇ ਦੇ ਮੌਕੇ ਮਿਲਦੇ ਰਹੇ ਹਨ, ਇਸ ਲਈ ਉਹ, ਉਨ੍ਹਾਂ ਦੀ ਓਪਰੀ ਉਦਾਸੀਨਤਾ ਦੇ ਹੇਠਾਂ ਵਰਤ ਰਹੀ ਪਰਉਪਕਾਰ ਦੀ ਡੂੰਘੀ ਇੱਛਾ, ਗੁਰੂ ਗ੍ਰੰਥ ਸਾਹਿਬ ਪ੍ਰਤੀ ਅਗਾਧ ਸ਼ਰਧਾ ਅਤੇ ਸੰਪ੍ਰਦਾਇ ਦੇ ਸਾਧਨਾਂ ਨੂੰ ਸਕਾਰਥੇ ਲਾਉਣ ਦੀ ਸੱਚੀ ਲਗਨ ਦੇ ਦਰਸ਼ਨ ਕਰ ਸਕਿਆ ਹੈ, ਜਿਸ ਕਰ ਕੇ ਲੇਖਕ ਦੀ ਨਿਰਾਸਾ ਨੂੰ ਆਸ ਦੀ ਕਿਰਨ ਨੇ ਵਿੰਨ੍ਹਿਆ ਹੋਇਆ ਹੈ। ਜਦੋਂ ਵੀ ਲੇਖਕ ਨਿਰਮਲ ਸੰਪ੍ਰਦਾਇ ਦੇ ਭਵਿੱਖ ਬਾਰੇ ਸੋਚਣਾ ਸ਼ੁਰੂ ਕਰਦਾ ਹੈ, ਇਹ ਕਿਰਨ ਉਸ ਨੂੰ ਆਪਣਾ ਚਾਨਣ ਉਧਾਰ ਦੇ ਦੇਂਦੀ ਹੈ। ਕੌਣ ਨਹੀਂ ਜਾਣਦਾ ਕਿ ਦੀਵੇ ਦੀ ਟਿਮਟਿਮਾਹਟ ਭਾਵੇਂ ਕਿੰਨੀ ਮਰੀਅਲ ਹੋਵੇ, ਉਸ ਵਿਚ ਮਣਾਂ-ਮੂੰਹੀਂ ਹਨੇਰੇ ਨੂੰ ਪਛਾੜ ਦੇਣ ਦੀ ਸੱਤਿਆ ਹੁੰਦੀ ਹੈ ? ਲੇਖਕ ਦੇ ਮਨ ਵਿਚ ਸੰਪ੍ਰਦਾਇ ਦੇ ਭਵਿੱਖ ਬਾਰੇ ਆਸਮਈ ਫੁਰਨੇ ਦਾ ਜਨਮ ਜਿਸ ਤਰਕ-ਲੜੀ ਤੋਂ ਹੋਇਆ ਹੈ, ਉਹ ਕੁੱਝ ਇਸ ਤਰ੍ਹਾਂ ਦੀ ਹੈ :

(1) ਨਿਰਮਲ ਸੰਪ੍ਰਦਾਇ ਦੇ ਮੋਢੀ ਆਪਣੀ ਇੱਛਾ ਨਾਲ ਘਰ-ਬਾਰ ਛੱਡ ਕੇ, ਆਦਰਸ਼-ਪੂਰਤੀ ਲਈ, ਭਿੱਖੂ ਬਣੇ ਸਨ।[1] ਇਹੋ ਗੱਲ ਹੁਣ ਦੇ ਪ੍ਰਮੁਖ ਨਿਰਮਲਿਆਂ ਉੱਤੇ ਵੀ ਲਾਗੂ ਹੁੰਦੀ ਹੈ। ਜੋ ਨਿਘਾਰ ਇਸ ਵੇਲੇ ਸੰਪ੍ਰਦਾਇ ਦੀਆਂ ਵਿਅਕਤੀਗਤ ਤੇ ਸਮਾਜਿਕ ਕੀਮਤਾਂ ਵਿਚ ਹੋਇਆ ਦਿੱਸਦਾ ਹੈ, ਉਹ ਵਿਆਪਕ ਵਾਤਾਵਰਣ ਦਾ ਭਾਗ ਹੋਣ ਕਰਕੇ, ਵਰਤਮਾਨ ਆਗੂਆਂ ਨੂੰ ਆਪਣੇ ਵੱਸੋਂ ਬਾਹਰਾ ਲੱਗਦਾ ਹੈ, ਪਰ ਇਸ ਉੱਤੇ ਉਹ ਸਾਰੇ ਦਿਲੋਂ ਦੁਖੀ ਹਨ ਤੇ ਆਪਣੀ ਸੰਪ੍ਰਦਾਇ ਨੂੰ, ਨਵੇਂ ਨਿਖਾਰ ਨਾਲ, ਚੜ੍ਹਦੀ-ਕਲਾ ਵੱਲ ਜਾਂਦਿਆਂ ਵੇਖਣਾ ਚਾਹੁੰਦੇ ਹਨ। ਕਸੂਰ ਉਨ੍ਹਾਂ ਦੀ ਨੀਅਤ ਦਾ ਨਹੀਂ, ਮਨ-ਇੱਛਿਤ ਪ੍ਰਗਤੀ ਲਈ ਠੀਕ ਦਿਸ਼ਾ ਨਾ ਲੱਭ ਸਕਣ ਦਾ ਹੈ। ਜੇ ਬਦਲਣ ਜਾਂ ਪ੍ਰਗਤੀ ਕਰਨ ਜਾਂ ਨਵੇਂ ਰਾਹ ਭਾਲਣ

---

1. (ੳ) ਸ੍ਰੀ ਗੁਰੂ ਨਾਨਕ ਜੀ ਸੇ ਲੇ ਕਰ ਦਸਮੇ ਪਾਤਸ਼ਾਹ ਪ੍ਰਯੰਤ ਜੋ ਲੋਗ ਗ੍ਰਹਸਥੀ ਸੇਵਕ ਉਪਦੇਸ਼ੀ ਹੋਤੇ ਰਹੇ, ਸੋ ਕੇਵਲ ਸਿੱਖ ਗੁਰੂ ਕੇ ਮਸ਼ਹੂਰ ਰਹੇ ਔਰ ਜੋ ਬਿਹੰਗਮ ਬੈਰਾਗਯਵਾਨ ਗ੍ਰਹਸਥ ਛੋੜ ਕਰ ਉਪਦੇਸ਼ ਲੇ ਕਰ ਚੇਲੇ ਗੁਰੂ ਕੇ ਹੋਤੇ ਰਹੇ ਸੋ ਨਿਰਮਲੇ ਸਿੱਖ ਸਦਾਵਤੇ ਰਹੇ.....

*(ਗਿਆਨ ਸਿੰਘ ਗਿਆਨੀ, ਨਿਰਮਲ ਪੰਥ ਪ੍ਰਦੀਪਕਾ, 1962, ਕਨਖਲ, ਸੰਪਾ. ਇੰਦਰ ਸਿੰਘ ਚਕ੍ਰਵਰਤੀ, ਨਿਰਮਲ ਪੰਚੈਤੀ ਅਖਾੜਾ, ਪੰਨਾ 7)*

(ਅ) .....ਇਸ ਵਾਸਤੇ ਨਿਰਮਲੇ ਸੰਤ ਚਿੱਟੇ ਜਾਂ ਕਖਾਇ ਬਸਤ੍ਰ ਪਹਿਨ ਕੇ ਦੇਸ਼ ਦੇਸਾਤ੍ਰਾਂ ਵਿਚ ਵਿਚਰ ਕੇ ਗੁਰੂ ਸਾਹਿਬ ਦੇ ਸਿੱਧਾਂਤ ਦਾ ਪ੍ਰਚਾਰ ਕਰਦੇ ਰਹਿੰਦੇ ਹਨ...।

*(ਮਹੰਤ ਦਿਆਲ ਸਿੰਘ, ਲੇਖਕ ਤੇ ਪ੍ਰਕਾਸ਼ਕ, ਨਿਰਮਲ ਪੰਥ ਦਰਸ਼ਨ, ਹਿੱਸਾ ਪਹਿਲਾ, ਸੰਮਤ 2009, ਸਫ਼ੇ 265-266)*

ਦੀ ਇੱਛਾ ਹੀ ਨਾ ਹੋਵੇ, ਤਦ ਤਾਂ ਪੁਨਰ-ਜਾਗ੍ਰਿਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਪਰ ਜੇ ਇਸ ਦਾ ਇਹਸਾਸ ਮੌਜੂਦ ਹੋਵੇ ਤਾਂ ਦਿਸ਼ਾ ਮਿਲਦੇ ਸਾਰ, ਉਸ ਪਾਸੇ ਗਤੀ ਵਿਚ ਤੀਬਰਤਾ ਆਉਣ ਦੀ ਸੰਭਾਵਨਾ ਬਣ ਜਾਂਦੀ ਹੈ।

(2) ਅਸਲ ਰੋਗ ਇਹ ਨਹੀਂ ਕਿ ਆਦਰਸ਼-ਮੱਲੀਆਂ ਅੱਖਾਂ ਵਾਲੇ ਨੌਜਵਾਨ, ਸੰਪ੍ਰਦਾਇ ਵਿਚ ਭਰਤੀ ਹੋਣੋਂ ਹਟ ਗਏ ਹਨ, ਰੋਗ ਇਹ ਹੈ ਕਿ ਇਤਬਾਰੀ ਆਦਰਸ਼-ਦਾਤੇ ਨਹੀਂ ਰਹੇ। ਕੁਰਬਾਨੀ ਵਾਲੇ ਆਗੂ, ਹੁਣ ਜਦੋਂ ਕਿਸੇ ਪਰਉਪਕਾਰੀ ਕਾਰਜ ਲਈ, ਨੌਜਵਾਨਾਂ ਪਾਸੋਂ ਸੇਵਾ-ਦਾਨ ਦੀ ਮੰਗ ਕਰਦੇ ਹਨ ਤਾਂ ਬਥੇਰੇ ਪੂਰਨ-ਕਾਲੀ ਜਾਂ ਅਰਧ-ਕਾਲੀ ਸੇਵਕ ਆ ਹਾਜ਼ਰ ਹੁੰਦੇ ਹਨ। ਨਿਰਮਲ ਸੰਪ੍ਰਦਾਇ ਦੇ ਆਗੂਆਂ ਦਾ ਵਿਸ਼ਵਾਸ ਅੰਧਾ-ਧੁੰਦ ਭਰਤੀ ਵਿਚ ਕਦੀ ਵੀ ਨਹੀਂ ਸੀ; ਉਹ ਠੋਕ-ਵਜਾ ਕੇ ਅਜ਼ਮਾਉਣ ਪਿੱਛੋਂ ਹੀ ਆਪਣੀ ਸੰਪ੍ਰਦਾਇ ਦੀ ਮੈਂਬਰੀ ਪ੍ਰਦਾਨ ਕਰਿਆ ਕਰਦੇ ਸਨ। ਇਸ ਤਰ੍ਹਾਂ, ਜੋ ਵੀ ਇਸ ਸੰਪ੍ਰਦਾਇ ਦਾ ਅਨੁਯਾਈ ਬਣਨਾ ਲੋਚਦਾ ਸੀ, ਬੁਨਿਆਦੀ ਤੌਰ ਉੱਤੇ, ਪੂਰੇ ਹੋਸ਼-ਹਵਾਸ ਨਾਲ, ਆਪਣੇ ਆਦਰਸ਼ ਦੀ ਪੂਰਤੀ ਦੀ ਖ਼ਾਤਰ, ਸੰਪ੍ਰਦਾਇ ਦੇ ਖੇਤਰ ਵਿਚ ਪ੍ਰਵੇਸ਼ ਕਰਿਆ ਕਰਦਾ ਸੀ। ਜਿੰਨਾ ਚਿਰ ਸੰਪ੍ਰਦਾਇ ਦੇ ਲੋਕ ਆਪਣੇ ਆਦਰਸ਼ ਬਾਰੇ ਲੋਕਾਂ ਵਿਚ ਵਿਸ਼ਵਾਸ ਪੈਦਾ ਕਰਨ ਵਿਚ ਸਫਲ ਹੁੰਦੇ ਰਹੇ, ਉਨ੍ਹਾਂ ਨੂੰ ਨਵੇਂ ਭਿੱਖੂ ਮਿਲਦੇ ਰਹੇ। ਜਦੋਂ ਇਨ੍ਹਾਂ ਦੇ ਆਦਰਸ਼ ਲੋਕਾਂ ਨਾਲੋਂ ਟੁੱਟ ਗਏ, ਸੰਪ੍ਰਦਾਇ ਦਾ ਸਾਰਾ ਢਾਂਚਾ ਹਿੱਲਣਾ ਸ਼ੁਰੂ ਹੋ ਗਿਆ। ਸਪਸ਼ਟ ਹੈ ਕਿ ਜੇ ਸੰਪ੍ਰਦਾਇ ਦੇ ਆਗੂ, ਆਪਣੀ ਹੋਂਦ ਨੂੰ ਸਮਾਜ ਦੀਆਂ ਸਾਰਥਿਕ ਲੋੜਾਂ ਨਾਲ ਜੋੜਨ ਵਿਚ ਮੁੜ ਕੇ ਸਫਲ ਹੋ ਜਾਣ ਜਾਂ ਇਉਂ ਕਹਿ ਲਈਏ ਕਿ ਉਨ੍ਹਾਂ ਨੂੰ ਆਪਣਾ ਗਵਾਚਾ ਪਰਉਪਕਾਰੀ ਆਦਰਸ਼ ਲੱਭ ਪਵੇ ਤਾਂ, ਸਾਡਾ ਵਿਸ਼ਵਾਸ ਹੈ ਕਿ ਉਨ੍ਹਾਂ ਦੇ ਅੰਦਰ ਸੁੱਤੀ ਪਈ ਚਿਣੰਗ ਮੁੜ ਕੇ ਭਖ ਉੱਠੇਗੀ।

(3) ਸੰਪ੍ਰਦਾਇ ਦੇ ਪਾਸ ਸਾਧਨ ਹਨ, ਆਪਣਾ ਮਾਣਯੋਗ ਇਤਿਹਾਸ ਹੈ ਤੇ, ਜਿਵੇਂ ਪਹਿਲਾਂ ਕਿਹਾ ਜਾ ਚੁੱਕਾ ਹੈ, ਜੀਉਂਦੇ ਰਹਿਣ ਦੀ ਇੱਛਾ ਵੀ ਹੈ। ਸਵਾਲ ਇੱਕੋ ਹੈ ਕਿ ਸਾਧਨਾਂ, ਇਤਿਹਾਸ ਤੇ ਇੱਛਾ ਨੂੰ ਇਕ ਸੰਗਲੀ ਵਿਚ ਕਿਵੇਂ ਜੋੜਿਆ ਜਾਵੇ। ਇਸ ਜਤਨ ਵਿਚ ਸਫਲਤਾ ਮਿਲ ਜਾਵੇ ਤਾਂ ਸੰਪ੍ਰਦਾਇ ਆਪਣੇ ਆਪ ਜੀਉਣ-ਜੋਗੀ ਬਣ ਜਾਂਦੀ ਹੈ।

ਉਪਰੋਕਤ ਤਰਕ-ਲੜੀ ਵਿਚ ਵੱਡੀ ਗੰਢ 'ਜੇ' ਵਾਲੀ ਹੈ—ਜੇ ਕਿਤੇ ਆਦਰਸ਼ ਲੱਭ ਪਵੇ! ਜੇ ਕਿਤੇ ਪਤਾ ਲੱਗ ਜਾਵੇ ਕਿ ਆਪਣੇ ਸਾਧਨ ਕਿਸ ਪਾਸੇ ਜੁਟਾਏ ਜਾਣੇ ਹਨ! ਜੇ ਕੋਈ ਨਵੀਂ ਰੂਹ ਫੂਕਣ ਵਾਲੀ ਸੰਜੀਵਨੀ ਬੂਟੀ ਲੱਭ ਪਵੇ! ਇਨ੍ਹਾਂ ਸਤਰਾਂ ਦੇ ਲੇਖਕ ਨੂੰ ਵਿਸ਼ਵਾਸ ਹੈ ਕਿ ਜੇ ਸੰਪ੍ਰਦਾਇ ਦੇ ਮੁਖੀ ਉਸ ਦੇ ਵਿਸ਼ਲੇਸ਼ਣ ਨਾਲ ਸਹਿਮਤ ਹੋ ਜਾਣ ਤਾਂ ਸੰਪ੍ਰਦਾਇ ਬਾਰੇ ਆਸ ਦੀ ਜਿਸ ਕਿਰਨ ਨੇ ਉਸ ਦੀ ਭਵਿੱਖ-ਝਾਤ ਨੂੰ ਰੁਸ਼ਨਾਇਆ ਹੋਇਆ ਹੈ, ਉਹੀ ਉਨ੍ਹਾਂ ਦੀ ਝਾਤ ਵਿਚ ਵੀ ਜਗ ਪਵੇਗੀ। 'ਜੇ' ਦੀ ਗੰਢ ਖੋਲ੍ਹਣ ਲਈ ਲੇਖਕ ਦਾ ਗੁਰ ਬੜਾ ਸਰਲ ਹੈ ਕਿਉਂਕਿ ਉਹ ਸੰਪ੍ਰਦਾਇ ਦੇ ਇਤਿਹਾਸ ਤੇ ਵਰਤਮਾਨ ਨੂੰ ਅੱਖੋਂ ਉਹਲੇ ਨਹੀਂ ਕਰਦਾ। ਇਹ ਇਤਿਹਾਸ ਕੀ ਹੈ ? ਸਾਰੇ ਵਕਤੀ ਵਖਰੇਵਿਆਂ ਤੇ ਕਾਨੂੰਨੀ ਫ਼ੈਸਲਿਆਂ ਦੇ ਬਾਵਜੂਦ, ਇਸ ਵਿਚ ਰੱਤੀ ਭਰ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਆਪਣੇ ਜਨਮ ਤੋਂ, ਨਿਰਮਲ ਸੰਪ੍ਰਦਾਇ, ਗੁਰੂ ਨਾਨਕ ਦੇਵ ਦੀ ਨਾਮ-ਲੇਵਾ ਸੰਪ੍ਰਦਾਇ ਹੈ, ਜਿਸ ਦੀ ਧਰਮ-ਪੁਸਤਕ ਗੁਰੂ ਗ੍ਰੰਥ ਸਾਹਿਬ ਹੈ ਤੇ ਜੋ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ-ਗੁਰੂ ਗ੍ਰੰਥ ਸਾਹਿਬ ਵਾਲੀ ਗੁਰਮਤਿ

ਨੂੰ ਸ਼ਰਧਾ ਨਾਲ ਪਰਵਾਨ ਕਰਦੀ ਹੈ।[2] ਇਸ ਦਾ ਹਰ ਕਹਿੰਦਾ-ਕਹਾਉਂਦਾ ਵਿਦਵਾਨ ਗੁਰੂ ਗ੍ਰੰਥ ਸਾਹਿਬ ਦੇ ਗੂੜ੍ਹ ਅਰਥਾਂ ਤੇ ਫ਼ਲਸਫ਼ੇ ਦੀ ਵਿਆਖਿਆ ਕਰਦਾ ਹੈ ਤੇ ਹਰ ਡੇਰੇਦਾਰ ਆਪਣੀ ਸੂਝ ਅਨੁਸਾਰ ਇਸ ਗ੍ਰੰਥ ਦੀ ਸਿੱਖਿਆ ਦੇ ਪ੍ਰਚਾਰ ਵਿਚ ਰੁੱਝਿਆ ਰਿਹਾ ਹੈ। ਸਿੱਖਾਂ ਦੀਆਂ ਸੰਗਠਿਤ ਸੰਸਥਾਵਾਂ ਨਾਲ ਸੰਪੱਤੀ ਬਾਰੇ ਵਿਵਾਦਾਂ ਦੇ ਬਾਵਜੂਦ,ਸੰਪ੍ਰਦਾਇ ਦੇ ਜਿਨ੍ਹਾਂ ਸੁਯੋਗ ਮੁਖੀਆਂ ਨੂੰ ਮਿਲਣ ਦਾ ਸੁਭਾਗ ਲੇਖਕ ਨੂੰ ਪ੍ਰਾਪਤ ਹੋਇਆ ਹੈ, ਉਹ ਉਸ ਨੂੰ ਉਪਰੋਕਤ ਨਿਰਣਿਆਂ ਦੇ ਅਨੁਸਾਰੀ ਹੀ ਦਿੱਸੇ ਹਨ। ਇਕ ਹੋਰ ਧਿਆਨ-ਜੋਗ ਗੱਲ ਇਹ ਹੈ ਕਿ ਅੱਜ ਦੇ ਮੁਖੀ ਮਹੰਤਾਂ ਦੀ ਬਹੁ-ਗਿਣਤੀ ਅਜੇ ਵੀ 'ਗੁਰੂ ਗ੍ਰੰਥ ਸਾਹਿਬ' ਦੇ ਸੰਪ੍ਰਦਾਈ ਅਰਥਾਂ ਦੀ ਜਾਣਕਾਰ ਹੈ। ਇਸ ਤਰ੍ਹਾਂ, ਸੰਪ੍ਰਦਾਇ ਦਾ ਮੂਲ-ਪ੍ਰਯੋਜਨ, ਇਤਿਹਾਸ ਤੇ ਵਰਤਮਾਨ ਸਥਿਤੀ ਦਾ ਕੁੱਝ ਭਾਗ, ਮਿਲ ਕੇ, ਇਕ ਭਵਿੱਖ ਵੱਲ ਇਸ਼ਾਰਾ ਕਰਦੇ ਹਨ ਕਿ ਸੰਪ੍ਰਦਾਇ ਨੂੰ ਅੱਗੋਂ ਲਈ ਆਪਣੀ ਪਿਛਲੀ ਤਾਲ ਤੋਂ ਬੇਤਾਲ ਨਹੀਂ ਹੋਣਾ ਚਾਹੀਦਾ। ਕੌਣ ਨਹੀਂ ਜਾਣਦਾ ਕਿ ਬੇਗਾਨੀ ਤੋਰ ਤੁਰਿਆਂ ਆਪਣੀ ਤੋਰ ਭੁੱਲ ਹੀ ਜਾਇਆ ਕਰਦੀ ਹੈ ? ਇਸ ਲਈ ਸੰਪ੍ਰਦਾਇ ਨੂੰ ਆਪਣੀ ਪਿਛਲੀ ਤੋਰ ਬਹਾਲ ਕਰਨ ਦਾ ਹੀ ਸਿਰਤੋੜ ਜਤਨ ਕਰਨਾ ਪਵੇਗਾ। ਉਸ ਦੇ ਸੇਵਾ-ਖੇਤਰ : ਗੁਰਮਤਿ ਦੀ ਵਿਆਖਿਆ, ਅਭਿਆਗਤ ਦੀ ਉਦਰ-ਪੂਰਤੀ ਤੇ ਲੋਕਾਂ ਦੇ ਸਰੀਰਿਕ ਕਸ਼ਟਾਂ ਦਾ ਨਿਵਾਰਨ। ਉਦਰ-ਪੂਰਤੀ ਤੇ ਦਾਰੂ-ਦਰਮਲ ਹੁਣ ਹਰ ਸਰਕਾਰ ਦੇ ਸਮਾਜ-ਭਲਾਈ ਦੇ ਕਾਰਜ-ਕ੍ਰਮ ਦਾ ਭਾਗ ਹਨ, ਫੇਰ ਵੀ, ਭਾਰਤ ਵਰਗੇ ਭੁੱਖ-ਤੇ-ਰੋਗਾਂ ਦੀ ਮਾਰ ਵਾਲੇ ਦੇਸ ਵਿਚ ਸੰਪ੍ਰਦਾਇਕ ਪੱਧਰ ਉੱਤੇ ਇਸ ਸੇਵਾ ਦੀ ਅਜੇ ਕਾਫ਼ੀ ਦੇਰ ਤਕ ਲੋੜ ਰਹੇਗੀ। ਇਸ ਲਈ, ਇਹ ਸੇਵਾ ਜੰਮ-ਜੰਮ ਜਾਰੀ ਰੱਖੀ ਜਾਵੇ, ਪਰ ਜੋ ਕੰਮ ਸਰਕਾਰ ਨੇ ਕਦੀ ਨਹੀਂ ਕਰ ਸਕਣਾ ਤੇ ਜਿਸ ਨੂੰ ਹੋਰ ਵੀ ਥੋੜੀਆਂ ਸੰਸਥਾਵਾਂ ਹੀ ਆਪਣਾ ਵਿਸ਼ੇਸ਼ ਧਰਮ ਸਮਝ ਕੇ ਕਰ ਰਹੀਆਂ ਹਨ, ਉਹ ਹੈ ਗੁਰਮਤਿ ਦੀ ਵਿਆਖਿਆ—ਉਹ ਵਿਆਖਿਆ, ਜਿਸ ਨੂੰ ਵਿਆਖਿਆਕਾਰ ਆਪਣੇ ਜੀਵਨ ਵਿਚ ਨਿੱਤ ਹੰਢਾਉਂਦਾ ਹੋਵੇ। ਨੇੜੇ ਜਾਂ ਦੂਰ ਦੇ ਕਿਸੇ ਭਵਿੱਖ ਵਿਚ ਕੋਈ ਰਾਜ ਜਾਂ ਕੋਈ ਸਮਾਜਿਕ ਪ੍ਰਬੰਧ ਐਸਾ ਨਹੀਂ ਆਉਣਾ, ਜਦੋਂ ਨੌਜਵਾਨਾਂ ਨੂੰ ਆਪਣੇ ਆਦਰਸ਼ ਬਣਾਉਣ ਲਈ ਪ੍ਰੇਰਨਾ-ਭਰੇ ਨਮੂਨਿਆਂ ਦੀ ਲੋੜ ਨਹੀਂ ਹੋਣੀ, ਇਸ ਲਈ ਸਾਡਾ ਨਿਸਚਾ ਹੈ ਕਿ :

---

2. (ੳ) "....ਇਹ ਤਾਂ ਬਾਤ ਨਿਰਭ੍ਰਾਂਤ ਹੀ ਹੈ ਕਿ 'ਨਿਰਮਲ ਭੇਖ' ਅਨਾਦੀ ਹੈ, ਵਰਤਮਾਨ ਸਮਯ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦ੍ਵਾਰੇ ਪ੍ਰਚਲਿਤ ਹੋਇਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦ੍ਵਾਰੇ ਸਿਖਯਾ ਤਥਾ ਵਰਦਾਨ ਪ੍ਰਾਪਤਿ ਕਰ ਪ੍ਰਸਿੱਧ ਹੋਯਾ ਓਸੇ ਧ੍ਰੁਵੇ ਪਰ ਚਲਿਆ ਆ ਰਿਹਾ ਜਿਸ ਪਰ ਸ੍ਰੀ ਗੁਰੂ ਜੀ ਨੇ ਨਿਯਤ ਕੀਤਾ ਸੀ....."

*(ਸ੍ਰੀ ਮਹੰਤ ਗਣੇਸ਼ਾ ਸਿੰਘ ਜੀ, ਨਿਰਮਲ ਭੂਸ਼ਣ ਅਰਥਾਤ ਇਤਿਹਾਸ ਨਿਰਮਲ ਭੇਖ, ਸੰਮਤ 1994, ਅੰਮ੍ਰਿਤਸਰ, ਪ੍ਰਕਾਸ਼ਕ ਮਹੰਤ ਹਰੀ ਸਿੰਘ, ਪੰਨੇ 2-3)*

(ਅ) "....ਯਦਪਿ ਤੀਨੋਂ ਪ੍ਰਕਾਰ ਦੇ ਪੰਥ ਮੇਂ (ਨਿਰਮਲੇ, ਗ੍ਰਿਹਸਥੀ ਤੇ ਨਿਹੰਗ ਸਿੰਘ) ਆਸ਼ਾ, ਇਸ਼ਟ, ਉਪਾਸਨਾ, ਗੁਰੂ ਮੰਤ੍ਰ, ਅੰਮ੍ਰਿਤ ਛਕਣੇ ਦੀ ਰੀਤੀ, ਗੁਰੂ ਗ੍ਰੰਥ ਸਾਹਿਬ ਜੀ ਕਾ ਮੰਨਣਾ, ਪੂਜਣਾ, ਸਿੰਘ ਨਾਮ, ਕੇਸ ਰੱਖਣੇ, ਕੁੱਠੇ, ਤਮਾਕੂ, ਮੁਸਲੀ ਕਾ ਤਯਾਗ, ਕੱਛ ਕ੍ਰਿਪਾਨ ਦੀ ਰਹਿਤ, ਗੁਰੂ ਸਿੱਖੀ ਦੀ ਮਰਿਆਦਾ, ਸਭ ਏਕ ਜੈਸੀ ਹੈ ਪ੍ਰੰਤੂ ਖਾਨ ਪਾਨ ਪਹਿਰਾਨ, ਗੁਫ਼ਤਾਰ, ਆਚਾਰ, ਬਿਹਾਰ ਮੇਂ ਜੋ ਕੁਛ ਕੁਛ ਫਰਕ ਹੈ ਸੋਈ ਭੇਦ ਹੈ ਔਰ ਕੋਈ ਭੇਦ ਨਹੀਂ।"

*(ਨਿਰਮਲ ਪੰਥ ਪ੍ਰਦੀਪਕਾ, ਸਫ਼ਾ 9)*

(ੳ) ਸੁੱਚੇ ਤੇ ਤਿਆਗੀ ਜੀਵਨ-ਦਾਨੀਆਂ ਦੀ ਲੋੜ-ਪੂਰਤੀ ਲਈ ਨਿਰਮਲ ਸੰਪ੍ਰਦਾਇ ਕਾਇਮ ਰਹਿਣੀ ਚਾਹੀਦੀ ਹੈ ;

(ਅ) ਸੰਪ੍ਰਦਾਇ ਦੇ ਜੀਵਨ-ਦਾਨ ਦਾ ਇਤਿਹਾਸਿਕ ਖੇਤਰ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਰਿਹਾ ਹੈ; ਭਵਿੱਖ ਵਿਚ ਵੀ ਇਸੇ ਖੇਤਰ ਦੀ ਵਿਸ਼ੇਸ਼ੱਗਤਾ ਵੱਲ ਧਿਆਨ ਦੇਣਾ ਚਾਹੀਦਾ ਹੈ;

(ੲ) ਇਸ ਖੇਤਰ ਵਿਚ ਨਿਰੋਲ ਗੁਰਮੁਖੀ ਵਿਦਿਆ ਜਾਂ ਹਿੰਦੀ-ਸੰਸਕ੍ਰਿਤ ਦੇ ਘੇਰੇ ਵਿਚ ਸੀਮਿਤ ਰਹਿ ਕੇ ਪ੍ਰਾਪਤ ਕੀਤੀ ਵਿਦਿਆ ਕਾਫ਼ੀ ਨਹੀਂ; ਨਵੀਂ ਵਿਦਿਆ ਤੇ ਉਸ ਦੀਆਂ ਵਿਧੀਆਂ ਨਾਲ ਜਾਣਕਾਰੀ ਜ਼ਰੂਰੀ ਹੈ। ਮਿਸਾਲ ਵਜੋਂ, ਇਸ ਵੇਲੇ, ਜੇ ਸੰਪ੍ਰਦਾਇ ਦਾ ਕੋਈ ਵਿਦਵਾਨ ਆਧੁਨਿਕ ਸਮਾਜ-ਸ਼ਾਸਤਰੀ ਵਿਧੀ ਵਰਤ ਕੇ, ਪਤਾ ਲਾਉਣਾ ਚਾਹੇ ਕਿ ਵਾਹੀ ਦੇ ਮਸ਼ੀਨੀਕਰਨ ਨੇ ਫਲਾਣੇ ਪਿੰਡ ਦੇ ਵਸਨੀਕਾਂ ਦੇ ਧਾਰਮਿਕ-ਅਧਿਆਤਮਿਕ ਵਿਸ਼ਵਾਸਾਂ ਤੇ ਅਮਲਾਂ ਵਿਚ ਕਿਸ ਕਿਸ ਪੱਧਰ ਉੱਤੇ ਕੀ ਤੇ ਕਿਵੇਂ ਫ਼ਰਕ ਪਾਇਆ ਹੈ, ਤਾਂ ਉਸ ਪਾਸ ਪੂਰਾ ਤੇ ਠੀਕ ਪਤਾ ਲਾਉਣ ਲਈ ਨਾ ਜੁਗਤ ਹੋਵੇਗੀ, ਨਾ ਸੰਦ। ਇਸੇ ਤਰ੍ਹਾਂ, ਜੇ ਵੱਡੇ ਤੋਂ ਵੱਡੇ ਨਿਰਮਲ ਵਿਦਵਾਨ ਨੂੰ ਬੇਨਤੀ ਕੀਤੀ ਜਾਵੇ ਕਿ ਉਹ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਇਕ ਆਪ-ਚੁਣੇ ਸ਼ਬਦ ਦੀ ਵਿਉਤਪੱਤੀ, ਪ੍ਰਾਚੀਨਤਮ ਭਾਰੋਪੀ ਸੋਮੇ ਵਿੱਚੋਂ ਲੱਭ ਕੇ, ਦੁਨੀਆ ਦੀਆਂ ਵੱਖ ਵੱਖ ਭਾਸ਼ਾਵਾਂ ਵਿਚ ਉਸ ਦੇ ਰੂਪ ਤੇ ਅਰਥ ਦੀ ਯਾਤਰਾ ਨਾਲ ਜਾਣਕਾਰੀ ਕਰਵਾ ਦੇਵੇ, ਤਾਂ ਕਿਸੇ ਆਸਵੰਦ ਉੱਤਰ ਦੀ ਝਾਕ ਨਹੀਂ ਰੱਖੀ ਜਾ ਸਕਦੀ। ਵਹਿਮ-ਭਰਮ, ਗੀਤ-ਰਸਮ, ਧਰਮ, ਦਰਸ਼ਨ, ਇਤਿਹਾਸ, ਭਾਸ਼ਾ (ਲਿਖਤੀ ਤੇ ਮੌਖਿਕ) ਜਾਂ ਸ਼ੈਲੀ, ਆਦਿ ਹਰ ਵਿਦਿਆ ਦਾ ਅਧਿਐਨ, ਅੱਜ ਕੱਲ, ਉਸੇ ਵਿਗਿਆਨਿਕ ਪੱਧਰ ਉੱਤੇ ਹੁੰਦਾ ਹੈ, ਜਿਸ ਉੱਤੇ ਮਨੋ-ਵਿਗਿਆਨ ਜਾਂ ਸਮਾਜ-ਸ਼ਾਸਤਰ ਦਾ ਤੇ ਇਹ ਸਾਰੇ ਉਸ ਤਰ੍ਹਾਂ ਦੇ ਖੇਤਰ ਹਨ ਜਿਸ ਤਰ੍ਹਾਂ ਦੇ ਖੇਤਰਾਂ ਵਿਚ ਨਿਰਮਲ ਸਾਧੂਆਂ ਨੂੰ ਸਿਖਰਲੀ ਪ੍ਰਬੀਨਤਾ ਪ੍ਰਾਪਤ ਹੋਣੀ ਚਾਹੀਦੀ ਹੈ। ਜੇ ਸੰਪ੍ਰਦਾਇ ਨੇ ਗੁਰਮਤਿ ਦਾ ਵਿਸ਼ੇਸ਼ੱਗ ਬਣਨਾ ਹੈ ਤਾਂ ਉਸ ਨੂੰ ਉਪਰੋਕਤ ਸਾਰੇ, ਤੇ ਹੋਰ ਕਈ ਵਿਦਿਅਕ ਖੇਤਰਾਂ ਵਿਚ, ਧੁਰ ਤਕ ਪਹੁੰਚਣ ਦੀ ਯੋਗਤਾ ਰੱਖਣ ਵਾਲੇ ਸਾਧੂਆਂ ਦੀ ਲੋੜ ਹੈ।

(4) ਪਹਿਲਾਂ ਸੰਪ੍ਰਦਾਇ ਆਪਣੀ ਚੇਤਨਾ ਨੂੰ ਏਨਾ ਪ੍ਰਚੰਡ ਕਰੇ ਕਿ ਉਸ ਦੇ ਮਹਾਤਮਾਵਾਂ ਵਿਚ ਗਿਆਨ, ਵਿਗਿਆਨ ਤੇ ਤਕਨੀਕ ਦੇ ਨਵੇਂ ਖੇਤਰਾਂ ਵਿਚ ਤੇ ਦੁਨੀਆ ਦੀਆਂ ਵਿਗਸ ਚੁੱਕੀਆਂ ਭਾਸ਼ਾਵਾਂ ਉੱਤੇ ਅਧਿਕਾਰ ਪ੍ਰਾਪਤ ਕਰਨ ਵਾਲੇ ਪਾਸੇ ਦੀ ਇੱਛਾ ਜਾਗ ਪਵੇ; ਫੇਰ, ਇਨ੍ਹਾਂ ਖੇਤਰਾਂ ਵਿਚ ਵਿਸ਼ੇਸ਼ੱਗ ਪੈਦਾ ਕਰਨ ਲਈ, ਸੰਪ੍ਰਦਾਇ, ਠਰ੍ਹੰਮੇ, ਲਗਨ ਤੇ ਦੂਰ-ਅੰਦੇਸ਼ੀ ਨਾਲ, ਆਪਣੇ ਸਾਧਨਾਂ ਦੀ ਯੋਗ ਵਰਤੋਂ ਕਰਨੀ ਸ਼ੁਰੂ ਕਰੇ। ਹੌਲੀ ਹੌਲੀ, ਨਤੀਜਾ ਇਹ ਨਿਕਲੇਗਾ ਕਿ ਸਾਧੂ ਕੱਦ ਕੱਢਣ ਲੱਗ ਪੈਣਗੇ ਤੇ ਜਿਉਂ ਜਿਉਂ ਉਨ੍ਹਾਂ ਦਾ ਕੱਦ ਉੱਚਾ ਹੁੰਦਾ ਜਾਵੇਗਾ, ਤਿਉਂ ਤਿਉਂ ਗੁਰਮਤਿ, ਬੁੱਧ ਮਤਿ ਵਾਂਗ, ਹੁਣ ਨਾਲੋਂ ਕਿਤੇ ਵਡੇਰੀ ਪੱਧਰ ਉੱਤੇ ਦੁਨੀਆ ਦੇ ਵਿਦਵਾਨਾਂ ਦੇ ਗੰਭੀਰ ਅਧਿਐਨ ਦਾ ਵਿਸ਼ਾ ਬਣਦੀ ਜਾਵੇਗੀ।

(5) ਸੰਪ੍ਰਦਾਇ ਉੱਪਰਲੇ ਕਾਰਜ-ਕ੍ਰਮ ਨੂੰ ਆਪਣੀ ਪੱਕੀ ਨੀਤੀ ਬਣਾ ਲਵੇ ਤਾ ਇਸ ਦਾ ਇਕ ਫ਼ੌਰੀ ਲਾਭ ਇਹ ਹੋਵੇਗਾ ਕਿ ਜਿਸ ਸੰਪੱਤੀ ਦੇ ਖੁੱਸਣ ਦੀ ਖੁੜਖੁੜੀ ਨੇ ਉਨ੍ਹਾ ਦੀਆਂ ਨੀਂਦਰਾ ਹਰਾਮ ਕੀਤੀਆਂ ਹੋਈਆ ਹਨ ਤੇ ਜੋ ਉਨ੍ਹਾ ਦੇ ਉੱਦੇਸ਼ਾ ਤੇ ਆਦਰਸ਼ਾਂ ਨੂੰ

ਕੁਲਹਿਣੀ ਹੋ ਕੇ ਚੰਬੜ ਗਈ ਹੈ, ਉਸ ਤੋਂ ਸੈਂਕੜੇ ਗੁਣਾ ਕੀਮਤੀ ਸੰਪੱਤੀਆਂ ਉਨ੍ਹਾਂ ਦੇ ਚਰਨਾਂ ਵਿਚ ਆ ਪੈਣਗੀਆਂ। ਸਰਸਵਤੀ, ਜੇ ਲੱਛਮੀ ਦੇ ਮਗਰ ਦੌੜਨ ਲੱਗ ਪਵੇ ਤਾਂ ਲੱਛਮੀ ਘੱਟ-ਵੱਧ ਹੀ ਡਾਹੀ ਦੇਂਦੀ ਹੈ, ਪਰ ਜੇ ਉਸ ਵੱਲੋਂ ਅਵੇਸਲੀ ਹੋ ਜਾਵੇ ਤਾਂ ਉਹੀ ਲੱਛਮੀ ਮਗਰ ਮਗਰ ਲੇਲੜ੍ਹੀਆਂ ਕੱਢਦੀ ਫਿਰਦੀ ਹੈ—ਸ਼ਰਤ ਇੱਕੋ ਹੁੰਦੀ ਹੈ ਕਿ ਸਰਸਵਤੀ, ਸਰਸਵਤੀ ਹੋਵੇ ਸਹੀ!

ਹੁਣ ਵੇਖਣਾ ਇਹ ਹੈ ਕਿ ਘਰੋਂ ਬੇਘਰ ਹੋ ਕੇ, ਸੈਂਕੜੇ ਸਾਲਾਂ ਤੋਂ ਸਰਸਵਤੀ ਦੀ ਉਪਾਸਨਾ ਵਿਚ ਲੀਨ ਰਹਿਣ ਵਾਲੀ ਸੰਪ੍ਰਦਾਇ ਦਾ ਮਨ, ਬਦਲੇ ਹੋਏ ਹਾਲਾਤ ਵਿਚ 'ਨਾਦ-ਵੇਦ-ਤੇ-ਗੀਯ-ਰਸਾਂ' ਵਾਲੀ ਸਰਸਵਤੀ ਦੀ ਚਿਰੰਜੀਵ ਨਿਰਮਲਤਾ ਵੱਲ ਉੱਲਰਦਾ ਹੈ ਜਾਂ ਤਰਲ ਤੇ ਚਪਲ ਲੱਛਮੀ ਦੀ ਛਿਨ-ਭੰਗਰੀ ਪਰ ਲੁਭਾਇਮਾਨ ਮਲੀਨਤਾ ਵੱਲ!

# ਸੇਵਾ ਪੰਥ

ਗੁਰੂ ਤੇਗ਼ ਬਹਾਦਰ ਜੀ ਦੇ ਇਕ ਸਿੱਖ, ਭਾਈ ਕਨ੍ਹਈਆ ਰਾਮ ਜੀ ਸੇਵਾ ਪੰਥ ਦੇ ਆਦਿ ਸੰਚਾਲਕ ਹੋਏ ਹਨ। ਇਹ ਉਹੀ ਭਾਈ ਕਨ੍ਹਈਆ ਜੀ ਸਨ, ਜਿਨ੍ਹਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਪਾਸ ਸ਼ਿਕਾਇਤ ਪਹੁੰਚੀ ਸੀ ਕਿ ਉਹ ਜ਼ਖ਼ਮੀਆਂ ਦੀ ਸੇਵਾ ਕਰਨ ਲੱਗਿਆਂ ਸਿੱਖ ਤੇ ਮੁਸਲਮਾਨ ਦੇ ਭੇਦ ਦਾ ਉੱਕਾ ਕੋਈ ਖ਼ਿਆਲ ਨਹੀਂ ਰੱਖਦੇ। ਇਹ ਭਾਈ ਜੀ ਪਿੰਡ ਸੋਧਰਾ[1] ਜ਼ਿਲਾ ਗੁਜਰਾਂਵਾਲਾ ਵਿਚ ਖਾਂਦੇ-ਪੀਂਦੇ ਮਾਪਿਆਂ ਦੇ ਘਰ ਪੈਦਾ ਹੋਏ। ਇਨ੍ਹਾਂ ਦਾ ਜਨਮ ਸੰਮਤ 1680-90 ਬਿਕਰਮੀ (1623-1633 ਈ.) ਦੇ ਵਿਚਕਾਰ ਹੋਇਆ ਦੱਸਿਆ ਗਿਆ ਹੈ।[2] ਇਹ ਧੰਮਨ ਗੋਤ ਦੇ ਖੱਤਰੀ ਸਨ। ਸ਼ੁਰੂ ਸ਼ੁਰੂ ਵਿਚ ਸੰਤ ਨਨੂਏ ਜੀ ਪਾਸ ਕਾਫ਼ੀ ਆਵਾਜਾਈ ਰਹੀ; ਫੇਰ ਸੰਤ ਬੰਸ ਨਾਂ ਦੇ ਇਕ ਸੰਤ ਦੀ ਸੰਗਤ ਕੀਤੀ। ਅੰਤ ਗੁਰੂ ਤੇਗ਼ ਬਹਾਦਰ ਜੀ ਪਾਸ ਡਰੋਲੀ ਜਾ ਰਹੇ ਤੇ ਬਹੁਤ ਚਿਰ ਘੋੜਿਆਂ ਦੀ ਸੇਵਾ ਕਰਦੇ ਰਹੇ। ਇਕ ਦਿਨ ਗੁਰੂ ਜੀ ਨੇ ਦਿਆਲ ਹੋ ਕੇ ਬਚਨ ਕੀਤਾ ਜੋ "ਤੁਮ ਕੋ ਗੁਰੂ ਕੇ ਗ੍ਰਿਹ ਤੇ ਕੁਣਕਾ ਮਿਲਿਆ ਹੈ ਤਾਤੇ ਤੁਮ ਭੀ ਵੰਡ ਕੇ ਅਚਵਹੁ। ਅਬ ਜਾਵੋ ਸਰਬ ਜੀਵਹੁ ਕੋ ਸੁਖ ਦੇਵੋ।"[3] ਗੁਰੂ ਜੀ ਦੀ ਆਗਿਆ ਮੰਨ ਕੇ ਭਾਈ ਜੀ ਤੁਰ ਪਏ। "ਪਿਸ਼ੌਰ ਅਰ ਲਾਹੌਰ ਕੈ ਰਸਤੇ ਮੇਂ ਕਵਾਹ[4] ਨਾਮ ਨਗਰ ਥਾ ਪਹਾੜ ਕੇ ਊਪਰਿ। ਤਹਾਂ ਪਰਦੇਸੀ ਕੋ ਬੜਾ ਕਸ਼ਟ ਹੋਤਾ ਥਾ ਜਲ ਬਿਨਾ। ਏਕ ਜੋਜਨ ਪੈਂਡਾ ਥਾ ਪਹਾੜ ਕੇ ਤਲੇ ਜਲ। ਸੋ ਤਹਾਂ ਧਰਮਸਾਲ ਪਾਈ ਭਾਈ ਕਨਈਏ ਜੀ। ਅਰ ਸੋ ਡੂਢ ਸੋ ਘੜਾ ਜਲ ਕਾ ਭਰਿਆ ਰਹੇ। ਤੇਤੀਆਂ ਹੀ ਮੰਜੀਆਂ ਬਨਾਈਆਂ। ਅਰ ਆਠ ਪਹਰ ਕੀਰਤਨ ਕੀ ਧੁਨ ਲਗੀ ਰਹੇ।"[5] ਜਿੰਨਾ ਚਿਰ ਗੁਰੂ ਤੇਗ਼ ਬਹਾਦਰ ਸਾਹਿਬ ਜੀਉਂਦੇ ਰਹੇ, ਭਾਈ ਸਾਹਿਬ ਨੇਮ ਨਾਲ, ਹਰ ਵਰ੍ਹੇ, ਆਪ ਦੇ ਦਰਸ਼ਨਾਂ ਲਈ ਜਾਂਦੇ ਰਹੇ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਭਾਈ ਜੀ ਆਨੰਦਪੁਰ ਆ ਗਏ। ਮਾਸ਼ਕੀ ਦੀ ਸੇਵਾ ਆਪ

---

1. "Sodhra is an ancient town.....It was founded by Ayyaz, a favourite of Mahmud of Ghazni and takes it name from having once 100 gates, namely "ਸੱਦ ਦਰਾ". Bricks are found in large numbers in situ and attest the ancient magnitude of this town."

   *(Gazetteer of Gujranwala District, 1883-84, page 89)*

2. ਮਹੰਤ ਗਣੇਸ਼ਾ ਸਿੰਘ, *ਭਾਰਤ ਮਤ ਦਰਪਨ*, 1926, ਅੰਮ੍ਰਿਤਸਰ, ਸਫ਼ਾ 15.
3. ਸੰਤ ਲਾਲ ਚੰਦ, *ਸ੍ਰੀ ਸੰਤ ਰਤਨ ਮਾਲ*, 1924, ਸਫ਼ਾ 9 (ਅੱਗੇ ਇਸ ਦਾ ਸੰਖੇਪ ਰੂਪ ਵਰਤਿਆ ਗਿਆ ਹੈ : ਸ੍ਰੀ ਸੰ.ਰ.ਮਾ.)।
4. *ਭਾਰਤ ਮਤ ਦਰਪਨ* ਵਿਚ ਇਸ ਨੂੰ 'ਕੋਵਾ' ਜਾਂ 'ਕਾਹਵਾ' ਕਰਕੇ ਲਿਖਿਆ ਹੈ; *ਸ੍ਰੀ ਸੰਤ ਰਤਨ ਮਾਲ* ਦੇ ਸਫ਼ਾ 15 ਤੇ 16 ਉੱਤੇ 'ਕਵੇਹਿ' ਲਿਖਿਆ ਹੈ। *ਸ੍ਰੀ ਗੁਰੂ ਪੰਥ ਪ੍ਰਕਾਸ਼* ਕ੍ਰਿਤ ਗਿਆਨੀ ਗਿਆਨ ਸਿੰਘ ਵਿਚ ਇਸ ਨਗਰ ਦਾ ਨਾਂ 'ਕੋਵਾਂ' ਦਿੱਤਾ ਹੋਇਆ ਹੈ।
5. *ਸ੍ਰੀ ਸੰ.ਰ.ਮਾ.*, ਸਫ਼ਾ 9.

ਜੀ ਨੇ ਆਪਣੇ ਜ਼ਿੰਮੇ ਲੈ ਲਈ। ਆਨੰਦਪੁਰ ਵਿਚ ਇਕ ਵਾਰੀ ਬੜੀ ਸੁਆਦਲੀ ਘਟਨਾ ਹੋਈ। ਗੁਰੂ ਸਾਹਿਬ ਨੇ ਹੁਕਮ ਦਿੱਤਾ ਕਿ ਸਭ ਹਜ਼ੂਰੀ ਤੇ ਦਰਸ਼ਨੀ ਸਿੱਖ ਸ਼ਸਤਰ ਧਾਰ ਲੈਣ। ਇਕ ਸਿੱਖ ਨੇ ਭਾਈ ਸਾਹਿਬ ਨੂੰ ਵੀ ਕਿਤੋਂ ਇਕ ਤੇਗਾ ਲਿਆ ਦਿੱਤਾ। ਇਨ੍ਹਾਂ ਨੇ ਔਖੇ ਸੌਖੇ ਹੋ ਕੇ ਉਸ ਨੂੰ ਲੱਕ ਨਾਲ ਬੰਨ੍ਹ ਲਿਆ। ਜਦੋਂ ਇਨ੍ਹਾਂ ਦੀ ਔਖੀ ਜਿਹੀ ਚਾਲ ਉੱਤੇ ਇਕ ਮਖ਼ੌਲੀ ਸਿੱਖ ਦੀ ਨਜ਼ਰ ਪਈ ਤਾਂ ਉਸ ਨੇ ਪੁੱਛਿਆ, 'ਕਿਉਂ, ਭਾਈ ਜੀ! ਜੇ ਏਸ ਦੁਧਾਰੇ ਨੂੰ ਲੱਕ ਦੁਆਲੇ ਬੰਨ੍ਹਣ ਉੱਤੇ ਹੀ ਏਨੇ ਔਖੇ ਪਏ ਹੁੰਦੇ ਹੋ ਤਾਂ ਜੰਗ ਵਿਚ ਕੀ ਖੋਹਣ ਖੋਹੋਗੇ ?' ਅੱਗੋਂ ਭਾਈ ਜੀ ਦਾ ਜਵਾਬ ਗਾਂਧੀ ਜੀ ਨੂੰ ਮਾਤ ਪਾਉਣ ਵਾਲਾ ਸੀ। ਉਨ੍ਹਾਂ ਕਿਹਾ ਕਿ ਇਹ ਤੇਗਾ ਕਿਸੇ ਦੀ ਹੱਤਿਆ ਕਰਨ ਲਈ ਨਹੀਂ ਰੱਖਿਆ ਹੋਇਆ। ਇਹ ਇਸ ਲਈ ਹੈ ਕਿ ਜਦੋਂ ਕੋਈ ਮੈਨੂੰ ਮਾਰਨ ਲਈ ਆਵੇ ਤਾਂ ਉਸ ਨੂੰ ਆਪਣਾ ਤੇਗਾ ਕੱਢਣ ਦੀ ਖੇਚਲ ਨਾ ਕਰਨੀ ਪਵੇ। ਇਹ ਜਵਾਬ ਗੁਰੂ ਗੋਬਿੰਦ ਸਿੰਘ ਜੀ ਤਕ ਵੀ ਪਹੁੰਚ ਗਿਆ। ਸਫ਼ਾਈ ਪੇਸ਼ ਕਰਨ ਲਈ ਭਾਈ ਜੀ ਨੂੰ ਸੱਦਾ ਭੇਜਿਆ ਗਿਆ।

> ਜਬ ਭਾਈ ਕਨਯਾ ਹਜੂਰ ਜੀ ਦੇ ਸਮੁਖ ਆਇ ਖੜੇ ਤਬ ਦੇਖਤੇ ਹੀ ਛੇਤੀ ਗੁਰੂ ਜੀ ਕਹਾ। ਜੋ ਇਸ ਕੋ ਤੇਗਾ ਕਿਸਨੇ ਪਕੜਾਇਆ ਹੈ ਜੋ ਇਹੁ ਤਾਂ ਰਣ ਕਾ ਭਜਾਊ ਹੈ। ਲੜਨੇ ਕੇ ਅਧਕਾਰੀ ਤੋਂ ਨਹੀਂ ਕਾਹੇ ਤੇ। ਜੋ ਇਨ ਕੋ ਜੁ ਹਮਾਰੇ ਪਿਤਾ ਨੇ ਘਾਲ ਬਤਾਈ ਹੈ ਇਹ ਉਸੀ ਘਾਲ ਮੇਂ ਸਾਵਧਾਨ ਹੈਂ। ਇਹ ਅਉਰ ਘਾਲ ਕੇ ਅਧਕਾਰੀ ਨਹੀਂ ਤਾਂ ਤੇ ਇਨ ਕੀ ਤੇਗ ਖੋਲ ਲੇਵਹੁ। ਤਬ ਸਿਖਾਂ ਤੇਗ ਖੋਲ ਲੀਨੀ।[6]
>
> ਭਾਈ ਕਨਈਏ ਨੇ ਬੇਨਤੀ ਕੀਤੀ,
>
> ਹੇ ਅੰਤਰਜਾਮੀ ਹੇ ਪੂਰਨ ਪੁਰਖ ਹੇ ਪਰਮੇਸ਼ੁਰ ਸਰਵ ਕੇ ਜਾਨੀ ਜੋਗ ਆਪ ਤਤ ਮੈਂ ਤਤ ਰੂਪ ਹੋ ਅਰ ਸਾਰ ਮੈਂ ਸਾਰ ਰੂਪ ਹੋ ਜੀ ਆਪ ਨੇ ਜੋ ਮੇਰੇ ਸੇ ਤੇਗਾ ਛੁਡਾਇਆ ਹੈ ਜੀ ਸੁ ਮੈਨੇ ਆਪ ਦੀ ਸਾਰਤ ਸਮਝੀ ਹੈ ਜੀ ਹਮਕੋ ਸਕਤੀ ਕੇ ਕਾਰਜ ਤੇ ਵਰਜ ਰਾਖਿਆ ਹੈ ਅਰ ਭਗਤੀ ਕੇ ਕਾਰਜ ਵਿਖੇ ਸਾਵਧਾਨ ਕੀਆ ਹੈ ਸੋ ਆਪ ਕਾ ਰਿਦਾ ਜੋ ਫੁਰਿਆ ਹੈ ਜੀ ਦਾਸ ਇਸੀ ਕਾਰਜ ਬੀਚ ਸਰਬਦਾ ਇਸਥਿਤ ਰਹੇਗਾ ਜੀ।[7]

ਇਸ ਤਰ੍ਹਾਂ ਬਹੁਤ ਦੇਰ ਸੇਵਾ ਕਰ ਕੇ ਭਾਈ ਜੀ ਮੁੜ ਕਵਾਹ ਜਾ ਟਿਕੇ।[8]

ਭਾਈ ਕਨ੍ਹਈਆ ਜੀ ਦੇ ਇਕ ਪਰਮ ਭਗਤ ਭਾਈ ਸੇਵਾ ਰਾਮ ਜੀ ਹੋਏ, ਜਿਨ੍ਹਾਂ ਦਾ "ਦਖਣ ਦੇਸ ਮਹਿ ਅਵਤਾਰ ਭਇਆ ਹੈ।"[9] ਦੱਖਣ ਦੇਸ ਤੋਂ ਭਾਵ ਪੰਜਾਬ ਦਾ ਦੱਖਣੀ ਇਲਾਕਾ ਹੈ। ਭਾਈ ਸੇਵਾ ਰਾਮ ਜੀ ਦਾ ਪਿਤਾ ਵੀ ਇਕ ਮਹਾਤਮਾ ਪੁਰਖ ਸੀ। ਉਸੇ ਦੀ ਪ੍ਰੇਰਨਾ ਨੇ ਸੇਵਾ ਰਾਮ ਜੀ ਨੂੰ ਘਰੋਂ ਨਿਕਲਣ ਦਾ ਉਤਸਾਹ ਦਿੱਤਾ। ਫਿਰਦਿਆਂ-ਫਿਰਾਉਂਦਿਆਂ ਭਾਈ ਕਨ੍ਹਈਆ ਜੀ ਨਾਲ ਮੇਲ ਹੋਇਆ ਤੇ ਉਨ੍ਹਾਂ ਦੀ ਸ਼ਰਨ ਵਿਚ ਰਹਿ ਪਏ। ਫੇਰ ਭਾਈ ਕਨ੍ਹਈਆ ਜੀ ਦੀ ਆਗਿਆ ਲੈ ਕੇ ਧਰਮ ਪ੍ਰਚਾਰ ਵਾਸਤੇ ਪੰਜਾਬ ਦੇ ਉੱਤਰ-ਪੱਛਮੀ ਭਾਗ

---

6. *ਸ੍ਰੀ ਸੰ.ਰ.ਮਾ.*, ਸਫ਼ੇ 11-12.
7. *ਉਹੀ*, ਸਫ਼ੇ 11-12.
8. ਵਿਸਤਾਰ ਲਈ ਵੇਖੋ, ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ ਦੇ ਟ੍ਰੈਕਟ ਨੰਬਰ 774-78.
9. *ਸ੍ਰੀ ਸੰ.ਰ.ਮਾ.*, ਸਫ਼ਾ 18.

ਦਾ ਦੌਰਾ ਕੀਤਾ। ਇਸੇ ਦੌਰੇ ਵਿਚ ਇਕ ਵਾਰੀ ਡੇਰਾ ਇਸਮਈਲ ਖ਼ਾਨ ਦੇ ਭਗਤ ਗੁਆਲ ਜੀ ਨਾਲ ਆਪ ਦੀ ਮੁਲਾਕਾਤ ਹੋਈ। ਰੋਟੀ ਦਾ ਵੇਲਾ ਹੋਇਆ ਤਾਂ ਗੁਆਲ ਜੀ ਨੇ ਆਪ ਦੇ ਸਾਹਮਣੇ ਬੜੇ ਮਹਿੰਗੇ ਤੇ ਘਿਆਲੇ ਖਾਣੇ ਪਰੋਸੇ। ਪਰ ਭਾਈ ਸਾਹਿਬ ਨੇ ਬੜੇ ਸੰਜਮ ਨਾਲ ਖਾਣਾ ਅੰਗੀਕਾਰ ਕੀਤਾ ਤੇ ਬੇਨਤੀ ਕੀਤੀ, "ਭਗਤ ਜੀ, ਰਾਜਾ ਲੋਕ ਜਬ ਕਿਸੇ ਕਿਲੇ ਕੋ ਘੇਰਾ ਪਾਵਤੇ ਹੈਂ। ਤਬ ਬਾਹਰ ਤੇ ਰਸਤਾ ਰੋਕ ਛੋਡਤੇ ਹੈਂ ਤੋ ਕਿਲਾ ਫਤੇ ਕਰ ਲੇਤੇ ਹੈਂ। ਜਬ ਗਢ ਲੈ ਲੀਆ ਤਬ ਸਭ ਕਿਛ ਗਢ ਮੈਂ ਆਪ ਹੀ ਪੂਰਨ ਪੜੇ ਕਰਤੇ ਹੈਂ। ਸੋ ਤੈਸੇ ਹੀ ਆਪ ਨੇ ਕਿਲਾ ਫਤੇ ਕਰ ਲੀਆ ਹੈ। ਅਰ ਅਸੀਂ ਘੇਰਾ ਪਾਇਆ ਹੂਆ ਹੈ। ਤਾਤੇ ਰਸਤ ਬੰਦ ਕੀਤੀ ਚਾਹੀਏ।"[10] ਭਾਈ ਸੇਵਾ ਰਾਮ ਜੀ ਨੇ ਆਪਣਾ ਡੇਰਾ ਨੂਰ ਪੁਰ ਥਲ ਵਿਚ ਬਣਾਇਆ। ਇਨ੍ਹਾਂ ਨੇ ਦੂਰ ਦੂਰ ਫਿਰ ਕੇ ਆਪਣੇ ਪੰਥ ਦਾ ਪੱਕਾ ਬਾਨ੍ਹਣੂੰ ਬੰਨ੍ਹਿਆ। ਪੱਛਮੀ ਪੰਜਾਬ ਵਿਚ ਇਨ੍ਹਾਂ ਦੀ ਸਿੱਖੀ-ਸੇਵਕੀ ਕਾਫ਼ੀ ਫੈਲੀ। ਭਾਈ ਅੱਡਣ, ਭਾਈ ਸਹਿਜ ਰਾਮ, ਭਾਈ ਰਾਣਾ ਰਾਮ, ਭਾਈ ਲਛਮਣ ਦਾਸ, ਭਾਈ ਸੰਤੋਖਾ ਤੇ ਭਾਈ ਸਾਹਿਬ ਰਾਮ, ਆਦਿ ਇਨ੍ਹਾਂ ਦੇ ਬਾਰਾਂ ਮੁਖੀ ਸੇਵਕ ਹੋਏ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਭਾਈ ਕਨ੍ਹਈਆ ਰਾਮ ਜੀ ਨੇ:

**ਪੰਥ ਚਲਾਯੋ ਆਪਨਾ, ਗੁਰ ਸਿੱਖੀ ਦ੍ਰਿੜਾਇ।**
**ਚੇਲਾ ਸੇਵਾ ਰਾਮ ਤਿਸ, ਭਯੋ ਸੰਤ ਭਲ ਭਾਇ।**

**ਕਬਿੱਤ**

**ਤਾਂ ਕੇ ਚੇਲੇ ਭਏ ਆਗੇ ਸਹਜ ਰਾਮ, ਰਾਣਾ ਰਾਮ,**
**ਲਛਮਨ ਰਾਮ ਤੇ ਨਰੈਣ ਰਾਮ ਜਾਨੀਏ।**
**ਸਾਹਿਬ ਰਾਮ, ਭਦ੍ਰ ਰਾਮ, ਸੰਤੋਖ ਰਾਮ, ਅੱਡਣ ਸ਼ਾਹ,**
**ਇਤਯਾਦਿ ਦ੍ਵਾਦਸ ਪੁਰਖ ਪ੍ਰਮਾਨੀਏ.....।**[11]

ਭਾਈ ਸੇਵਾ ਰਾਮ ਜੀ ਨੇ ਆਪਣੇ ਪੰਥ ਲਈ ਕਿੰਨੀ ਘਾਲ ਘਾਲੀ, ਇਸ ਦਾ ਅਨੁਮਾਨ ਏਸ ਗੱਲ ਤੋਂ ਲੱਗ ਸਕਦਾ ਹੈ ਕਿ ਇਨ੍ਹਾਂ ਤੋਂ ਪਿੱਛੋਂ ਭਾਈ ਕਨ੍ਹਈਆ ਜੀ ਦੀ ਸੰਪ੍ਰਦਾਇ ਨੂੰ ਭਾਈ ਸੇਵਾ ਰਾਮ ਜੀ ਦੇ ਨਾਂ ਨਾਲ ਹੀ ਸੰਬੰਧਿਤ ਕਰ ਦਿੱਤਾ ਗਿਆ।

ਭਾਈ ਸੇਵਾ ਰਾਮ ਦੇ ਬਾਅਦ ਆਪ ਤੋਂ ਵਰੋਸਾਏ ਭਾਈ ਅੱਡਣ ਸ਼ਾਹ ਜੀ ਬੜੇ ਪ੍ਰਤਾਪੀ ਤੇ ਜਸਵੰਤ ਮਹਾਂ ਪੁਰਖ ਹੋਏ। ਭਾਈ ਸੇਵਾ ਰਾਮ ਜੀ ਤਾਂ ਆਪਣੇ ਉੱਦੇਸ਼ ਦੇ ਪ੍ਰਚਾਰ ਲਈ ਪੱਛਮੀ ਪੰਜਾਬ ਤੇ ਸਿੰਧ/ਵਿਚ ਭ੍ਰਮਣ ਕਰਦੇ ਰਹੇ, ਪਰ ਭਾਈ ਅੱਡਣ ਸ਼ਾਹ ਜੀ ਨੇ ਪੂਰਬੀ ਪੰਜਾਬ ਤੇ ਜੰਮੂੰ ਨੂੰ ਭਾਗ ਲਾਏ। ਆਪ ਆਪਣੇ ਸਮੇਂ ਦੀ ਮਹਾਨ ਸ਼ਖ਼ਸੀਅਤ ਸਨ। ਆਪ ਦਾ ਪ੍ਰਭਾਵ ਸੇਵਾ ਪੰਥ ਉੱਤੇ ਏਨਾ ਡੂੰਘਾ ਪਿਆ ਕਿ ਆਪ ਤੋਂ ਬਾਅਦ ਸੇਵਾ ਪੰਥ ਨੂੰ 'ਅੱਡਣ ਸ਼ਾਹੀ ਸੰਪ੍ਰਦਾਇ' ਤੇ ਸੇਵਾ ਪੰਥੀਆਂ ਨੂੰ 'ਅੱਡਣ ਸ਼ਾਹੀਏ' ਕਿਹਾ ਜਾਣ ਲੱਗ ਪਿਆ। *ਸ੍ਰੀ ਸੰਤ ਰਤਨ ਮਾਲ* ਦਾ ਵਿਦਵਾਨ ਲੇਖਕ ਇਸ ਸਮਾਨਾਰਥਿਕਤਾ ਬਾਰੇ ਲਿਖਦਾ ਹੈ:

**ਚੌਪਈ— ਸੇਵਾ ਪੰਥ ਅਡਣ ਸ਼ਾਹੀ।**
**ਦੂਏ ਕਿਉ ਕਹੈਂ ਏਕ ਕੇ ਮਾਹੀ।**

---

10. *ਸ੍ਰੀ ਸੰ.ਰ.ਮਾ.*, ਸਫ਼ੇ 28-29.
11. *ਸ੍ਰੀ ਗੁਰੂ ਪੰਥ ਪ੍ਰਕਾਸ਼,* 1889, ਅੰਮ੍ਰਿਤਸਰ, ਮਤਬਾ ਚਸ਼ਮਾ-ਇ-ਨੂਰ, ਸਫ਼ਾ 901.

ਸੋ ਅਬ ਨਿਰਨੌ ਨੀਕੀ ਭਾਂਤਿ।
ਸੁਨੀਐ ਜਾਤੇ ਬਿਨਸੇ ਭ੍ਰਾਂਤਿ।
ਭੇਹਰਾ ਮਿਆਣੀ ਲਗ ਮੁਲਤਾਨ।
ਸੇਵਾ ਰਾਮ ਬਿਚਰ ਸੁਖ ਖਾਨ।
ਯਾਤੇ ਤਿਹ ਪੁਰ ਨਗਰਨ ਮਾਂਹੀ।
ਸੇਵਾ ਪੰਥੀ, ਪੰਥ ਬਤਾਂਹੀ॥੬॥

ਦੋਹਰਾ— ਪੁਰ ਕਰਤਾਰ ਲਾਹੌਰ ਪੁਰ ਨਗਰ ਸ਼ਹਦਰੇ ਮਾਹਿ।
ਬਡ ਪ੍ਰਤਾਪ ਯੁਤ ਬਸਤ ਭੇ ਸੰਤ ਅਡਣ ਤਾਂਹਿ॥੭॥

ਚੌਪਈ— ਰਾਜਾ ਪਰਜਾ ਦਰਸਨ ਆਵੈ।
ਸਰਧਾ ਸਹਿਤ ਸੀਸ ਸਭਿ ਨਿਆਵੈ।
ਤਿਹਿ ਕਾਰਨ ਸਭ ਐਸ ਬਖਾਨੈ।
ਅਡਣ ਸ਼ਾਹੀ ਸੰਤ ਪਰਮਾਨੈ॥੮॥

ਦੋਹਰਾ— ਏਕ ਪੰਥ ਦੋਊ ਭੇਦ ਜੋ ਗੁਰ ਚੇਲੇ ਕੋ ਨਾਮ।
ਜੋ ਜਿਹ ਦੇਸ ਪ੍ਰਸਿਧ ਸੋ, ਭਾਖਤਿ ਹੈਂ ਅਭਰਾਮ॥੯॥[12]

ਸੰਤ ਲਾਲ ਚੰਦ ਜੀ ਨੇ ਸੇਵਾ ਪੰਥ ਨੂੰ ਇਕ ਕਲਪ ਬਿਰਛ ਨਾਲ ਤੁਲਨਾ ਦੇ ਕੇ ਉਸ ਦੀ ਪ੍ਰਗਤੀ ਦੀ ਵਿਆਖਿਆ ਇਉਂ ਕੀਤੀ ਹੈ:

> ਭਾਈ ਕਨ੍ਹਈਆ ਰਾਮ ਜੀ ਕਾ ਜੋ ਪੰਥ ਹੈ ਸੋ ਕਲਪ ਬ੍ਰਿਛ ਕੀ ਨਿਆਈ ਹੋਆ ਹੈ ਅਰ ਇਸ ਬ੍ਰਿਛ ਕਾ ਬੀਜ ਜੋ ਹੈ ਸੋ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੀ ਬਖਸੀਸ ਹੈ। ਅਰ ਜੋ ਜਲ ਸਿੰਚਨਾ ਹੈ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੀ ਬਖਸੀਸ ਹੈ। ਅਰ ਅੰਕੁਰ ਭਾਈ ਕਨ੍ਹਈਆ ਰਾਮ ਜੀ। ਪੁਨਾ: ਮੂਲ ਦ੍ਰਿੜ ਭਾਈ ਸੇਵਾ ਰਾਮ ਜੀ ਅਰ ਆਲ ਬਾਲ ਭਾਈ ਅੱਡਨ ਜੀ। ਅਰ ਭਾਈ ਆਇਆ ਰਾਮ ਜੀ ਅਰ ਭਾਈ ਦਇਆ ਰਾਮ ਜੀ ਭਾਈ ਭਲਾ ਰਾਮ ਜੀ। ਭਾਈ ਦੁਖਭੰਜਨ ਜੀ ਭਾਈ ਪਰਸ ਰਾਮ ਜੀ ਹੋਰ ਭੀ ਜਿਨ ਕੀ ਪਧਤ ਚਲੀ ਹੈ। ਇਹ ਬਡੇ ਡਾਲ ਹੈਂ। ਅਗੇ ਸਾਖਾ ਪਰ ਸਾਖਾ ਪਤਫੁਲਾਦਿ ਜਾਨ ਲੇਨੇ।[13]

## 2

ਸੇਵਾ ਪੰਥ, ਸਿੱਖ ਧਰਮ ਦੀ ਇਕ ਸੰਪ੍ਰਦਾਇ ਹੈ। ਕੋਈ ਸੇਵਾ ਪੰਥੀ ਅਜਿਹਾ ਨਹੀਂ ਹੋਇਆ ਜਿਹੜਾ ਆਪਣੇ ਆਪ ਨੂੰ ਸਿੱਖ ਨਾ ਕਹਿੰਦਾ ਹੋਵੇ। ਇਸ ਲਈ, ਇਸ ਪੰਥ ਦੇ ਸਿੱਧਾਂਤਾਂ ਦੀ ਸਿੱਖ ਮਤ ਨਾਲ ਸਮਤਾ ਹੋਣੀ ਸੁਭਾਵਿਕ ਹੈ। ਪਰ ਤਦ ਵੀ ਕਈ ਨਿੱਕੀਆਂ ਨਿੱਕੀਆਂ ਗੱਲਾਂ ਵਿਚ, ਸੇਵਾ ਪੰਥ ਦੇ ਆਪਣੇ ਮੂਲ ਧਰਮ, ਭਾਵ ਸਿੱਖ ਧਰਮ ਨਾਲ ਭੇਦ ਹਨ। ਇਹ ਭੇਦ ਬੁਨਿਆਦੀ ਨਹੀਂ, ਕੇਵਲ ਕੁੱਝ ਗੁਣਾਂ-ਔਗੁਣਾਂ ਦੇ ਤਿਆਗ ਜਾਂ ਗ੍ਰਹਿਣ ਉੱਪਰ ਘੱਟ

12. *ਸ੍ਰੀ ਸੰ.ਰ.ਮਾ.*, ਸਫ਼ਾ 504.
13. ਉਹੀ, ਸਫ਼ਾ 160.

ਜਾਂ ਵੱਧ ਜ਼ੋਰ ਦੇਣ ਦੇ ਕਾਰਨ ਪੈਦਾ ਹੋਏ ਮਲੂਮ ਹੁੰਦੇ ਹਨ। ਅੱਗੇ ਦਿੱਤੇ ਵੇਰਵੇ ਵਿਚ ਮੈਂ ਜਤਨ ਕੀਤਾ ਹੈ ਕਿ ਇਸ ਤਰ੍ਹਾਂ ਦੇ ਭੇਦ ਵੀ ਪ੍ਰਗਟ ਹੋ ਜਾਣ।

ਸੇਵਾ ਪੰਥੀ ਦਸਾਂ ਗੁਰੂਆਂ ਦੇ ਉਪਾਸ਼ਕ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਕਿਸੇ ਹੋਰ ਪੁਸਤਕ ਦੀ ਇਸ਼ਟ-ਸਮਾਨ ਮਾਨਤਾ ਨਹੀਂ ਕਰਦੇ। ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਜਾਂ ਸੂਖਮ ਰੂਪ ਵਿਚ ਹੀ ਨਹੀਂ, ਉਸ ਦੇ ਪ੍ਰਤੱਖ ਤੇ ਸਥੂਲ ਰੂਪ ਨੂੰ ਵੀ, ਸਾਧਾਰਨ ਸਿੱਖ ਨਾਲੋਂ ਕਿਤੇ ਵੱਧ ਸ਼ਰਧਾ ਨਾਲ, ਪੂਜਦੇ ਹਨ। ਇਨ੍ਹਾਂ ਦੇ ਮੁਖੀਆਂ ਦੀਆਂ ਅਨੇਕਾਂ ਸਾਖੀਆਂ ਮੌਜੂਦ ਹਨ, ਜਿਨ੍ਹਾਂ ਵਿਚ ਬੀੜ ਨੂੰ, ਦੇਹ-ਧਾਰੀ ਗੁਰੂ ਵਾਂਗ, ਸਰਦੀ-ਗਰਮੀ ਤੋਂ ਬਚਾਉਣ ਦਾ ਬੜਾ ਜਜ਼ਬਾਤੀ ਵਰਣਨ ਮਿਲਦਾ ਹੈ। ਇਹ ਲੋਕ ਨਾਮ-ਅਭਿਆਸ ਨੂੰ ਆਪਣੇ ਜੀਵਨ ਦਾ ਆਧਾਰ ਬਣਾਉਂਦੇ ਹਨ ਤੇ ਕੀਰਤਨ ਜ਼ਰੂਰ ਕਰਦੇ ਹਨ। ਭਾਈ ਸਹਿਜ ਰਾਮ ਵਰਗੇ ਕਈ ਸੇਵਾ ਪੰਥੀ, ਸਿੱਖਾਂ ਦੇ ਵੱਡੇ ਕੀਰਤਨੀਆਂ ਵਿੱਚੋਂ ਹੋਏ ਹਨ। ਪ੍ਰਸਿੱਧ ਰਾਗੀ ਭਾਈ ਹੀਰਾ ਸਿੰਘ ਜੀ, ਉਸ ਇਲਾਕੇ ਦੀ ਪੈਦਾਵਾਰ ਸਨ, ਜਿਹੜਾ ਸੇਵਾ ਪੰਥੀਆਂ ਦਾ ਗੜ੍ਹ ਸੀ। ਕਥਾ ਦਾ ਰਿਵਾਜ ਸੇਵਾ ਪੰਥੀਆਂ ਵਿਚ ਅੱਜ ਤਕ ਚੱਲਿਆ ਆਉਂਦਾ ਹੈ। ਇਨ੍ਹਾਂ ਦੀ ਬਹੁ-ਗਿਣਤੀ ਕੇਸ-ਰਹਿਤ ਰਹੀ ਹੈ ਪਰ ਊਨੇ ਵਾਲੇ ਬੇਦੀ ਸਾਹਿਬ ਸਿੰਘ ਜੀ ਦੀ ਪ੍ਰੇਰਨਾ ਨਾਲ, ਬਹੁਤ ਸਾਰਿਆਂ ਨੇ ਕੇਸ ਧਾਰਨ ਕਰ ਲਏ ਤੇ ਕਈਆਂ ਨੇ ਅੰਮ੍ਰਿਤ ਪਾਨ ਕੀਤਾ। ਸ਼ਾਹ ਜੀਵਣੇ, ਮੁਘਿਆਣੇ, ਨੂਰਪੁਰ, ਭੇਰੇ, ਕੋਟ ਸੁਲਤਾਨ, ਕੋਟ ਈਸੇ ਸ਼ਾਹ ਤੇ ਅੰਮ੍ਰਿਤਸਰ ਵਾਲੇ ਵੱਡੇ ਡੇਰੇਦਾਰਾਂ ਵਿੱਚੋਂ ਕੋਈ ਅੰਮ੍ਰਿਤਧਾਰੀ ਹੈ, ਕੋਈ ਕੇਸਾਧਾਰੀ ਤੇ ਕੋਈ ਸਹਿਜਧਾਰੀ, ਪਰ ਹਨ ਸਭ ਗੁਰੂ ਸਾਹਿਬਾਨ ਤੇ ਗੁਰੂ ਗ੍ਰੰਥ ਦੇ ਅਨਿੰਨ ਭਗਤ। ਸਦਗੁਣਾਂ ਦੀ ਪ੍ਰਾਪਤੀ ਵਿਚ ਤੇ ਮੁਰੀਦ-ਬਿਰਤੀ ਦੇ ਧਾਰਨ ਵਿਚ ਉਹ ਕਿਸੇ ਸਨਾਤਨੀ ਸਿੱਖ ਨਾਲੋਂ ਘੱਟ ਨਹੀਂ ਹੁੰਦੇ।[14]

ਸੇਵਾ ਪੰਥ ਦੇ ਸਿੱਧਾਂਤਾਂ ਨੂੰ ਪ੍ਰਮਾਣਿਕ ਰੂਪ ਵਿਚ ਪੇਸ਼ ਕਰਨ ਵਾਲੀ ਕੋਈ ਕਿਤਾਬ ਨਹੀਂ ਮਿਲਦੀ, ਪਰ *ਸ੍ਰੀ ਸੰਤ ਰਤਨ ਮਾਲ* ਕ੍ਰਿਤ ਸੰਤ ਲਾਲ ਚੰਦ ਜੀ ਵਿਚ ਸੇਵਾ ਪੰਥੀਆਂ ਦੀਆਂ ਜੀਵਨੀਆਂ ਮਿਲਦੀਆਂ ਹਨ। ਇਨ੍ਹਾਂ ਜੀਵਨੀਆਂ ਤੇ ਡੇਰੇਦਾਰਾਂ ਤੋਂ ਜੋ ਕੁੱਝ ਪਤਾ ਲੱਗਦਾ ਹੈ ਉਸ ਤੋਂ ਸਿੱਧ ਹੁੰਦਾ ਹੈ ਕਿ ਸੇਵਾ ਪੰਥ ਵਿਚ ਸਿੱਖੀ ਨੂੰ ਵੇਦਾਂਤ ਤੇ ਸੂਫ਼ੀਵਾਦ ਦੀ ਗੂੜ੍ਹੀ ਰੰਗਤ ਚਾੜ੍ਹੀ ਗਈ ਹੈ। ਜਿਨ੍ਹਾਂ ਲੋਕਾਂ ਦੀ ਵਾਕਫ਼ੀਅਤ ਸ੍ਰੀ ਗੁਰੂ ਗ੍ਰੰਥ ਸਾਹਿਬ, ਮਸਨਵੀ ਮੌਲਾਨਾ ਰੂਮ, ਇਮਾਮ ਗ਼ੱਜ਼ਾਲੀ ਦੀ ਕਿਤਾਬ *ਕੀਮੀਆਇ-ਸਆਦਤ* (ਪਾਰਸ ਭਾਗ) ਤੇ ਯੋਗ ਵਾਸਿਸ਼ਟ ਨਾਲ ਇੱਕੋ ਜਿਹੀ ਡੂੰਘੀ ਸੀ, ਉਨ੍ਹਾਂ ਵਿਚ ਸਿੱਖੀ, ਸੂਫ਼ੀਵਾਦ ਤੇ ਵੇਦਾਂਤ ਦਾ ਮਿਸ਼ਰਣ ਹੋਣਾ ਸੁਭਾਵਿਕ ਹੈ। ਸਮੇਂ ਦੀ ਦੌੜ ਨਾਲ ਸੇਵਾ ਪੰਥੀਆਂ ਵਿੱਚੋਂ ਸੂਫ਼ੀ ਪ੍ਰਭਾਵ ਲੋਪ ਹੁੰਦੇ ਗਏ ਹਨ ਤੇ ਵੇਦਾਂਤੀ ਪ੍ਰਭਾਵ ਉੱਘੜਦੇ ਗਏ ਹਨ। ਸਮੁੱਚੇ ਤੌਰ ਉੱਤੇ, ਇਹ ਪਰਸੁਆਰਥੀ ਅਭਿਆਸੀਆਂ ਦੀ ਇਕ ਜਮਾਤ ਹੈ, ਜਿਸ ਦੀ ਨਜ਼ਰ ਵਿਚ 'ਸੱਚ ਆਚਾਰ' ਤੋਂ ਉੱਚੀ ਕੋਈ ਚੀਜ਼ ਨਹੀਂ। ਇਹ ਲੋਕ ਬੁੱਧੀ ਦੀ ਥਾਂ ਆਤਮਿਕ ਅਨੁਭਵ, ਸ਼ੰਕੇ ਦੀ ਥਾਂ

---

14. ਪੱਛਮੀ ਪੰਜਾਬ ਵਿਚ, ਖ਼ਾਸ ਕਰ ਕੇ, ਝੰਗ, ਸ਼ਾਹਪੁਰ, ਸਰਗੋਧਾ ਤੇ ਡੇਰਾ ਇਸਮਈਲ ਖ਼ਾਨ ਦੇ ਜ਼ਿਲਿਆਂ ਵਿਚ ਸੇਵਾ ਪੰਥੀ ਡੇਰਿਆਂ ਨਾਲ ਲੱਖਾਂ ਰੁਪਿਆਂ ਦੀ ਜਾਇਦਾਦ ਲੱਗੀ ਹੋਈ ਸੀ। ਵੰਡ ਤੋਂ ਪਿੱਛੋਂ ਇਹ ਡੇਰੇਦਾਰ ਪਟਿਆਲੇ, ਕੈਥਲ, ਗੋਨਿਆਣਾ ਮੰਡੀ, ਰੋਹਤਕ, ਹਰਿਦੁਆਰ, ਅੰਮ੍ਰਿਤਸਰ, ਹੁਸ਼ਿਆਰਪੁਰ ਤੇ ਪਟਨਾ, ਆਦਿ ਸ਼ਹਿਰਾਂ ਵਿਚ ਟਿਕ ਗਏ ਹਨ। ਇਨ੍ਹਾਂ ਦੀ ਇਕ ਰਜਿਸਟਰਡ ਸਭਾ ਬਣੀ ਹੋਈ ਹੈ, ਜਿਸ ਦੇ ਪ੍ਰਧਾਨ ਅੱਜਕੱਲ ਸੰਤ ਤੀਰਥ ਸਿੰਘ ਜੀ ਗੋਨਿਆਣਾ ਵਾਲੇ ਹਨ।

ਵਿਸ਼ਵਾਸ ਤੇ ਸਿੱਧਾਂਤ ਦੀ ਥਾਂ ਸ਼ੁਭ ਕਰਮ ਨੂੰ ਉੱਤਮ ਜਾਣਦੇ ਹਨ। ਇਨ੍ਹਾਂ ਦਾ ਪਰਮ ਧਰਮ ਸੇਵਾ ਹੈ। ਇਸ ਸੇਵਾ ਵਿਚ ਉਹ ਰੰਗ, ਲਿੰਗ, ਜ਼ਾਤ, ਧਰਮ ਜਾਂ ਜੂਨ ਦਾ ਕੋਈ ਵਿਤਕਰਾ ਨਹੀਂ ਕਰਦੇ। ਹਰ ਪ੍ਰਾਣੀ ਮਾਤਰ, ਪਸ਼ੂ-ਪੰਛੀ ਤੇ ਹੋਰ ਜੀਆ-ਜੰਤ ਸੇਵਾ ਦਾ ਪਾਤਰ ਬਣਨ ਦੇ ਯੋਗ ਹੈ। ਭਾਈ ਸੇਵਾ ਰਾਮ ਜੀ ਨੇ ਨੂਰਪੁਰ ਥਲ ਵਿਚ ਪਹੁੰਚ ਕੇ ਪਾਣੀ ਦੀ ਤਕਲੀਫ਼ ਵੇਖੀ, ਬੱਸ ਓਦੋਂ ਹੀ ਖੂਹ ਪੁਟਵਾਉਣ ਦਾ ਉੱਦਮ ਆਰੰਭ ਕਰ ਦਿੱਤਾ। ਇਕ ਮਾਈ ਨੇ ਭਾਈ ਆਇਆ ਰਾਮ ਜੀ ਦੀ ਭੇਟ ਪੰਜ ਸੌ ਰੁਪੈ ਕੀਤੇ। ਉਨ੍ਹਾਂ ਨੇ ਇਸ ਪੈਸੇ ਨਾਲ, ਬੁੱਲੋ ਤੇ ਮਾੜੀ ਦੇ ਪਿੰਡਾਂ ਵਿਚਕਾਰ ਗਊਆਂ ਲਈ ਇਕ ਵੱਡਾ ਟੋਭਾ ਖਟਵਾ ਦਿੱਤਾ। ਭਾਈ ਧਰਮਦਾਸ ਜੀ ਨੂੰ ਕੋਈ ਪੈਸੇ ਦੇ ਗਿਆ, ਉਨ੍ਹਾਂ ਸਾਰੇ ਦੇ ਸਾਰੇ, ਟੋਭਿਆਂ ਦੀ ਮੁਰੰਮਤ ਉੱਤੇ ਲਾ ਦਿੱਤੇ। ਭਾਈ ਜਗਤਾ ਜੀ ਨੇ ਮਸਾਣਾਂ ਵਿਚ ਦੌਰ ਰਖਵਾ ਦਿੱਤੇ, ਪਾਣੀ ਦੇ ਭਰਵਾ ਕੇ, ਤਾਂ ਜੋ ਗਿੱਦੜਾਂ ਨੂੰ ਪਾਣੀ ਵੱਲੋਂ ਸੌਖ ਰਹੇ। ਭਾਈ ਤੀਰਥ ਸਿੰਘ ਜਦੋਂ ਮੁਘਿਆਣੇ ਜਾ ਟਿਕੇ ਤਾਂ :

> ਕੂਕਰੋਂ ਕੋ ਰੋਟੀ ਜਾਇ ਪਾਵਹਿ ਸਹਿਰ ਮੈ। ਅਰ ਬਾਹਰ ਕੂਏਂ ਪਰ ਜਹਾਂ ਜਹਾਂ ਸੁਨੈ ਤਹਾਂ ਤਹਾਂ ਜਾਇ ਕੈ ਪਾਵਹਿ। ਅਰ ਜੋ ਵਿਆਈ ਕੂਕਰੀ ਹੋਵੈ ਤਿਸ ਕੀ ਟਹਿਲ ਹਰ ਪ੍ਰਕਾਰ ਕਰਹਿ। ਸਥਾਨ ਬਨਾਇਕੈ ਤਿਨ ਕੇ ਬਚੇ ਬੀਚ ਰਖਹਿ। ਪੁਨ ਆਪਨੇ ਹਾਥੋਂ ਕਰ ਤਿਨਕੋ ਮੁਖ ਮੈ ਦੂਧ ਆਦਿ ਦੇਵੈਂ ਅਰ ਤਿਨਕੀ ਪ੍ਰਤਿਪਾਲ ਕਰਹਿ.....ਪੰਖੀਅਹੁ ਕੇ ਬਚੇ ਜੋ ਆਲਣੇ ਤੇ ਗਿਰ ਪੜਹਿ ਤਿਨਕੀ ਟਹਿਲ ਕਰਨੀ। ਹਰ ਪ੍ਰਕਾਰ ਤਿਨ ਕੀ ਪਾਲਨਾ ਕਰਨੀ। ਅਰ ਅੰਧੇ ਮੁੰਡੇ ਕੂਕਰ ਕੀ ਖਿਜਮਤ ਕਰਨੀ। ਰੋਗੀ ਪਾਂਇ ਆਦਿਕ ਕਰ ਹੋਵੈ ਤਿਸਕਾ ਔਖਧ ਕਰਕੈ ਸੁਖ ਦੇਨਾ...ਜਬ ਜਲ ਨਦੀ ਆਦਿਕੋਂ ਕ੍ਾ ਚਢੇ। ਅਰ ਛਪੜਹੁ ਮਹਿ ਪਾਨੀ ਠਹਿਰ ਰਹੇ। ਅਰ ਤਿਸ ਮਹਿ ਮਛੀਆਂ ਅਧਿਕ ਉਤਪਤ ਹੋਇ ਪੜਹਿ। ਤਬ ਘਟ ਜਲ ਕੇ ਭਰ ਕੈ ਤਿਨ ਮੈ ਮਛੀਆਂ ਪਵਾਇ ਪਵਾਇ ਕੈ ਨਦੀਆਂ ਮੈ ਜਾਇ ਡਾਰਹਿ। ਬਹੁਰ ਏਕ ਰਾਸਭ ਬੀਮਾਰ ਅਰ ਬ੍ਰਿਧ ਥਾ। ਤਿਸ ਕੋ ਖਸਮ ਤਿਆਗ ਦੀਆ...ਖੁਧਿਆ ਤ੍ਰਿਖਾ ਕਰ ਖੋੜਾ ਦੁਖੀ ਪੜਾ ਰਹੈ। ਤਬ ਭਾਈ ਤੀਰਥ ਸਿੰਘ ਜੀ ਸੁਨਕੈ ਤਿਸ ਪਾਸ ਗਏ। ਅਰ ਤਿਸ ਕੋ ਚੁਕਾਇ ਲੈ ਆਏ। ਧਰਮਸਾਲ ਭਾਈ ਹੇਮੇ ਕੀ ਤਿਸ ਕੋ ਆਇ ਉਤਾਰਿਆ। ਅਰ ਹਰ ਪ੍ਰਕਾਰ ਤਿਸ ਕੀ ਟਹਿਲ ਕਰਤੇ ਭਏ।[15]

ਇਕ ਵਾਰੀ ਭਾਈ ਜਗਤਾ ਜੀ ਮੁਘਿਆਣੇ ਗਏ। ਰਸਤੇ ਵਿਚ ਵੇਖਿਆ ਕਿ ਪਾਣੀ ਬਹੁਤ ਖੜਾ ਹੈ, ਜਿਸ ਕਰਕੇ ਮੁਸਾਫ਼ਰਾਂ ਨੂੰ ਲੰਘਣ-ਟੱਪਣ ਵੇਲੇ ਬੜਾ ਕਸ਼ਟ ਹੁੰਦਾ ਹੈ। ਇਸ ਕਸ਼ਟ ਨੂੰ ਦੂਰ ਕਰਨ ਲਈ ਆਪ ਨੇ ਓਥੇ ਪੁਲ ਬਣਵਾਉਣਾ ਸ਼ੁਰੂ ਕਰ ਦਿੱਤਾ।

ਸੇਵਾ ਪੰਥੀਆਂ ਦੀ ਕੋਮਲਤਾ, ਜੀਵ-ਰੱਖਿਆ, ਹਮਦਰਦੀ, ਦਿਆਲਤਾ ਤੇ ਅਹਿੰਸਾ, ਆਦਿ ਗੁਣ, ਇਨ੍ਹਾਂ ਨੂੰ ਬੋਧੀ-ਜੈਨੀ ਸ਼ਾਂਤਮਇਤਾ ਦੇ ਹੱਕੀ ਵਾਰਿਸ ਬਣਾਉਂਦੇ ਹਨ।

> "ਭਾਈ ਰਾਮਦਿਆਲ ਜੀ ਜਬ ਕਿਧਰੇ ਜਾਨਾ ਹੋਵੈ ਤਬ ਸਿਆਲੇ ਕੋ ਅਧੀ ਰਾਤ ਟੁਰਹਿ। ਅਰ ਉਨ੍ਹਾਲ ਹੋਵੈ ਤਬ ਦੁਪਹਿਰ ਕੋ ਟੁਰਹਿ। ਜੋ ਜੀਆ ਜੰਤ ਕੋਈ ਪੈਰਾਂ ਤਲੈ ਮਰੈ ਨਹੀਂ।"[16]

---

15. *ਸ੍ਰੀ ਸੰ.ਰ.ਮਾ.*, ਸਫ਼ੇ 163-166.
16. ਉਹੀ, ਸਫ਼ਾ 224.

> "....ਤਬ ਭਾਈ ਰਾਮਦਿਆਲ ਜੀ ਏਕ ਕੰਧ ਉਸਰਾਈ (ਡੇਰੇ ਵਿਚ) ਤਬ ਲੋਗਾਂ ਕਹਿਆ ਜੀ ਈਹਾਂ ਉਜਾੜ ਮੈ ਭੀਤ ਕਿਸ ਕੰਮ ਆਵੈਗੀ। ਤਬ ਭਾਈ ਬਚਨ ਕੀਆ ਜੋ ਈਹਾਂ ਰਸਤਾ ਹੈ ਕੋਈ ਛਾਇਆ ਮੈ ਬੈਠਕੇ ਚੀਤਾ ਭਜਾਵੈਗਾ ਤੋ ਭੀ ਸੁਖ ਹੀ ਪਾਵੈਗਾ।"[17]

ਅੰਮ੍ਰਿਤਸਰ ਵਿਚ ਭਾਈ ਪਰਮੇ ਦਾ ਡੇਰਾ ਸੀ, ਜਿਸ ਵਿਚ ਆਏ ਗਏ ਮੁਸਾਫ਼ਰ ਟਿਕੇ ਰਹਿੰਦੇ ਸਨ, ਸੀ ਜ਼ਰਾ ਸ਼ਹਿਰੋਂ ਬਾਹਰਵਾਰ। ਇਕ ਦਿਨ ਕੁੱਝ ਸਾਧੂ ਆ ਕੇ ਠਹਿਰੇ। ਚੋਰ ਉਨ੍ਹਾਂ ਨੂੰ ਤਕੜੀਆਂ ਸਾਮੀਆਂ ਸਮਝ ਕੇ ਆ ਪਏ। ਭਾਈ ਪਰਮੇ ਨੇ ਤੀਰ ਕਮਾਨ ਹੱਥ ਵਿਚ ਫੜਿਆ ਤੇ ਦਰਵਾਜ਼ੇ ਦਾ ਇਕ ਪਟ ਬੰਦ ਕਰ ਕੇ ਦਹਿਲੀਜ਼ਾਂ ਵਿਚ ਖੜਾ ਹੋ ਗਿਆ। ਚੋਰਾਂ ਨੇ ਉਸ ਨੂੰ ਅੱਗੋਂ ਹਟ ਜਾਣ ਲਈ ਬਥੇਰਾ ਕਿਹਾ ਪਰ ਉਹ ਨਾ ਹਟਿਆ। ਉਨ੍ਹਾਂ ਕੱਸ ਕੇ ਇਕ ਤੀਰ ਭਾਈ ਪਰਮੇ ਦੀ ਛਾਤੀ ਵਿਚ ਮਾਰਿਆ ਪਰ ਉਹ ਆਪਣੀ ਥਾਂ ਤੋਂ ਨਾ ਹਿੱਲਿਆ, "ਅਰ ਆਪ ਤੀਰ ਨ ਚਲਾਇਆ। ਜੋ ਮਤ ਇਨ ਕੋ ਲਗੇ ਅਰ ਦੁਖ ਪਾਵੇ। ਹਮ ਤੋ ਡਰਾਵਾ ਰਖਿਆ ਹੈ, ਹਿੰਸਾ ਤੋ ਹਮ ਨਹੀਂ ਕਰਨੀ ਜੀਵੋਂ ਕੀ।"[18] ਕੁੱਝ ਸੇਵਾ ਪੰਥੀ ਭਾਈ ਭਲਾ ਰਾਮ ਜੀ ਨੂੰ ਮਿਲਣ ਲਈ ਨੂਰਪੁਰ ਵੱਲ ਤੁਰ ਪਏ। ਰਾਹ ਵਿਚ ਬੜੀ ਸਖ਼ਤ ਤੇਹ ਲੱਗੀ ਪਰ ਆਸ-ਪਾਸ ਕਿਤੇ ਪਾਣੀ ਨਹੀਂ ਸੀ। ਇਕ ਬੰਦੇ ਕੋਲ ਥੋੜਾ ਜਿਹਾ ਪਾਣੀ ਸੀ। ਉਸ ਨੇ ਕਹਿਆ ਹੋਰਨਾਂ ਸਾਧਾਂ ਨੂੰ, "ਯਹਿ ਥੋੜਾ ਸਾ ਜਲ ਹੈ ਕੋਈ ਪੀ ਲੇਵੋ। ਆਗੇ ਤੇ ਸਾਧਾਂ ਕਹਾ ਜੁ ਤੁਮ ਆਪ ਪੀ ਲੇਵੋ। ਉਸ ਨੇ ਕਹਾ ਜੋ ਹਮਾਰੀ ਸੁਖ ਹੈ ਤੁਮ ਪੀ ਲੇਵੋ। ਇਸੀ ਪ੍ਰਕਾਰ ਆਪਸ ਮਹਿ ਏਕ ਦੂਏ ਕਉ ਦੇਵਹਿ।"[19]

ਅਜਿਹੇ ਕਈ ਆਪਾ-ਵਾਰੂ ਪਰਉਪਕਾਰ ਦੁਨੀਆ ਦੇ ਉੱਚੇ ਅਖ਼ਲਾਕੀ ਸਾਹਿੱਤ ਦਾ ਅੰਗ ਬਣਨ ਦੇ ਜੋਗ ਹਨ। ਅਨੇਕ ਪ੍ਰਸੰਗ ਆਉਂਦੇ ਹਨ ਜਿਨ੍ਹਾਂ ਵਿਚ ਸੰਤਾਂ ਨੂੰ ਦੁਖੀਆਂ ਤੇ ਰੋਗੀਆਂ ਦੀ ਟਹਿਲ ਵਿਚ ਤਤਪਰ ਵਿਖਾਇਆ ਗਿਆ ਹੈ। ਕੁੱਝ ਪ੍ਰਸੰਗ ਇਸ ਤਰ੍ਹਾਂ ਹਨ :

> ਭਾਈ ਜਗਤਾ ਜੀ ਨੂਰਪੁਰ ਦੀ ਧਰਮਸਾਲ ਵਿਚ ਬੈਠੇ ਸਨ ਕਿ ਏਕ ਸੁਪਚਨੀ ਆਵਤ ਭਈ। ਸੋ ਕੈਸੀ ਹੈ ਦ੍ਰਿਗ ਹੀਨੀ ਹੈ ਬਸਨ ਛੀਨੀ ਹੈ ਅਰ ਤਨ ਮਲੀਨੀ। ਅਰ ਸੀਸ ਮੈ ਤੇ ਬਸਤ੍ਰੋਂ ਮੈ ਅਨੇਕ ਕਿਰਮ ਪੜੇ ਹੈਂ ਮਹਾਂ ਦੀਨ ਹੂਈ ਆਰਚਿਤ ਬੈਨ ਕਹਿ ਭਈ। ਹੇ ਭਾਈ ਜਗਤਾ ਰਾਮ ਜੀ ਮੇਰਾ ਕੋਈ ਆਸਰਾ ਨਹੀਂ ਬਿਨਾ ਸਾਹਿਬ ਤੋਂ। ਵਾਸਤੇ ਖੁਦਾਇ ਕਿ ਮੇਰੀ ਪ੍ਰਤਿਪਾਲ ਕਰ। ਤੂੰ ਪਰਉਪਕਾਰੀ ਸੁਨੀਤਾ ਹੈਂ...। ਸੁਨ ਕੈ ਸੰਤ...ਦ੍ਰਵੀਭੂਤ ਭਏ। ਅਰ ਤਿਸ ਕੋ ਸੁਪਚੋ ਕੇ ਗ੍ਰਿਹ ਨਿਕਟ ਕੁਟੀਆ ਬਨਾਇ ਦੀਨੀ। ਅਰ ਤਿਸ ਕੋ ਆਪਨੇ ਹਾਥੋਂ ਕਰ ਇਸ਼ਨਾਨ ਕਰਾਵਹਿ। ਅਰ ਕੰਘੀ ਫੇਰਹਿ ਕਿਰਮ ਦੂਰ ਕਰਹਿ ਬਸਨ ਧੋਇ ਦੇਵੈਂ ਅਰ ਭੋਜਨਾਦਿਕ ਕੀ ਸਭ ਪ੍ਰਕਾਰ ਦੀ ਖਿਜਮਤ ਕਰਹਿ ਗੋਬਿੰਦ ਰੂਪ ਜਾਨਕੈ।[20]

---

17. *ਸ੍ਰੀ ਸੰ.ਰ.ਮਾ.*, ਸਫ਼ਾ 237.
18. ਉਹੀ, ਸਫ਼ਾ 270.
19. ਉਹੀ, ਸਫ਼ਾ 298.
20. ਉਹੀ, ਸਫ਼ੇ 358-59.

ਇਕ ਵਾਰੀ ਠੰਡ ਤੇ ਮੀਂਹ ਦੇ ਪਿੰਜੇ ਹੋਏ ਕੁੱਝ ਹਲਾਲਖ਼ੋਰ ਭਾਈ ਜਗਤੇ ਦੀ ਧਰਮਸਾਲ ਦੀ ਕੰਧ ਦੀ ਓਟ ਲੈ ਕੇ ਖੜੇ ਹੋ ਗਏ :

> ਅਰ ਅੰਦਰ ਇਸ ਨਮਿਤ ਨਹੀਂ ਪਰਵੇਸ ਕੀਆ ਜੋ ਅਸਾਡਾ ਅਧਿਕਾਰ ਨਾਹੀਂ। ਕਾਹੇ ਤੇ ਜੋ ਅਸੀਂ ਹਲਾਲਖੋਰ ਹੈਂ...ਭਾਈ ਜਗਤੇ ਜੀ ਬਚਨ ਕੀਆ ਜੋ ਆਵੋ ਅੰਦਰ ਪ੍ਰਵੇਸ ਕਰੋ। ਤੁਰਤ ਆਏ ਜਾਵੋ। ਅਸੀਂ ਹਰਾਮਖੋਰ ਅੰਦਰ ਬੈਠੇ ਹੈਂ ਤੇ ਹਲਾਲਖੋਰ ਬਾਹਰ ਬੈਠੇ ਹੈਂ। ਐਸੇ ਬਚਨ ਕਹਿ ਕੈ ਅੰਦਰ ਤਿਨਕੋ ਬੈਠਾਇ ਲੀਆ। ਤਲੇ ਸਫਾਂ ਬਿਛਾਇ ਦੀਨੀਆਂ। ਤਬ ਵਹੁ ਸੁਪਚ ਰੈਨ ਸੁਖ ਸਾਥ ਗੁਜਾਰਤੇ ਭਏ।[21]

ਭਾਈ ਸਾਧੂ ਸਿੰਘ ਬਾਰਾਂ ਸਾਲ ਰਾਤ ਨੂੰ ਸੁੱਤੇ ਨਹੀਂ ਤੇ ਧਰਮਸਾਲ ਵਿਚ ਆਏ ਪਰਦੇਸੀਆਂ ਦੀ ਮੁੱਠੀ ਚਾਪੀ ਕਰਦੇ ਰਹੇ।

ਕਰੀਬ ਕਰੀਬ ਹਰ ਸੇਵਾ ਪੰਥੀ ਡੇਰੇ ਵਿਚ ਲੋੜਵੰਦਾਂ ਲਈ ਮਲ੍ਹਮ ਤੇ ਹੋਰ ਦਵਾਈਆਂ ਰੱਖੀਆਂ ਹੁੰਦੀਆਂ ਹਨ।

ਸੇਵਾ ਪੰਥ, ਜਿਵੇਂ ਕਿ ਉਪਰੋਕਤ ਹਵਾਲਿਆਂ ਤੋਂ ਪ੍ਰਗਟ ਹੈ, ਇਕ ਲੋਕ-ਸੇਵਕ ਸਭਾ ਹੈ—ਇਕ ਸਰਵੈਂਟਸ ਆਫ਼ ਦੀ ਪੀਪਲ ਸੋਸਾਇਟੀ, ਇਕ ਤਰ੍ਹਾਂ ਦੀ ਰੈਡ ਕਰਾਸ ਸੁਸਾਇਟੀ—ਜਿਸ ਦਾ ਆਦਰਸ਼ ਇਕ ਸ਼ਾਂਤਮਈ, ਬੇਗ਼ਰਜ਼, ਨਿਰਹੰਕਾਰ, ਨਿਰਕਾਮਨਾ, ਨਿਰਲੇਪ ਤੇ ਸਾਧ ਬਿਰਤੀ ਵਾਲੇ ਸਾਰਗ੍ਰਾਹੀ ਤੇ ਪਰਉਪਕਾਰੀ ਵਿਅਕਤੀ ਦੀ ਉਸਾਰੀ ਸੀ। ਇਸ ਉਸਾਰੀ ਦਾ ਇਕ ਮੂਲ ਅਭਿਆਸ ਹੈ ਸੇਵਾ—ਪ੍ਰਗਟ ਤੇ ਗੁਪਤ—ਤਨ, ਮਨ ਤੇ ਧਨ ਕਰ ਕੇ। ਇਸ ਸੇਵਾ ਦਾ ਖ਼ਿਆਲ ਜਦੋਂ ਸੁਭਾਵਿਕ ਉਮਾਹ ਬਣ ਕੇ ਪ੍ਰਗਟ ਹੋਣ ਲੱਗ ਪਵੇ ਤਾਂ ਸੇਵਾ ਪੰਥੀ ਸਮਝਦੇ ਹਨ ਕਿ ਜਿਗਿਆਸੂ ਠੀਕ ਰਸਤੇ ਉੱਤੇ ਚੱਲ ਪਿਆ ਹੈ, ਪਰ ਜਦੋਂ ਕਿਸੇ ਨੂੰ ਸੇਵਾ ਕਰਨ ਲਈ ਹਰ ਵੇਲੇ ਤੁੱਖਣੀ ਦੇਣੀ ਪਵੇ ਤਾਂ ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਅਜੇ ਇਸ ਨੂੰ ਆਪਣਾ ਆਪ ਦੂਜਿਆਂ ਨਾਲੋਂ ਪਿਆਰਾ ਲੱਗਦਾ ਹੈ। ਇਸ ਲਈ, ਉਸ ਨੂੰ ਫੇਰ, ਆਪਣਾ ਵੱਡੇ ਤੋਂ ਵੱਡਾ ਸੁਖ ਭੁਲਾ ਕੇ, ਦੂਜਿਆਂ ਦੇ ਛੋਟੇ ਤੋਂ ਛੋਟੇ ਸੁਖ ਦਾ ਖ਼ਿਆਲ ਰੱਖਣ ਦਾ ਸੁਭਾ ਦ੍ਰਿੜ੍ਹ ਕਰਵਾਇਆ ਜਾਂਦਾ ਹੈ।

ਦੂਜੀ ਮੂਲ ਚੀਜ਼, ਸੇਵਾ ਪੰਥ ਵਿਚ, ਕਿਰਤ ਹੈ—ਦਸਾਂ ਨਹੁੰਆਂ ਦੀ ਕਮਾਈ ਕਰ ਕੇ ਆਪਣਾ ਨਿਰਬਾਹ ਕਰਨਾ। ਇਹ ਸੇਵਾ ਪੰਥੀ ਸਾਧੂਆਂ ਦਾ ਸਭ ਤੋਂ ਸੁੰਦਰ ਅਸੂਲ ਹੈ। ਹਿੰਦੁਸਤਾਨ ਵਿਚ ਜਿੰਨੇ ਤਿਆਗੀ ਮਤ ਉਪਜਦੇ ਰਹੇ ਹਨ, ਉਨ੍ਹਾਂ ਸਾਰਿਆਂ ਦੀ ਤਾਨ ਭਿੱਖ ਮੰਗਣ ਉੱਤੇ ਹੀ ਟੁੱਟਦੀ ਰਹੀ ਹੈ :

**ਹੋਇ ਅਤੀਤ, ਗ੍ਰਿਹਸਤ ਤਜ, ਫਿਰ ਉਨਹੂੰ ਕੇ ਘਰ ਮੰਗਣ ਜਾਈ।**[22]

ਹਿੰਦੂਆਂ ਤੇ ਮੁਸਲਮਾਨਾਂ ਦੇ ਅਨੇਕ ਭੇਖ ਉਕਾਬੀ ਆਦਰਸ਼ ਲੈ ਕੇ ਮੈਦਾਨ ਵਿਚ ਨਿੱਤਰਦੇ ਰਹੇ, ਪਰ ਕਰੀਬ ਕਰੀਬ ਸਾਰੇ ਗ਼ਰੀਬ ਕਿਰਤੀਆਂ ਦੇ ਘਰਾਂ ਦੇ ਸਾਹਮਣੇ ਅਲੱਖ ਗਜਾਉਂਦੇ, ਤੂੰਬੀਆਂ ਟੁਣਕਾਉਂਦੇ ਜਾਂ ਖੜਤਾਲਾਂ ਵਜਾਉਂਦੇ ਨਜ਼ਰ ਪੈਂਦੇ ਹਨ।

---

21. *ਸ੍ਰੀ ਸੰ.ਰ.ਮਾ.*, ਸਫ਼ਾ 269.
22. *ਵਾਰਾਂ ਭਾਈ ਗੁਰਦਾਸ*, 1/40.

ਕੋਈ ਸੇਵਾ ਪੰਥੀ ਕਦੀ ਇਸ ਦੁਰਦਸ਼ਾ ਵਿਚ ਨਹੀਂ ਦੇਖਿਆ ਗਿਆ ਕਿਉਂਕਿ ਇਨ੍ਹਾਂ ਦਾ ਵੱਡੇ ਤੋਂ ਵੱਡਾ ਸੰਤ ਵੀ ਮੁੰਜ ਵੱਟ ਕੇ, ਭਾਰ ਚੁੱਕ ਕੇ ਜਾਂ ਕੋਈ ਹੋਰ ਕਿਰਤ ਕਰ ਕੇ ਆਪਣੇ ਗੁਜ਼ਾਰੇ ਜੋਗਾ ਆਪ ਕਮਾ ਲੈਂਦਾ ਹੈ। ਭਾਈ ਆਇਆ ਰਾਮ ਜੀ ਨੇ ਭਾਈ ਧਰਮ ਦਾਸ ਜੀ ਨੂੰ ਉਪਦੇਸ਼ ਕੀਤਾ ਕਿ, "ਇਹ ਲੋਕਹੁ ਕੇ ਦਰਵਾਜ਼ੇ ਪਰ ਟੁਰ ਕੈ ਜਾਵਨਾ ਪੂਜਾ ਲੈਣ ਵਾਸਤੇ ਜੋ ਇਹ ਬਾਤ ਛਡ ਦੇਵੋ ਅਰ ਮੁੰਞ ਦੀ ਕਿਰਤ ਕੀ ਮਿਰਜਾਦਾ ਰਖੋ।"[23] "ਏਕ ਸਮੇਂ ਭਾਈ ਹਰੀ ਸਿੰਘ ਜੀ ਭਾਈ ਜੀਤ ਸਿੰਘ ਫਿਰੂਕਿਆਂ ਵਾਲੇ ਕੋ ਆਗਿਆ ਕੀਨੀ। ਜੋ ਸਰਕਾਰ ਕਾ ਕੂਪ ਆਦਿਕ ਬੰਧਾਨ ਨਹੀ ਲੈਣਾ। ਅਰ ਜੋ ਸਾਧ ਸੰਗਤ ਕੀ ਮਿਰਜਾਦਾ ਮੁੰਞ ਕੀ ਕਿਰਤ ਕੀ ਹੈ। ਸੋ ਜਿਤਨੀ ਹੋਇ ਆਵੈ ਸੋ ਕਰ ਛਡਣੀ।"[24]

ਜਿਸ ਤਰ੍ਹਾਂ, ਸੇਵਾ ਵਾਲੇ ਪਾਸੇ, ਪਾਣੀ ਦਾ ਪ੍ਰਬੰਧ ਕਰਨ ਨਾਲ ਸੇਵਾ ਪੰਥੀਆਂ ਦਾ ਖ਼ਾਸ ਪ੍ਰੇਮ ਹੈ, ਇਸੇ ਤਰ੍ਹਾਂ ਕਿਰਤ ਵਾਲੇ ਪਾਸੇ ਵਾਣ ਵੱਟਣਾ, ਇਨ੍ਹਾਂ ਦੀ ਵਿਸ਼ੇਸ਼ ਕਿਰਿਆ ਰਹੀ ਹੈ।

> ਇਕ ਵਾਰਤਾ ਹੈ। ਜੋ ਪ੍ਰਥਮਕਾਲ ਭਾਈ ਭਲਾ ਰਾਮ ਜੀ ਕੋਈ ਚੀਜ ਮੋਲ ਲੈ ਕੇ ਵੇਚਣੇ ਭੇਜੀ ਥੀ। ਤਬ ਭਾਈ ਆਇਆ ਰਾਮ ਜੀ ਸੁਨਕੈ ਕਹਿਤ ਭਏ ਜੋ ਹੈ ਭਾਈ ਭੱਲਾ ਰਾਮ ਜੀ ਜੇ ਤੁਹਾਡੇ ਉਪਰ ਪਰਮੇਸ਼ੁਰ ਬਹੁਤ ਦਯਾਲ ਹੈ ਤਬ ਤੁਸਾਨੂੰ ਘਾਟਾ ਪਵੈ ਜੋ ਫੇਰ ਕਬੀ ਬਨਜ ਬਾਪਾਰ ਕਾ ਨਾਮ ਨ ਲੇਵਹੁ। ਏਕ ਮੂੰਞ ਕੀ ਕਿਰਤ ਬਿਨਾਂ।[25]

ਉਂਜ ਮਨਾਹੀ ਕਿਸੇ ਕੰਮ ਦੀ ਨਹੀਂ, ਤੇ ਨਾ ਕਿਸੇ ਵੱਲੋਂ ਨਫ਼ਰਤ ਹੈ। ਸ਼ਰਤ ਕੇਵਲ ਇਹ ਹੈ ਕਿ ਜਿਹੜਾ ਕੰਮ ਕੀਤਾ ਜਾਵੇ, ਉਹ ਈਮਾਨਦਾਰੀ ਤੇ ਨੇਕ-ਨੀਅਤੀ ਨਾਲ ਕੀਤਾ ਜਾਵੇ। ਭਾਈ ਭੱਲਾ ਰਾਮ ਜੀ ਪਾਸ ਬਹੁਤ ਸਾਧ ਇਕੱਠੇ ਹੋ ਗਏ। ਉਨ੍ਹਾਂ ਵਿੱਚੋਂ ਕੋਈ ਕੋਈ ਕਿਰਤ ਵਿਚ ਆਲਸ ਕਰਨ ਲੱਗਾ,

> ਤਬ ਭਾਈ ਭਲਾਰਾਮ ਜੀ ਬਚਨ ਕੀਆ। ਜੋ ਕਿਰਤ ਆਪਣੀ ਆਪਣੀ ਭਿੰਨ ਭਿੰਨ ਕਰੋ। ਪਰ ਪਾਂਚ ਰੁਪਈਆ ਕੀ ਮੁੰਞ ਅਰ ਪਾਂਚ ਰੁਪਈਆ ਕੇ ਦਾਣੇ ਇਤਨੀ ਮੂੜੀ ਰਖਣੀ ਅਰ ਕ੍ਰਿਤ ਭੀ ਸ਼ੁਧ ਕਰਨੀ। ਨਿਕੀ ਰਸੀ ਨਾ ਹੋਇ। ਮੁੰਞ ਮੋਟੀ ਨਾ ਕੁਟਣੀ। ਐਸੇ ਭਾਈ ਅਡਣ ਸਾਹਿਬ ਕੀ ਆਗਜਾ ਹੈ। ਸੋ ਭਾਈ ਭਲੇਰਾਮ ਜੀ ਜਬ ਐਸੇ ਆਗਜਾ ਕਰ੍ਹੀ। ਤਬ ਸਾਧ ਜਿਸ ਜਿਸ ਕੋ ਆਗਿਆ ਕੀਨੀ। ਸੋ ਸੋ ਵਖਰੀ ਕਿਰਤ ਕਰਨੇ ਲਗਾ। ਸੋ ਭਾਈ ਜੀ ਸਭ ਕੀ ਰਸੀ ਕੋ ਦੇਖਣ ਜਾਵੈਂ ਕਬੀ ਕਬੀ। ਜਿਸਕੀ ਰਸੀ ਦੇਖਹਿ ਜੋ ਨਿਕੀ ਹੈ ਕੇ ਕਚੀ ਹੈ। ਤਬ ਤਿਸਕੈ ਲਛੇ ਲੈ ਕੇ ਅਗਨ ਮੈ ਜਲਾਇ ਦੇਵੈਂ। ਅਰ ਫੇਰ ਤਿਸਕੋ ਕਹੈਂ ਤੂੰ ਲੋਭ ਕਰਕੇ ਔਖਾ ਨਾ ਹੋਇ। ਟਿਕਾਣੇ ਨਾਲ ਹੀ ਕਿਰਿਆ ਕਰਤਾ ਰਹੋ। ਅਸਾਂ ਤਾਂ ਤੁਸਾਂ ਨੂੰ ਪਹਿਲੇ ਹੀ ਕਹਿਆ ਥਾ ਜੋ ਧਰਮ ਕੀ ਕਿਰਤ ਕਰਨੀ। ਅਬ ਜੋ ਲੋੜ ਹੈ ਸੋ ਅਸਾਂ ਥੋਂ ਲੈ ਜਾਵੋ।[26]

---

23. *ਸ੍ਰੀ ਸੰ.ਰ.ਮਾ.*, ਸਫ਼ਾ 129.
24. ਉਹੀ, ਸਫ਼ਾ 264.
25. ਉਹੀ, ਸਫ਼ਾ 321.
26. ਉਹੀ, ਸਫ਼ਾ 304.

ਜਿਹੜੇ ਮੁੰਜ ਵੱਟਣ ਵਾਲੇ ਸਾਧੂ ਭਾਈ ਅੱਡਣ ਜੀ ਪਾਸ ਸ਼ਾਹਦਰੇ ਰਹਿੰਦੇ ਸਨ, ਉਨ੍ਹਾਂ ਨੂੰ ਭਾਈ ਸਾਹਿਬ ਨੇ ਆਗਿਆ ਕੀਤੀ ਕਿ ਜਦੋਂ ਰੱਸੀਆਂ ਵੇਚਣ ਲਾਹੌਰ ਜਾਓ,

> ਤਬ ਏਕ ਕਾਗਤ ਕੇ ਪੁਰਜੇ ਪਰ ਰਸੀ ਕਾ ਮੋਲਿ ਲਿਖ ਛਡਣਾ। ਜੋ ਕੋਊ ਪੂਛੇ ਜੋ ਇਸ ਰਸੀ ਕਾ ਕੀ ਮੋਲ ਲੇਵੋਗੇ। ਤਬ ਵਹੁ ਪੁਰਜਾ ਜੋ ਰਸੀ ਕੇ ਸਾਥ ਹੀ ਬਾਧਿਆ ਹੂਆ ਹੋਵੇ ਸੋ ਦਿਖਾਇ ਛਡਣਾ। ਜੇ ਵਹੁ ਮੋਲ ਧਰ ਦੇਵੇ ਤੁਮਾਰੇ ਅਗੇ ਤਬ ਤੁਮ ਰਸੀ ਦੇ ਦੇਣੀ। ਲੋਕਾਂ ਕੀ ਨਿਆਈਂ ਝੂਠ ਨਹੀਂ ਬੋਲਣਾ। ਜੋ ਕਹਿਣਾ ਹੋਰ ਚੀਜ਼ ਕਾ ਮੋਲ ਅਰ ਲੈਣਾ ਹੋਰ। ਅਰ ਲੋਕਾਂ ਸਾਥ ਸਿਰ ਭੀ ਖਪਾਵਨਾ ਨਾ ਪੜੇ। ਐਸੇ ਅਮੋਲਕ ਸ੍ਵਾਸ ਪ੍ਰਮੇਸਰ ਜੀ ਨੇ ਦੀਏ ਹੈਂ। ਸੋ ਵਿਅਰਥ ਬ਼ਕਬਾਦ ਮੈ ਗਵਾਵਨੇ ਨਹੀਂ ਯਾਤੇ ਕਾਗਤ ਕਾ ਪੁਰਜਾ ਦਿਖਾਇ ਛਡਿਆ। ਜੋ ਅਗੇ ਤੇ ਮੋਲ ਅਗੇ ਧਰ ਦੇਵੈ ਤਬ ਰਸੀ ਧਰ ਦੀਨੀ ਨਹੀਂ ਤੋਂ ਚਲਿਆ ਗਇਆ।[27]

ਭਾਈ ਰੋਚੀ ਰਾਮ ਜਦੋਂ ਪਹਿਲੀ ਵਾਰ ਭਾਈ ਅੱਡਣ ਜੀ ਪਾਸ ਪਹੁੰਚੇ ਤਾਂ ਬੇਨਤੀ ਕੀਤੀ ਕਿ ਮੈਨੂੰ ਮੁੰਜ ਵੱਟਣ ਦੀ ਜਾਚ ਨਹੀਂ ਆਉਂਦੀ। ਭਾਈ ਸਾਹਿਬ ਨੇ ਘਾਹ ਵੱਢ ਕੇ ਲੈ ਆਉਣ ਦਾ ਸੁਝਾ ਦਿੱਤਾ। ਰੋਚੀ ਰਾਮ ਜੀ ਨੇ ਇਸੇ ਤਰ੍ਹਾਂ ਕੀਤਾ ਪਰ ਇਕ ਹਟਵਾਣੀਏ ਨਾਲ ਰੋਜ਼ ਦੀ ਬਾਨ੍ਹ ਬੰਨ੍ਹ ਲਈ। ਜਦੋਂ ਭਾਈ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਬਾਨ੍ਹ ਤੋਂ ਵਰਜਿਆ ਤੇ ਫਿਰ ਤੁਰ ਕੇ ਘਾਹ ਵੇਚਣ ਦੀ ਆਗਿਆ ਕੀਤੀ, ਕਿਉਂਕਿ, "ਮਨ ਕਬੀ ਕਬੀ ਕਹੇਗਾ ਚੁਕਾਵਾ ਤੋਂ ਬਨਿਆ ਹੋਆ ਹੈ। ਤਾਂਤੇ ਜੇ ਘਟ ਲੈ ਜਾਵਾਂਗੇ ਤਾਂ ਭੀ ਸੁਖ। ਯਾਤੇ ਮਨ ਆਲਸ ਕਰੇਗਾ।"[28]

ਡਾਕਟਰ ਬਲਬੀਰ ਸਿੰਘ ਜੀ ਨੇ ਲਿਖਿਆ ਹੈ:

> "ਅੱਡਣਸ਼ਾਹੀ ਸਾਧੂ ਲਈ ਜ਼ਰੂਰੀ ਸੀ ਕਿ ਉਹ ਕਿਸੇ ਨਾ ਕਿਸੇ ਸ਼ਕਲ ਵਿਚ ਕਿਰਤ ਦੇ ਹੱਥ ਪੈਰ ਚੱਲਦੇ ਰੱਖੇ। ਜੋ ਪੁਰਸ਼ ਕਠਨ ਸੇਵਾ ਨਹੀਂ ਕਰ ਸਕਦੇ ਸਨ, ਉਨ੍ਹਾਂ ਲਈ ਸੌਖੀਆਂ ਕਿਰਤਾਂ ਦੀ ਆਗਿਆ ਸੀ, ਜੈਸਾ ਕਿ ਲਿਖਾਰੀਆਂ ਲਈ ਸਿਆਹੀ ਬਣਾਉਣੀ, ਜੋ ਦੇਰ ਤਕ ਅੱਡਣਸ਼ਾਹੀ ਸਿਆਹੀ ਦੇ ਨਾਮ ਨਾਲ ਮਸ਼ਹੂਰ ਰਹੀ। ਖ਼ੁਦ ਭਾਈ ਕਨੱਯਾ ਜੀ ਮਹੰਤ ਬਣ ਜਾਣ ਬਾਦ ਵੀ ਵਾਣ ਵੱਟਦੇ ਰਹੇ। ਅੱਡਣ ਸ਼ਾਹ ਜੀ ਆਪਣੇ ਹੱਥੀਂ ਪੁਸਤਕਾਂ ਲਿਖਦੇ ਰਹੇ। ਏਸ ਮਤ ਦੇ ਸਾਰੇ ਹੀ ਪੜ੍ਹੇ ਅਨਪੜ੍ਹੇ ਪੁਸਤਕਾਂ ਲਿਖਣ ਦੀ, ਜਾਂ ਰੱਸੇ ਡੋਰੀਆਂ ਵੱਟਣ ਦੀ, ਜਾਂ ਸਿਆਹੀਆਂ ਬਣਾਉਣ ਦੀ ਅਖੁੱਟ ਸੇਵਾ ਕਰਦੇ ਰਹੇ।"[29]

ਸੋ, ਕਿਰਤ-ਸੇਵਾ ਪੰਥੀਆਂ ਦਾ ਇਕ ਅਟੱਲ ਅਸੂਲ ਹੈ। ਪਰ ਇਹ ਕਿਰਤ ਓਨੀ ਕੁ ਹੀ ਕਰਨੀ ਚਾਹੀਦੀ ਹੈ, ਜਿਸ ਨਾਲ ਕੇਵਲ ਨਿਰਬਾਹ ਤੁਰ ਸਕੇ। ਆਮ ਤੌਰ ਉੱਤੇ, ਸਾਂਭਣ, ਬਚਾ ਰੱਖਣ ਜਾਂ ਜਾਇਦਾਦ ਬਣਾਉਣ ਦੀ ਆਗਿਆ ਨਹੀਂ। ਦੁਖਭੰਜਨ ਜੀ ਜਦੋਂ ਭਾਈ ਅੱਡਣ ਜੀ ਪਾਸ ਹਾਜ਼ਰ ਹੋਏ ਤਾਂ ਬੇਨਤੀ ਕੀਤੀ:

---

27. *ਸ੍ਰੀ ਸੰ.ਰ.ਮਾ.*, ਸਫ਼ਾ 73.
28. ਉਹੀ, ਸਫ਼ਾ 483.
29. *ਸ੍ਰੀ ਚਰਨ ਹਰਿ ਵਿਸਥਾਰ*, ਜਿਲਦ 1, ਸੈਂਚੀ 1, ਅੰਮ੍ਰਿਤਸਰ, ਖ਼ਾਲਸਾ ਸਮਾਚਾਰ, ਸਫ਼ਾ 128.

ਅਬ ਜਿਸ ਮ੍ਰਿਜਾਦਾ ਕਰ ਰਹਿਣਾ ਹੋਵੈ ਸੋ ਤੈਸੇ ਦਾਸ ਰਹੈ। ਤਬ ਭਾਈ ਜੀ ਬਚਨ ਕੀਆ ਜੋ ਸਭ ਸਾਧ ਜੈਸੇ ਰਹਿਤੇ ਹੈਂ ਤੈਸੇ ਰਹੋ। ਸੋ ਸਾਧ ਸਭ ਆਪਨੀ ਰੋਟੀ ਕੀ ਗੁਜਰਾਨ ਕਰ ਲੇਤੇ ਹੈਂ ਕਿਸੀ ਕਿਰਿਆ ਦੁਆਰੇ। ਤੈਸੇ ਕਾਈ ਕਿਰਤ ਜੇਹੜੀ ਹੋਇ ਆਵੈ ਸਾਈ ਕਰਕੈ ਪਹਿਰ ਕੈ ਘਟ ਵਧ ਕਾਈ ਘੜੀ ਲਗਾਇਕੈ ਗੁਜਰਾਨ ਕਰ ਲੈਣੀ। ਅਰ ਕਥਾ ਕੀਰਤਨ ਕੇ ਸਮੇਂ ਸਾਧ ਸੰਗਤਿ ਮੈ ਹਾਜਰ ਰਹਿਣਾ। ਤਬ ਭਾਈ ਦੁਖਭੰਜਣ ਜੀ ਕਛ ਕਿਰਤ ਜਾਨਤੇ ਥੇ। ਸੋ ਵਹੀ ਕਿਰਤ ਕਰ ਲੇਵੇ।[30]

ਇਕ ਮਹੀਨਾ ਲੰਘਿਆ ਤਾਂ ਭਾਈ ਦੁਖਭੰਜਨ ਜੀ ਨੇ ਪੰਦਰਾਂ ਰੁਪੈ ਭਾਈ ਅੱਡਣ ਜੀ ਦੇ ਅੱਗੇ ਲਿਆ ਧਰੇ। ਭਾਈ ਜੀ ਨੇ ਤਾੜਿਆ, 'ਇਹ ਕਿੱਥੋਂ ਲੈ ਆਇਆ ਹੈਂ ?' ਦੁਖਭੰਜਨ ਜੀ ਨੇ ਕਿਹਾ, 'ਜੀ, ਕਿਰਤ ਕਰ ਕੇ ਖਟ ਲਿਆਇਆ ਹਾਂ।' ਤਬ ਭਾਈ ਅੱਡਣ ਸਾਹਿਬ ਜੀ ਬਚਨ ਕੀਆ :

ਅਬ ਤੋ ਏਕ ਮਹੀਨਾ ਤੁਝੇ ਹੂਆ ਹੈ ਕਿਰਤ ਕਰਦਿਆਂ। ਅਰ ਪੰਦਰਾਂ ਰੁਪਯੇ ਤੈਨੇ ਖਾਇ ਪੀਇ ਕੈ ਖਟੇ ਹੈਂ। ਅਰ ਕਥਾ ਕੀਰਤਨ ਕੇ ਵੇਲੇ ਭੀ ਈਹਾਂ ਹੋਤਾ ਹੈਂ। ਜੇਕਰ ਤੈਂ ਸਾਰਾ ਦਿਨ ਕਿਰਤ ਕੀਨੀ ਤਬ ਤੋ ਮਾਯਾ ਬਹੁਤ ਖਟ ਕਰ ਬੜੇ ਜੰਜਾਲ ਪਸਾਰੇਂਗਾ। ਜਬ ਮਾਇਆ ਕੇ ਜੰਜਾਲ ਵਧਾਏ ਤਬ ਸਾਧਗੀਰੀ ਤੈਂ ਕਿਆ ਕਮਾਵਣੀ ਹੈਂ। ਤਾਂਤੇ ਤੂੰ ਈਹਾਂ ਤੇ ਚਲਿਆ ਜਾਏ। ਈਹਾਂ ਰਹਿਣਾ ਤੇਰਾ ਕੰਮ ਨਹੀਂ। ਈਹਾਂ ਵਹੁ ਰਹੇ ਜੋ ਮਾਯਾ ਕੀ ਚਤਰਾਈ ਤੇ ਇਆਣਾ ਹੋਵੇ...ਜੋ ਈਹਾਂ ਰਹਿਣਾ ਹੈ ਤਾਂ ਇਹ ਕਿਰਤ ਤਿਆਗ ਦੇ। ਅਰ ਐਸੀ ਕਿਰਿਆ ਕਰ ਜੋ ਰੋਟੀ ਕਾ ਕਾਮ ਚਲੇ। ਅਰ ਬਸਤਰ ਕਬੀ ਲੋੜਿਆ ਤਬ ਵਧੀਕ ਕਿਰਤ ਕਰ ਲੀਨੀ।[31]

ਉਧਾਰ ਲੈਣ ਦੀ ਪੂਰੀ ਪੂਰੀ ਮਨਾਹੀ ਹੈ ਪਰ ਆਪਣੀਆਂ ਚੀਜ਼ਾਂ ਦੂਜਿਆਂ ਨੂੰ ਵੰਡ ਦੇਣ ਵਿਚ ਸਦਾ ਤਿਆਰ ਰਹਿਣ ਦਾ ਅਭਿਆਸ ਕਰਾਇਆ ਜਾਂਦਾ ਹੈ। ਭਾਈ ਰਾਮ ਕਿਸ਼ਨ ਜੀ 'ਉਪਰ ਕੀ ਚਾਦਰ, ਪਾਂਵ ਕਾ ਜੋੜਾ ਭੀ ਗਰੀਬ ਕੋ ਦੇ ਦੇਵਣ।' ਇਸ ਤਰ੍ਹਾਂ ਦੀਆਂ ਕਈ ਸਾਖੀਆਂ ਆਉਂਦੀਆਂ ਹਨ ਕਿ ਪਾੜ ਲਾ ਕੇ ਚੋਰ ਅੰਦਰ ਆ ਜਾਂਦਾ ਹੈ, ਸਾਮਾਨ ਬੰਨ੍ਹ ਲੈਂਦਾ ਹੈ, ਪਰ ਚੁੱਕਿਆ ਨਹੀਂ ਜਾਂਦਾ। ਘਰ ਦਾ ਜਾਂ ਡੇਰੇ ਦਾ ਮਾਲਕ ਚੋਰ ਦਾ ਜੱਕੋਤੱਕਾ ਵੇਖ ਕੇ ਆਪ ਉਸ ਨੂੰ ਪੰਡ ਚੁਕਾ ਦੇਂਦਾ ਹੈ। ਚੋਰ ਗਊਆਂ ਖੋਲ੍ਹ ਕੇ ਲੈ ਜਾਂਦੇ ਹਨ। ਉਨ੍ਹਾਂ ਦੇ ਮਗਰੇ ਮਗਰ, ਸੇਵਕਾਂ ਦੇ ਹੱਥ, ਵੱਛੇ ਵੱਛੀਆਂ ਵੀ ਭੇਜ ਦਿੱਤੀਆਂ ਜਾਂਦੀਆਂ ਹਨ।

ਇਹ ਲੋਕ ਕਿਰਤੀ ਤਾਂ ਹੁੰਦੇ ਹਨ ਪਰ ਗ੍ਰਿਹਸਥੀ ਨਹੀਂ ਹੁੰਦੇ। ਤੀਵੀਆਂ ਨਾਲ ਮੇਲ ਜੋਲ ਤੋਂ ਕੰਨੀਂ ਕਤਰਾਉਂਦੇ ਹਨ। ਕਈ ਸੰਤਾਂ ਦਾ ਤਿਰੀਆ-ਤ੍ਰਿਸਕਾਰ ਮਾਨਸਿਕ ਬੀਮਾਰੀ ਦੀ ਹੱਦ ਤਕ ਵਧਿਆ ਹੋਇਆ ਹੁੰਦਾ ਹੈ। ਭਾਈ ਅੱਡਣ ਜੀ ਦੀ ਮ੍ਰਿਤੂ ਤੋਂ ਪਿੱਛੋਂ, ਭਾਈ ਆਇਆ ਰਾਮ ਜੀ, ਭਾਈ ਭੱਲਾ ਰਾਮ ਜੀ ਪਾਸ ਨੂਰਪੁਰ ਜਾ ਟਿਕੇ। "ਅਰ ਕੈਸੀ ਬਿਧ ਭਾਈ ਆਇਆ ਰਾਮ ਜੀ ਤਹਾਂ ਰਹੇ ਜੋ ਬਾਰਾਦਰੀ ਜੇੜੀ ਦਰਬਾਰ ਕੀ ਹੈ ਤਿਸ ਕੇ ਦਰਵਾਜਿਆਂ

30. *ਸ੍ਰੀ ਸੰ.ਰ.ਮਾ.*, ਸਫ਼ਾ 415.
31. ਉਹੀ, ਸਫ਼ੇ 415-17.

ਕੇ ਊਪਰ ਨਿਕੀਆਂ ਤੀਲੀਆਂ ਕੇ ਦਰ ਪੜਦੇ ਪਾਏ ਹੂਏ ਥੇ। ਜੋ ਬਾਹਰ ਨਦਰ ਨ ਪੜੇ। ਅਰ ਜੋ ਮਾਈਆਂ ਮਥਾ ਟੇਕਨੇ ਆਵੈ ਤਬ ਬਾਹਿਰ ਹੀ ਮਥਾ ਟੇਕਹਿ। ਏਕ ਸਮੇਂ ਤਿਸ ਬਾਰਾਦਰੀ ਕੇ ਅੰਦਰ ਏਕ ਕੋਠੜੀ ਮੈ ਬੈਠੇ ਹੈਂ ਪਰ ਏਕਲੇ। ਅਰ ਏਕ ਮਾਈ ਬ੍ਰਿਧ ਥੀ ਤਿਸ ਦਰਸ਼ਨ ਕੇ ਨਮਿਤ ਬਾਰਾਦਰੀ ਕੇ ਦਰਵਾਜੇ ਅੰਦਰ ਪ੍ਰਵੇਸ ਕੀਆ। ਤਬ ਭਾਈ ਆਇਆ ਰਾਮ ਜੀ ਸਾਧਾਂ ਕੋ ਕੁਸੰਗ ਕਾ ਭੈ ਦਿਖਾਵਣ ਨਮਿਤ ਹਾਲ ਹਾਲ ਕਹਿ ਕੈ ਕੂਕ ਮਾਰੀ। ਤਬ ਸਭੀ ਸਾਧ ਏਕਠੇ ਹੋਇ ਗਏ। ਅਰ ਪੂਛਤ ਭਏ ਜੋ ਗਰੀਬ ਨਿਵਾਜ ਇਸ ਪੁਕਾਰ ਕਾ ਕੀ ਪ੍ਰੋਜਨ ਥਾ। ਤਬ ਭਾਈ ਆਇਆ ਰਾਮ ਜੀ ਕਹਿਤ ਭਏ ਸੁਨੋ ਭਾਈ ਸਾਧੋ ਏਹ ਡਾਇਨ ਆਈ ਥੀ। ਜੋ ਇਸ ਜੀਵ ਕਾ ਧਰਮ ਰੂਪ ਕਲੇਜਾ ਨਿਕਾਸ ਲੇਤੀਆਂ ਹੈਂ। ਤੁਸੀ ਇਸ ਕੋ ਆਵਤਾ ਦੇਖਿਆ ਥਾ ਤੋ ਵਰਜਿਆ ਕਿਉਂ ਨਹੀਂ। ਐਸੇ ਸੁਨਕੈ ਸਭ ਸਾਧ ਚਕ੍ਰਤ ਭਏ ਜੋ ਕੈਸੀ ਬ੍ਰਿਧ ਹੈ ਮਾਈ। ਅਰ ਭਾਈ ਜੀ ਕੈਸੇ ਸੰਕਾ ਰਾਖਤੇ ਹੈਂ।"[32] ਇਕ ਵਾਰੀ ਭਾਈ ਰੋਸ਼ਨ ਜੀ ਮੁਘਿਆਣੇ ਦੀ ਧਰਮਸਾਲ ਵਿਚ ਬੈਠੇ ਸਨ ਕਿ ਇਕ ਬੰਦੇ ਨੇ ਆ ਕੇ ਬੇਨਤੀ ਕੀਤੀ, 'ਮਹਾਰਾਜ! ਜੇ ਆਪ ਫਲਾਣੇ ਨੂੰ ਹੁਕਮ ਕਰ ਦਿਓ ਤਾਂ ਮੇਰੇ ਮੁੰਡੇ ਦੀ ਮੰਗਣੀ ਹੋ ਸਕਦੀ ਹੈ। ਜੋ ਸਰ ਬਣ ਸਕਿਆ ਆਪ ਦੀ ਭੇਟਾ ਵੀ ਕਰਾਂਗਾ।' ਭਾਈ ਜੀ ਨੇ ਫ਼ਰਮਾਇਆ, 'ਸੁਨੋ ਭਯਾ! ਜੇਕਰ ਹਮ ਕਉ ਪ੍ਰਮੇਸ਼ੂਰ ਜੀ ਬਲ ਦੇਵੇ। ਤਬ ਇਸ ਕੂਏ ਤੇ ਕਿਸੀ ਕਉ ਨਿਕਾਸ ਡਾਰਉ। ਭਲਾ ਆਪਨੇ ਹਾਥਹੁ ਕਰ ਇਸ ਗਰਤ ਮਹਿ ਸਿਖ ਕਉ ਮੈ ਕੈਸੇ ਪਾਵਉ। ਜੋ ਗ੍ਰਿਹਸਤ ਮਹਾਂ ਚਿੰਤਾ ਕੀ ਖਾਨ ਮਹਾਂ ਪਾਪਾਂ ਕੀ ਖਾਣ, ਮਹਾਂ ਦੂਖਾਂ ਕੀ ਖਾਣ। ਅਰ ਇਸਤ੍ਰੀ ਨਰਕ ਕਾ ਦੁਆਰਾ ਹੈ। ਤਾਂਤੇ ਇਹ ਕਾਮ ਮੁਝ ਤੇ ਨਹੀਂ ਹੋ ਆਵਤਾ।'[33] ਭਾਈ ਰੰਗ ਜੀ ਨੂੰ ਇਸਤ੍ਰੀ ਤੇ ਕੰਧ ਦਾ ਸਰੀਰ ਤੁੱਲ ਲਗਦਾ ਸੀ। ਭਾਈ ਰਾਮ ਦਿਆਲ ਜੀ ਵਿਆਹੇ ਹੋਏ ਸਨ। ਪਰ ਭਾਈ ਅੱਡਣ ਜੀ ਨਾਲ ਪ੍ਰੇਮ ਲੱਗਾ ਤਾਂ ਪਤਨੀ ਨਾਲ ਗੱਲ ਕਰਨੀ ਛੱਡ ਦਿੱਤੀ। ਉਹ ਵਿਚਾਰੀ ਪਤੀ ਦੇ ਪਿੱਛੇ ਸ਼ਾਹਦਰੇ ਪਹੁੰਚੀ। ਉਸ ਨੂੰ ਮਗਰੋਂ ਲਾਹੁਣ ਲਈ ਭਾਈ ਰਾਮ ਦਿਆਲ ਜੀ ਨੇ ਕਈ ਜਤਨ ਕੀਤੇ ਪਰ ਉਹ ਨਾ ਟਲੀ। ਅਖ਼ੀਰ ਇਕ ਦਿਨ ਸੱਦ ਕੇ ਕਹਿਣ ਲੱਗੇ, 'ਅੱਜ ਬੜੇ ਤਕੜੇ ਤਕੜੇ ਲੁਬਾਣੇ ਸਿੱਖ ਧਰਮਸਾਲ ਵਿਚ ਆਏ ਹੋਏ ਹਨ। ਤੂੰ ਜਿਸ ਨੂੰ ਪਸੰਦ ਕਰੇਂ ਮੈਂ ਤੈਨੂੰ ਉਸੇ ਨਾਲ ਤੋਰ ਦਿਆਂ।' ਇਹ ਕਠੋਰ ਬਚਨ ਸੁਣ ਕੇ ਉਸ ਗ਼ਰੀਬ ਦਾ ਮਨ ਟੁੱਟ ਗਿਆ ਤੇ ਉਹ ਰਾਮ ਦਿਆਲ ਜੀ ਦਾ ਪਿੱਛਾ ਛੱਡ ਗਈ।

ਸੇਵਾ ਪੰਥ ਇਕ ਮੱਠ-ਵਾਸੀ ਸੰਪ੍ਰਦਾਇ ਹੈ, ਜਿਹੜੀ ਟੱਬਰਦਾਰੀ ਨੂੰ ਸੇਵਾ ਵਾਲੇ ਉੱਦੇਸ਼ ਦੀ ਪੂਰਤੀ ਵਿਚ ਵਿਘਨ ਸਮਝਦੀ ਹੈ। ਉਂਜ, ਅਣਵਿਆਹੇ ਮੱਠ-ਵਾਸੀਆਂ ਦੀਆਂ ਕੁਰੀਤੀਆਂ ਜਗਤ-ਪ੍ਰਸਿੱਧ ਹਨ। ਮੱਧ-ਕਾਲ ਦੇ ਈਸਾਈ ਮੱਠ-ਵਾਸੀਆਂ ਦੇ ਦੁਰਾਚਾਰ ਬਾਰੇ ਬੜੇ ਨਾਵਲ ਲਿਖੇ ਮਿਲਦੇ ਹਨ, ਪਰ ਸੇਵਾ ਪੰਥੀਆਂ ਬਾਰੇ ਇਸ ਤਰ੍ਹਾਂ ਦੀ ਕੋਈ ਅਫ਼ਵਾਹ ਕਦੀ ਸੁਣਨ ਵਿਚ ਨਹੀਂ ਆਈ। ਇਸ ਦਾ ਇਕ ਕਾਰਨ ਤਾਂ ਕਿਰਤ ਉੱਤੇ ਦਿੱਤਾ ਗਿਆ ਜ਼ੋਰ ਹੈ, ਦੂਜੇ ਖਾਣ-ਪਹਿਨਣ ਵਿਚ ਸੰਜਮ ਦੀ ਵਰਤੋਂ। "ਭਾਈ ਟਹਲ ਦਾਸ ਜੀ ਇਹੁ ਨੇਮ ਰਾਖਿਆ ਜੋ ਤੋਲ ਕੇ ਅਨਾਜ ਥੋੜਾ ਖਾਵਣਾ। ਅਰ ਪ੍ਰੀਤ ਨਾਲ ਬੈਠ ਕੇ ਲਿਖਦੇ ਰਹਿਣਾ।"[34] ਭਾਈ ਦੁਖਭੰਜਨ "ਤਹਾਂ ਇਕਾਂਤ ਬੈਠੇ ਰਹੇ। ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਪਤਰਾ ਅਥਵਾ

---

32. *ਸ੍ਰੀ ਸੰ.ਰ.ਮਾ.*, ਸਫ਼ਾ 121.
33. ਉਹੀ, ਸਫ਼ਾ 141.
34. ਉਹੀ, ਸਫ਼ਾ 404.

ਪੋਥੀ ਕਾ ਲਿਖਤੇ ਰਹਿਤੇ ਥੇ। ਅਰ ਅਧੀ ਰੋਟੀ ਕਾ ਆਹਾਰ ਕਰਹਿ।"[35]

ਕੱਪੜਿਆਂ ਦੇ ਸੰਬੰਧ ਵਿਚ ਵੀ ਸੇਵਾ ਪੰਥੀਆਂ ਨੇ ਕਾਫ਼ੀ ਸੰਕੋਚ ਤੋਂ ਕੰਮ ਲਿਆ ਹੈ। ਭਾਈ ਅੱਡਣ ਜੀ ਤਕ ਇਸ ਪੰਥ ਦੇ ਕੋਈ ਖ਼ਾਸ ਵਖੇਵੇਂ ਵਾਲੇ ਕੱਪੜੇ ਨਹੀਂ ਸਨ ਹੁੰਦੇ। ਚਿੱਟੇ ਕੱਪੜੇ ਪਸੰਦ ਕੀਤੇ ਜਾਂਦੇ ਸਨ। "ਸਾਧ ਜੋ ਭਾਈ ਜੀ ਪਾਸ ਰਹਿਤੇ ਥੇ ਸੋ ਸਿਰ ਪਰ ਸ੍ਵੇਤ ਸਾਫਾ ਬਾਂਧ ਛੋਡਤੇ ਥੇ। ਅਰ ਮੈਲੇ ਲੀੜੇ ਕਿਸੀ ਕਿਸੀ ਕੇ ਹੋਵਹਿ। ਜੋ ਵੈਰਾਗਵਾਨ ਸ਼ੌਕ ਵਾਲੇ ਥੇ ਅਰ ਜੰਗਲ ਜਾਤੇ ਆਵਤੇ ਕੋਈ ਪਰਦੇਸੀ ਸਿਪਾਹੀ ਵਿਗਾਰ ਪਕੜ ਲੇਵੇ। ਅਰ ਪੋਟ ਚੁਕਾਇ ਦੇਵੈ। ਤਬ ਸਾਧ ਅਗੇ ਤੇ ਬੋਲੇ ਕਛ ਨਹੀਂ। ਅਰ ਤਿਸ ਕੀ ਪੋਟ ਪਹੁੰਚਾਇ ਆਵੈ। ਤਬ ਇਹ ਬਾਤ ਸਭ ਕਿਸੀ ਸੁਣੀ ਜੋ ਸਾਧਾਂ ਕੋ ਵਿਗਾਰ ਸਿਪਾਹੀ ਪਕੜ ਲੇਤੇ ਹੈਂ। ਅਰ ਸਾਧ ਅਗੇਤੇ ਏਤਾ ਬਚਨ ਭੀ ਨਹੀਂ ਕਹਿਤੇ ਹੈਂ। ਜੋ ਹਮ ਤੋ ਸਾਧੂ ਹੈਂ। ਪੋਟ ਚੁਕ ਕੈ ਪਹੁਚਾਇ ਦੇਤੇ ਹੈਂ। ਤਬ ਜੋ ਕੋਈ ਸਤਸੰਗੀ ਲੋਗ ਥੇ ਬਾਦਸ਼ਾਹ ਕੇ ਦਿਵਾਨ ਮੁਸੱਦੀ ਹੋਰ ਜੋ ਬਡੇ ਬਡੇ ਸ਼ਾਹ ਲੋਕ ਲਾਹੌਰ ਤੇ ਆਵਤੇ ਥੇ ਸਤਸੰਗਤ ਕਰਨੇ ਨਮਿਤ। ਸੋ ਸਭਨਾਂ ਮਿਲ ਕੈ ਅਰਜ ਕਰੀ ਭਾਈ ਸਾਹਿਬ ਜੀ ਕੇ ਪਾਸ। ਜੋ ਗਰੀਬ ਨਿਵਾਜ ਸਾਧਾਂ ਕਾ ਕੋਈ ਚਿਹਨ ਪ੍ਰਗਟ ਹੋਵੈ। ਜੋ ਬਿਗਾਰ ਤਾਂ ਕੋਈ ਫੜੇ ਨਹੀਂ। ਤਬ ਭਾਈ ਅਡਣ ਸਾਹਿਬ ਜੀ ਬਚਨ ਕੀਆ ਕਿਆ ਭੇਖ ਬਨਾਵਣਾ ਹੈ। ਜੇਤਾ ਦਿਖਾਲਾ ਕਰਨਾ ਹੈ ਸੋ ਕਪਟ ਹੈ।...ਜਬ ਵਾਰੰਵਾਰ ਸਭ ਪ੍ਰੀਤਵਾਨੋ ਅਰਦਾਸ ਕੀਨੀ। ਤਬ ਭਾਈ ਅਡਣ ਜੀ ਤਿਨ ਕੀ ਬੇਨਤੀ ਮਨ ਕੈ ਸਾਧਾਂ ਕੇ ਸੀਸ ਪਰ ਟੋਪੀਆਂ ਪਹਿਰਾਈਆਂ ਪਰ ਸੂਧੀਆਂ ਅਰ ਲਕ ਸਾਫਾ ਇਕਬਰਾ ਵਾ ਡੇਢਾ ਦੀਆ।"[36] *ਜੀਵਨ ਸ੍ਰੀ ਸੰਤ ਰਾਮ ਕਿਸ਼ਨ ਜੀ* ਵਿਚ, ਜੋ ਸ਼ਾਇਦ ਭਾਈ ਵੀਰ ਸਿੰਘ ਜੀ ਦੀ ਕ੍ਰਿਤ ਹੈ, ਲਿਖਿਆ ਹੈ :

> "ਅਕਸਰ ਵੇਰ ਐਸਾ ਹੋਇਆ ਹੈ ਕਿ ਟਿਕਾਣੇ ਦੀ ਇਕ ਕੁਟੀਆ ਵਿਚ ਚਾਰ ਸਾਧੂ ਰਹਿੰਦੇ ਹਨ, ਇਕ ਇਕ ਨੁੱਕਰ ਵਿਚ ਇਕ ਇਕ ਦਾ ਡੇਰਾ ਹੈ। ਹਰ ਕੋਈ ਉਥੇ ਹੀ ਮੁੰਞ ਕੁੱਟ ਕੇ ਵਾਣ ਵੱਟਦਾ ਹੈ। ਟੋਪੀ ਯਾ ਜੇ ਕੇਸਾਧਾਰੀ ਹੈ ਤਾਂ ਨਿੱਕੀ ਪੱਗ, ਲੰਗੋਟੀ ਜਾਂ ਕਛਹਿਰਾ ਤੇ ਸਿਆਲ ਹੋਵੇ ਤਾਂ ਅੱਧੀਆਂ ਬਾਹਾਂ ਦੀ ਕੁੜਤੀ—ਏਹ ਸ਼ੈਆਂ ਹਰੇਕ ਦੀਆਂ ਆਪੋ ਆਪਣੀਆਂ ਵੱਖਰੀਆਂ ਹਨ, ਪਰ ਚਾਦਰਾ ਚਹੁੰਆਂ ਦਾ ਇੱਕੋ ਸਾਂਝਾ ਹੈ। ਜਿਹੜਾ ਕੋਈ ਬਾਹਰ ਕਿਸੇ ਕਾਰਜ ਜਾਂ ਮੁੰਞ ਖ਼ਰੀਦਣ ਜਾਵੇ, ਇਸ ਚਾਦਰੇ ਦੀ ਬੁੱਕਲ ਮਾਰ ਜਾਵੇ, ਫੇਰ ਆ ਕੇ ਟੰਗਣੇ ਤੇ ਧਰ ਦੇਵੇ।"[37]

ਪੱਛਮੀ ਪੰਜਾਬ ਦੇ ਸੇਵਾ ਪੰਥੀ ਡੇਰੇ ਗੁਰਮੁਖੀ ਵਿਦਿਆ ਦੇ ਕੇਂਦਰ ਹੁੰਦੇ ਸਨ। ਕੀਰਤਨ ਦਾ ਪ੍ਰਵਾਹ ਜਾਰੀ ਰਹਿੰਦਾ ਸੀ। ਕਥਾ ਵੀ ਨਹੀਂ ਸੀ ਖੁੰਝਾਈ ਜਾਂਦੀ। ਕਥਾ ਗੁਰੂ ਗ੍ਰੰਥ ਸਾਹਿਬ ਤੋਂ ਛੁੱਟ, ਜਾਂ ਪਾਰਸ ਭਾਗ ਦੀ ਹੁੰਦੀ ਸੀ, ਜਾਂ ਮਸਨਵੀ ਮੌਲਾਨਾ ਰੂਮ ਦੀ ਤੇ ਜਾਂ ਯੋਗ ਵਾਸ਼ਿਸ਼ਟ ਦੀ। ਭਾਈ ਭੱਲਾ ਰਾਮ ਜੀ ਪਾਸ ਜਦੋਂ, "ਔਰ ਬਾਹਰ ਤੇ ਸਾਧ ਸੰਗਤ ਆਵੈ ਤਬ ਜੋ ਸਾਧਾਂ ਕਾ ਸੰਕਲਪ ਹੋਵੈ ਸੋਈ ਕਥਾ ਕਰਾਵਹਿ। ਨਹੀਂ ਤਾਂ ਸਰਬਦਾ ਕਾਲ ਪਾਰਸ ਭਾਗ

---

35. *ਸ੍ਰੀ ਸੰ.ਰ.ਮਾ.*, ਸਫ਼ਾ 430.
36. ਉਹੀ, ਸਫ਼ਾ 73.
37. *ਸੰਤ ਗਾਥਾ*, ਭਾਗ 2, ਤੀਜੀ ਵਾਰ, 1948, ਅੰਮ੍ਰਿਤਸਰ, ਖਾਲਸਾ ਸਮਾਚਾਰ, ਸਫ਼ਾ 7.

ਦੀ ਕਥਾ ਹੋਵੈ ਭਾਈ ਜੀ ਪਾਸ।"[38] "ਗਾਹੜੂ ਏਕ ਸਾਧ ਅਰ ਦੂਸਰਾ ਭਾਈ ਮੰਗੂ ਜੀ। ਏਹ ਦੋਨੋਂ ਫਾਰਸੀ ਪੜੇ ਹੂਏ ਥੇ। ਅਰ ਭਾਈ ਅਡਣ ਸਾਹਿਬ ਜੀ ਪਾਸ ਰਹਿਤੇ ਥੇ ਸੋ ਕਥਾ ਸੁਨਾਵੇਂ ਪਾਰਸ ਭਾਗ ਕੀ ਅਰ ਮਸਨਵੀ ਕੀ।"[39] "ਏਕ ਸਮੇਂ ਸ੍ਰੀ ਗੁਰੂ ਸਾਹਿਬ ਜੀ ਚਪੜਾਲ ਥੇ ਅਰ ਭਾਈ ਬਲੂ ਜੀ ਸਾਹਿਬਾਂ ਕੇ ਚਰਨਾਂ ਪਾਸ ਬੈਠੇ ਹੈਂ ਤੇ ਪਾਰਸ ਭਾਗ ਕੀ ਕਥਾ ਸਾਧ ਬੈਠਾ ਪੜਤਾ ਥਾ...।"[40] "ਏਕ ਦਿਨ ਭਾਈ ਵਸਤੀਰਾਮ ਜੀ ਸ਼ਾਹਪੁਰ ਬੈਠੇ ਹੈਂ ਅਰ ਕਥਾ ਵਿਸਿਸ਼ਟ ਜੀ ਕੀ ਹੋਤੀ ਪਰੀ ਹੈ...।"[41] "ਪੋਥੀ ਕਾ ਵੇਲਾ ਥਾ ਸੋ (ਭਾਈ ਹਜ਼ਾਰੀ ਰਾਮ ਜੀ) ਆਇ ਕੈ ਵਸਿਸ਼ਟ ਜੀ ਕੀ ਪੋਥੀ ਖੋਲਕੈ ਪਢਣੇ ਲਾਗੇ।"[42] ਭਾਈ ਬਾਲਕ ਰਾਮ ਜੀ "ਪਰਮਾਰਥ ਕੇ ਚਿੰਤਨ ਮੈ ਐਸੇ ਸਚੇਤ ਰਹਿਤੇ ਥੇ। ਜੋ ਕੇਤੇ ਧਿਆਇ ਵਾਸਿਸ਼ਟ ਜੀ ਕੇ ਮੁਖਾਗਰ ਪਾਠ ਕਰਤੇ ਜਾਵਹਿ...।"[43] ਵਾਸਿਸ਼ਟ ਨੂੰ ਸੰਸਕ੍ਰਿਤ ਤੋਂ ਭਾਸ਼ਾ ਵਿਚ ਪਲਟਾਉਣ ਦੇ ਜ਼ਿੰਮੇਵਾਰ ਵੀ ਅੱਡਣ ਜੀ ਸਨ। ਇਕ ਵਾਰੀ ਸ਼ਾਹਦਰੇ ਵਿਚ ਕੁੱਝ ਸ਼ਾਹਾਂ ਨੇ ਵਾਸਿਸ਼ਟ ਦੀ ਕਥਾ ਰਖਵਾਈ। ਉਨ੍ਹਾਂ ਅੱਡਣ ਸ਼ਾਹ ਜੀ ਨੂੰ ਵੀ ਪਧਾਰਨ ਲਈ ਬੇਨਤੀ ਕੀਤੀ। ਅੱਡਣ ਜੀ ਆਪਣੇ ਨਾਲ ਚਾਰ ਸਾਧੂ ਲੈ ਗਏ ਤੇ ਉਨ੍ਹਾਂ ਨੂੰ ਪਰਦੇ ਪਿੱਛੇ ਬਹਿ ਕੇ ਪੰਡਿਤ ਦੇ ਮੂੰਹੋਂ ਨਿਕਲੇ ਸ਼ਬਦ ਲਿਖੀ ਜਾਣ ਦੀ ਆਗਿਆ ਕੀਤੀ। 'ਸੋ ਕਿਸ ਵਾਸਤੇ ਐਸੇ ਯਤਨ ਕੀਆ ? ਆਗੇ ਵਸਿਸ਼ਟ ਕੀ ਕਥਾ ਬਹੁਤ ਦੁਰਲਭ ਥੀ। ਜੋ ਬੜੇ ਧਨਾਢ ਇਕਤ੍ਰ ਹੋਵੈਂ ਅਰ ਬਹੁਤ ਹੀ ਭੇਟ ਚਢਾਵੈਂ, ਤਬ ਪੰਡਤ ਕੋਈ ਸਲੋਕ ਦੋਇ ਚਾਰ ਕੀ ਕਥਾ ਸੁਨਾਵਤਾ ਥਾ। ਐਸੀ ਦੁਰਲਭ ਕਥਾ ਕੋ ਜਾਨ ਕੈ ਉੱਦਮ ਕੀਆ, ਜੋ ਭਾਸ਼ਾ ਹੋਵੈ ਏਹ ਗ੍ਰੰਥ, ਤਬ ਸਾਧ ਸੰਗਤ ਮੈ ਕਥਾ ਸੌਖੀ ਹੋਵੇਗੀ, ਨਹੀਂ ਤਾਂ ਗਰੀਬਾਂ ਸਾਧਾਂ ਨੂੰ ਕੌਣ ਸੁਨਾਂਵਦਾ ਹੈ ?' ਇਹ ਵਿਚਾਰ ਕੇ ਸਾਧੂ ਪਰਦੇ ਵਿਚ ਬਿਠਾ ਦਿੱਤੇ ਤੇ ਪੰਡਿਤ ਨੂੰ ਉਨ੍ਹਾਂ ਦਾ ਪਤਾ ਨਾ ਲੱਗਣ ਦਿੱਤਾ। ਜਦੋਂ ਭੋਗ ਪਿਆ ਤਾਂ ਸਾਧੂ ਵੀ ਆਪਣਾ ਕੰਮ ਮੁਕਾ ਚੁੱਕੇ ਸਨ। "ਪੀਛੇ ਕੇਤਕ ਕਾਲ ਪੰਡਤ ਕੋ ਖਬਰ ਭਈ ਜੋ ਵਸਿਸ਼ਟ ਭਾਸ਼ਾ ਕਰ ਲੀਆ ਹੈ ਸਾਧਾਂ। ਮੇਰੀ ਕਥਾ ਸੁਨਤੇ ਹੀ ਤਬ ਪੰਡਤ ਆਇ ਕੈ ਪਿਟਣੈ ਰੋਵਣੇ ਲਾਗਾ। ਅਰ ਕਹਿਆ ਜੋ ਇਹ ਵਸਿਸ਼ਟ ਆਪ ਭਾਸ਼ਾ ਤੋ ਕੀਆ ਹੈ। ਪਰ ਚਰਖੇ ਚਰਖੇ ਵਸਿਸ਼ਟ ਪੜ੍ਹੀਐਗਾ। ਇਸਕਾ ਅਦਬ ਕਛ ਨਾ ਰਹੇਗਾ ਤੁਮਨੇ ਬੜਾ ਜੁਲਮ ਕੀਆ ਹੈ। ਜਬ ਪੰਡਤ ਬਹੁਤ ਕਲਪਿਆ ਤਬ ਭਾਈ ਸਾਹਿਬ ਜੀ ਵਿਚਾਰਿਆ ਏਸਕੋ ਰਾਜੀ ਕਰੀਐ ਬਹੁੜ ਬਹੁਤ ਧਨ ਪੰਡਤ ਕੋ ਦੇਕੈ ਰਾਜੀ ਕੀਆ ਅਰ ਕਹਿਆ ਅਬ ਜੋ ਕਛ ਹੋਵਣਾ ਥਾ ਸੋ ਤੋ ਹੋ ਚੁਕਾ ਹੈ ਆਪ ਪਾਸ ਬੈਠ ਕੈ ਸੁਧਾਇ ਛਡੋ ਅਰ ਰਾਜੀ ਭੀ ਹੋਵਉ। ਐਸੇ ਜਬ ਪੰਡਤ ਕੋ ਬਹੁਤ ਧਨ ਦੀਆ। ਤਬ ਪੰਡਤ ਰਾਜੀ ਹੋਇਕੈ ਪਾਸ ਬੈਠਕੈ ਸੁਧਾਇਆ। ਅਰ ਕਹੂੰ ਕਹੂੰ ਅਲੰਕਾਰੋਂ ਕਾ ਨਿਰੂਪਨ ਕੇ ਚੁੜਾਲਾ ਕਾ ਏਕ ਚਲਿਤ੍ਰ ਜੋ ਨਹੀਂ ਲਿਖਿਆ ਹੂਆ ਸੋ ਸਾਧਾਂ ਆਪੇ ਹੀ ਨਹੀਂ ਲਿਖੇ।"[44] ਐਸੇ ਭਾਈ ਅੱਡਣ ਸਾਹਿਬ ਜੀ ਵਸਿਸ਼ਟ ਜੀ ਕੀ ਭਾਸ਼ਾ ਕਰਾਈ ਹੈ। ਭਾਈ ਸਹਿਜ ਰਾਮ ਜੀ ਬਾਰੇ ਜ਼ਿਕਰ ਆਉਂਦਾ ਹੈ ਕਿ "ਸੰਤਾਂ ਕੀਆਂ ਪਰਚੀਆਂ

38. *ਸ੍ਰੀ ਸੰ.ਰ.ਮਾ.*, ਸਫ਼ਾ 320.
39. ਉਹੀ, ਸਫ਼ਾ 293.
40. ਉਹੀ, ਸਫ਼ਾ 324.
41. ਉਹੀ, ਸਫ਼ਾ 397.
42. ਉਹੀ, ਸਫ਼ਾ 372.
43. ਉਹੀ, ਸਫ਼ਾ 380.
44. ਉਹੀ, ਸਫ਼ੇ 253-54.

ਕੇਤੀਆਂ ਬਨਾਵਤੇ ਹੈਂ।" ਇਕ ਵਾਰੀ ਇਨ੍ਹਾਂ ਇਕ ਪਿੰਡ ਵਿਚ ਠਹਿਰਨ ਤੋਂ ਨਾਂਹ ਕਰ ਦਿੱਤੀ ਤਾਂ ਪਿੰਡ ਵਾਲਿਆਂ ਨੂੰ ਇਨ੍ਹਾਂ ਦੇ ਮਨਾਉਣ ਲਈ ਇਕ ਬੜਾ ਮਜ਼ੇਦਾਰ ਢੰਗ ਸੁੱਝਾ। ਉਹ ਇਕ ਮੁੰਡਾ ਲੈ ਆਏ ਤੇ ਬੇਨਤੀ ਕਰਨ ਲੱਗੇ, 'ਜੀ! ਇਸ ਨੂੰ ਸੁਖਮਨੀ ਕੰਠ ਕਰਾ ਦਿਓ ਤੇ ਇਕ ਗੁਟਕਾ ਲਿਖ ਦਿਉ।' ਭਾਈ ਜੀ ਝੱਟ ਮੰਨ ਗਏ। ਭਾਈ ਆਇਆ ਰਾਮ ਜੀ ਦੇ ਦਾਸ ਭਾਈ ਰੋਚੀ ਰਾਮ "ਸਭ ਸਿਖਾਂ ਕੋ ਗੁਰਮਤਿ ਕਾ ਘਸ ਪਾਵਹਿ। ਜੋ ਸਬਦ ਬਾਨੀ ਕੰਠ ਕਰਾਵਹਿ। ਆਪ ਗੁਰਮੁਖੀ ਅੱਖਰ ਸਿਖਾਂ ਕੋ ਪੜ੍ਹਾਵਹਿ ਜੋ ਕਿਸੀ ਪ੍ਰਕਾਰ ਕੋਈ ਗੁਰਮਤ ਕੋ ਮਤ ਅੰਗੀਕਾਰ ਕਰਤਾ ਹੋਵੈ।"[45] ਭਾਈ ਭਲਾ ਰਾਮ ਜੀ ਦੇ ਇਕ ਸੇਵਕ ਭਾਈ ਸੇਵਾ ਰਾਮ ਨੇ ਜਦੋਂ ਮਿੱਠਿਆਂ ਵਿਚ ਡੇਰਾ ਪਾਇਆ ਤਾਂ "ਸਿਖਾਂ ਕੋ ਗੁਰਮਤ ਕਾ ਬਡਾ ਘਸ ਪੜਾ ਜੋ ਗੁਰਮੁਖੀ ਅਖਰ ਕੇਤੇ ਪੜ੍ਹਤੇ ਭਏ।"[46] ਭਾਈ ਦੁਖਭੰਜਨ ਜੀ ਨੇ ਅਨੇਕਾਂ ਗ੍ਰੰਥ ਤੇ ਪੋਥੀਆਂ ਲਿਖ ਲਿਖ ਕੇ ਗੁਰਦੁਆਰਿਆਂ ਵਿਚ ਸਥਾਪਿਤ ਕੀਤੀਆਂ।

ਦੇਸ ਦੀ ਵੰਡ ਤੋਂ ਪਹਿਲਾਂ, ਦੂਰ ਉੱਤਰ-ਪੱਛਮੀ ਤੇ ਦੱਖਣੀ ਪੰਜਾਬ ਦੇ ਹਿੰਦੂ ਸਿੱਖਾਂ ਵਿਚ ਸਾਹਿੱਤਿਕ ਲਿਖਾ-ਪੜ੍ਹੀ ਦੀ ਲਿਪੀ ਗੁਰਮੁਖੀ ਸੀ। ਦੇਵਨਾਗਰੀ ਦਾ ਰਿਵਾਜ ਬਹੁਤ ਘੱਟ ਸੀ।[47] ਹਿੰਦੀ ਲਿਖਣ ਵਾਸਤੇ ਵੀ ਗੁਰਮੁਖੀ ਅੱਖਰ ਹੀ ਵਰਤੇ ਜਾਂਦੇ ਸਨ। ਗੁਰਮੁਖੀ ਦੇ ਇਸ ਸਰਬ ਵਿਆਪੀ ਪ੍ਰਚਾਰ ਦੇ ਜ਼ਿੰਮੇਵਾਰ, ਬਹੁਤ ਕਰ ਕੇ, ਸੇਵਾ ਪੰਥੀ ਸਾਧੂ ਹੀ ਸਨ। ਇਨ੍ਹਾਂ ਦਾ ਇਹ ਪ੍ਰਚਾਰ ਸਿੰਧ ਤਕ ਪਹੁੰਚਿਆ ਹੋਇਆ ਸੀ। ਇਨ੍ਹਾਂ ਲੋਕਾਂ ਨੇ ਨਿਤ-ਵਰਤੋਂ ਵਾਲੀ ਪੰਜਾਬੀ ਨੂੰ ਤਾਂ ਘੱਟ ਅਪਣਾਇਆ ਹੈ ਪਰ ਹਿੰਦੀ ਦੇ ਪਿੰਡ-ਆਕਾਰ ਵਾਲੀ, ਬਣਾਉਟੀ ਸਾਧ-ਪੰਜਾਬੀ ਵਿਚ ਕਾਫ਼ੀ ਰਚਨਾ ਕੀਤੀ ਹੈ। ਹੁਣ ਤਕ ਵੀ ਵਿਦਵਾਨ ਸੇਵਾ ਪੰਥੀਆਂ ਦੀ ਸਾਹਿੱਤਿਕ ਰਚਨਾ ਦੀ ਟਕਸਾਲੀ ਬੋਲੀ ਇਹੀ ਤੁਰੀ ਆਉਂਦੀ ਹੈ। ਸੰਤ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਨੇ ਆਪਣੀ ਮ੍ਰਿਤੂ ਤੋਂ ਪਹਿਲਾਂ ਸੇਵਾ ਪੰਥ ਸੰਬੰਧੀ ਇਕ ਵੱਡਾ ਗ੍ਰੰਥ ਤਿਆਰ ਕਰਵਾਇਆ ਸੀ, ਜਿਸ ਦਾ ਨਾਂ *ਪ੍ਰੇਮ ਪ੍ਰਕਾਸ਼* ਹੈ। ਉਸ ਦੀ ਬੋਲੀ ਇਹੀ ਸਾਧਾਂ ਵਾਲੀ ਰਲਗੱਡ 'ਗੁਰਮੁਖੀ ਬੋਲੀ' ਹੈ, ਜਿਸ ਨੂੰ ਨਾ ਪੂਰੀ ਤਰ੍ਹਾਂ ਹਿੰਦੀ ਕਿਹਾ ਜਾ ਸਕਦਾ ਹੈ ਨਾ ਪੰਜਾਬੀ। ਪੰਜਾਬ ਵਿਚ ਇਸ ਪੰਜਾਬੀ-ਹਿੰਦੀ ਦੀ ਪਰੰਪਰਾ ਬੜੀ ਪੁਰਾਣੀ ਤੇ ਅਮੀਰ ਹੈ। ਅਨੇਕ ਹਿੰਦੂ-ਸਿੱਖ ਵਿਦਵਾਨ ਇਸੇ ਨੂੰ ਆਪਣੀ ਰਚਨਾ ਦਾ ਮਾਧਿਅਮ ਬਣਾਉਂਦੇ ਰਹੇ ਹਨ। ਪਰ ਅੱਜਕੱਲ ਪ੍ਰਧਾਨ ਰੁਚੀ ਪੰਜਾਬੀ ਦੇ ਨਿਰੋਲ ਤੇ ਜਮਹੂਰੀ ਰੂਪ ਨੂੰ ਅਪਣਾਉਣ ਦੀ ਹੈ। ਸਾਧਾਂ ਵਾਲੀ 'ਗੁਰਮੁਖੀ ਬੋਲੀ' ਜਾਂ ਪੰਜਾਬੀ-ਹਿੰਦੀ ਵਾਲੀ ਸ਼ੈਲੀ ਨਾਲ ਹੁਣ ਕੇਵਲ ਉਨ੍ਹਾਂ ਮੁੱਠੀ ਭਰ ਧਾਰਮਿਕ ਬਿਰਤੀਆਂ ਵਾਲੇ ਵਿਦਵਾਨਾਂ ਦਾ ਸੰਬੰਧ ਹੈ, ਜਿਹੜੇ ਆਧੁਨਿਕ ਪੰਜਾਬੀ ਤੇ ਹਿੰਦੀ ਸਾਹਿੱਤਾਂ ਦੀਆਂ ਮੂਲ ਧਾਰਾਵਾਂ ਤੋਂ ਅਸਲੋਂ ਅਭਿੱਜ ਹਨ।

ਸੇਵਾ ਪੰਥੀਆਂ ਨੇ ਜਿਹੜਾ ਸਾਹਿੱਤ ਰਚਿਆ ਹੈ, ਉਹ ਕਵਿਤਾ ਵਿਚ ਵੀ ਹੈ ਤੇ

---

45. *ਸ੍ਰੀ ਸੰ.ਰ.ਮਾ.*, ਸਫ਼ਾ 161.

46. ਉਹੀ, ਸਫ਼ਾ 381.

47. "ਪਿਛਲੀ ਸ਼ਤਾਬਦੀ ਵਿਚ ਆਰੀਆ ਸਮਾਜ ਤੇ ਸਨਾਤਮ ਧਰਮ, ਆਦਿ ਧਾਰਮਕ ਅੰਦੋਲਨਾਂ ਦੇ ਕਾਰਣ ਪੰਜਾਬ ਵਿਚ ਦੇਵਨਾਗਰੀ ਲਿਪਿ ਦਾ ਪ੍ਰਚਾਰ ਬਹੁਤ ਵਧ ਗਿਆ ਹੈ ਕਿਉਂਕਿ ਇਹਨਾਂ ਅੰਦੋਲਨਾਂ ਦੇ ਸੰਚਾਲਕ ਪੰਜਾਬ ਤੋਂ ਬਾਹਰਲੇ ਨੇਤਾ ਸਨ, ਜੋਹੜੇ ਹਿੰਦੀ ਬੋਲਦੇ ਅਤੇ ਦੇਵਨਾਗਰੀ ਵਿਚ ਲਿਖਦੇ ਸਨ।"

*[ਪੰਜਾਬੀ ਪ੍ਰਕਾਸ਼ (ਰਿਸਾਲਾ), ਜੂਨ 1936 ਵਿਚ ਡਾਕਟਰ ਰਘੁਵੀਰ ਦੇ ਲੇਖ 'ਪੰਜਾਬੀ ਲਿਪਿ ਦਾ ਵਿਕਾਸ', ਸਫ਼ਾ 11]*

ਵਾਰਤਕ ਵਿਚ ਵੀ। ਪੰਜਾਬੀ ਗੱਦ ਵਿਚ, ਸੂਤਰੀ, ਸਿੱਧਾਂਤ-ਨਿਰੂਪਕ, ਪ੍ਰਸ਼ਨੋਤਰੀ, 'ਵਿਵੇਕ ਸਾਰ' ਮੌਜੂਦ ਹੈ, ਜਿਸ ਨੂੰ ਸਾਡੇ ਸਾਹਿੱਤ ਦੀਆਂ ਨਿਰੋਲ ਦਾਰਸ਼ਨਿਕ ਕਿਰਤਾਂ ਵਿਚ ਇਕ ਅਹਿਮ ਸਥਾਨ ਪ੍ਰਾਪਤ ਹੋਣਾ ਚਾਹੀਦਾ ਹੈ। ਬਾਕੀ ਕਿਤਾਬਾਂ, ਜਿਨ੍ਹਾਂ ਵਿਚ ਜੀਵਨੀਆਂ, ਸਾਖੀਆਂ, ਟੀਕੇ ਤੇ ਫ਼ਾਰਸੀ ਜਾਂ ਸੰਸਕ੍ਰਿਤ ਵਿੱਚੋਂ ਅਨੁਵਾਦ ਸ਼ਾਮਿਲ ਹਨ, ਆਮ ਕਰਕੇ ਉਸੇ ਬੋਲੀ ਵਿਚ ਹਨ, ਜਿਸ ਨੂੰ ਮੈਂ 'ਗੁਰਮੁਖੀ ਬੋਲੀ' ਜਾਂ 'ਪੰਜਾਬੀ-ਹਿੰਦੀ' ਦੇ ਨਾਂ ਦਿੱਤੇ ਹਨ।

ਡਾ. ਗੁਰਮੁਖ ਸਿੰਘ, ਜਿਨ੍ਹਾਂ ਨੇ ਸੇਵਾ ਪੰਥ ਬਾਰੇ, ਮੇਰੇ ਕੰਮ ਤੋਂ ਬਾਅਦ, ਇਸ ਪੰਥ ਉੱਤੇ ਖੋਜ ਜਾਰੀ ਰੱਖ ਕੇ ਪੀ-ਐਚ.ਡੀ. ਦੀ ਡਿਗਰੀ ਹਾਸਲ ਕੀਤੀ ਹੈ, ਮੇਰੇ ਵੱਲੋਂ *ਪਾਰਸ ਭਾਗ* (1952) ਵਿਚ ਸੇਵਾ ਪੰਥੀਆਂ ਦੇ ਰਚੇ ਸਾਹਿੱਤ ਦੀ ਦਿੱਤੀ ਗਈ ਸੂਚੀ ਨੂੰ ਵਧਾ ਕੇ, ਇਉਂ ਤਰਤੀਬ ਦੇਣੀ ਪਸੰਦ ਕਰਦੇ ਹਨ:

1. ਭਾਈ ਸਹਿਜ ਰਾਮ ਰਚਿਤ
   (ੳ) ਪਰਚੀ ਭਾਈ ਕਨ੍ਹਈਆ ਜੀ (ਵਾਰਤਕ)
   (ਅ) ਪਰਚੀ ਭਾਈ ਅੱਡਣ ਸ਼ਾਹ ਜੀ ਕੀ (ਕਵਿਤਾ)
   (ੲ) ਪਰਚੀ ਭਾਈ ਸੇਵਾ ਰਾਮ ਜੀ (ਕਵਿਤਾ)
   (ਸ) ਪਰਚੀ ਰਾਬਿਆ ਜੀ (ਕਵਿਤਾ)
   (ਹ) ਪਰਚੀ ਅਵੈਸ ਕਰਨੀ ਜੀ ਕੀ (ਕਵਿਤਾ)
   (ਕ) ਪਰਚੀ ਮਨਸੂਰ ਜੀ ਕੀ (ਕਵਿਤਾ)
   (ਖ) ਪਰਚੀ ਫੁਜ਼ੈਲ ਜੀ ਕੀ (ਕਵਿਤਾ)
   (ਗ) ਸਾਖੀਆਂ ਭਾਈ ਅੱਡਣ ਸ਼ਾਹ ਜੀ (ਵਾਰਤਕ)
   (ਘ) ਪੋਥੀ ਆਸਾਵਰੀਆਂ (ਵਾਰਤਕ)
   (ਙ) ਬਚਨ ਗੋਬਿੰਦ ਲੋਕਾਂ ਕੇ (ਵਾਰਤਕ)
   (ਚ) ਸੁਖਨ ਫਕੀਰਾਂ ਕੇ (ਵਾਰਤਕ)
2. ਸਾਧੂ ਸਦਾ ਨੰਦ ਰਚਿਤ[48]
   (ੳ) ਸਿੱਧਾਂਤ ਰਹਸਯ ਗ੍ਰੰਥ
   (ਅ) ਵਿਗਿਆਨ ਅਰਕ ਟੀਕਾ (ਟੀਕਾ ਜਪੁ ਜੀ)
   (ੲ) 35 ਉਪਨਿਸ਼ਦਾਂ ਦਾ ਅਨੁਵਾਦ
   (ਸ) ਟੀਕਾ ਵਿਚਾਰ ਮਾਲਾ
   (ਹ) ਗਿਆਨ ਕਸੌਟੀ
   (ਕ) ਵਾਸਿਸ਼ਟ (ਚੌਪਈਆਂ ਵਿਚ)
   (ਖ) ਟੀਕਾ ਵਿਵੇਕ ਸਾਰ
   (ਗ) ਵਿਦਿਆ ਨਿਧਿ
3. ਭਾਈ ਲਾਲਾ ਰਾਮ ਰਚਿਤ:
   (ੳ) ਗੁਰ ਬਿਲਾਸ (ਕਵਿਤਾ)
   (ਅ) ਸ੍ਰੀ ਗੁਰ ਜਸ ਹੁਲਾਸ (ਕਵਿਤਾ)

---

48. *ਸ੍ਰੀ ਚਰਣ ਹਰਿ ਵਿਸਥਾਰ*, ਸਫ਼ਾ 133.

(ੲ) ਸ੍ਰੀ ਗੁਰ ਜਸ ਪ੍ਰਕਾਸ਼ (ਕਵਿਤਾ)
(ਸ) ਬਾਰਾ ਮਾਹ ਸ੍ਰੀ ਗੁਰੂ ਸਾਹਿਬ ਸਿੰਘ ਬੇਦੀ (ਕਵਿਤਾ)
(ਹ) ਬਾਰਾ ਮਾਹ ਸ੍ਰੀ ਗੁਰੂ ਸਾਹਿਬ ਸਿੰਘ ਬੇਦੀ (ਭਾਗ ਦੂਜਾ) (ਕਵਿਤਾ)
(ਕ) ਬਾਰਾ ਮਾਹ ਸ੍ਰੀ ਗੁਰੂ ਸੂਰਜ ਸਿੰਘ ਜੀ ਕਾ (ਕਵਿਤਾ)

4. ਭਾਈ ਸੋਭਾ ਰਾਮ ਰਚਿਤ :
(ੳ) ਸੰਤ ਮਾਲ (ਕਵਿਤਾ)
(ਅ) ਗੁਰ ਬਿਲਾਸ ਗੁਰੂ ਸਾਹਿਬ ਸਿੰਘ ਬੇਦੀ (ਕਵਿਤਾ)

5. ਅੱਡਣ ਸ਼ਾਹ ਰਚਿਤ :
ਵਿਵੇਕ ਸਾਰ ਜਾਂ ਭਾਈ ਦਇਆ ਰਾਮ—ਅੱਡਣ ਜੀ ਪ੍ਰਸ਼ਨੋਤਰੀ

6. ਗੋਪਾਲ ਦਾਸ ਰਚਿਤ :
ਬ੍ਰਹਮ ਗਿਆਨ

7. ਭਾਈ ਰਾਮ ਕਿਸ਼ਨ ਰਚਿਤ :
ਜਪੁ ਪਰਮਾਰਥ (ਵਾਰਤਕ)

8. ਸਾਧੂ ਦਯਾ ਸਿੰਘ ਰਚਿਤ :
ਪ੍ਰੇਮ ਪ੍ਰਕਾਸ਼ (ਵਾਰਤਕ)

9. ਹਰਿਦਿਆਲ ਜੀ ਭੱਖਰ ਰਚਿਤ :
ਅੰਤਰ ਰਾਮਾਇਣ

10. ਅਤਰ ਸਿੰਘ ਰਚਿਤ :
ਸੰਤ ਰਤਨ ਮਾਲਾ (ਵਾਰਤਕ)

11. ਸੰਤ ਕਿਰਪਾਲ ਸਿੰਘ ਰਚਿਤ :
(ੳ) ਸ੍ਰੀ ਗੁਰੂ ਗ੍ਰੰਥ ਸਾਹਿਬ—ਸੰਪ੍ਰਦਾਈ ਟੀਕਾ (10 ਜਿਲਦਾਂ)
(ਅ) ਜ਼ਫ਼ਰਨਾਮਾ ਸਟੀਕ (ਵਾਰਤਕ)

12. ਲਾਲ ਚੰਦ ਰਚਿਤ :
ਸ਼੍ਰੀ ਸੰਤ ਰਤਨ ਮਾਲਾ (ਵਾਰਤਕ)

13. ਸੰਤ ਸ਼ਾਮ ਸਿੰਘ ਜੀ ਰਚਿਤ :
ਭਗਤ ਪ੍ਰੇਮ ਪ੍ਰਕਾਸ਼ (ਵਾਰਤਕ)

14. ਅਲਗ਼ੱਜ਼ਾਲੀ ਦੀ ਫ਼ਾਰਸੀ ਰਚਨਾ 'ਕੀਮੀਆਇ-ਸਆਦਤ' ਦਾ ਅਨੁਵਾਦ :
ਪਾਰਸ ਭਾਗ (ਵਾਰਤਕ)

15. ਮਹੰਤ ਤੀਰਥ ਸਿੰਘ ਰਚਿਤ :
(ੳ) ਜਪੁ ਬੋਧ (ਵਾਰਤਕ)
(ਅ) ਸਿਧ ਗੋਸਟਿ ਸਟੀਕ (ਵਾਰਤਕ)

16. ਸੰਤ ਸੁਰਜੀਤ ਸਿੰਘ ਰਚਿਤ :
    ਸਾਰਕੁਤਾਵਲੀ ਸਟੀਕ (ਵਾਰਤਕ)
17. ਸੰਤ ਮੰਨਾ ਸਿੰਘ ਰਚਿਤ :
    ਪ੍ਰਜਾਯ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ (ਵਾਰਤਕ)
18. ਯੋਗ ਵਾਸਿਸ਼ਟ ਭਾਸ਼ਾ
19. ਮਸਨਵੀ ਭਾਸ਼ਾ (ਵਾਰਤਕ)

ਸੇਵਾ ਪੰਥ ਬਾਰੇ ਇਕ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਕਿਸੇ ਡੇਰੇਦਾਰ ਨੇ ਆਪਣੇ ਆਪ ਨੂੰ ਗੁਰੂ ਨਹੀਂ ਅਖਵਾਇਆ। ਡੇਰੇ ਬਣੇ,ਬੜੇ ਵੱਡੇ ਵੱਡੇ ਤੇ ਡੇਰੇਦਾਰ ਸੰਤ ਵੀ ਹੋਏ ਹਨ ਬੜੇ ਵੱਡੇ ਵੱਡੇ, ਪਰ 'ਭਾਈ' ਦੀ ਪਦਵੀ ਤੋਂ ਅਗਾਂਹ ਦੀ ਝਾਕ ਕਿਸੇ ਨੂੰ ਨਹੀਂ ਹੋਈ। ਵੱਡਿਆਂ ਵਿਚ ਸੰਤਾਂ ਜਾਂ ਸੇਵਕਾਂ ਦਾ ਬਾਕਾਇਦਾ ਸਿਲਸਿਲਾ ਤੁਰਦਾ ਆ ਰਿਹਾ ਹੈ। ਨਵਾਂ ਡੇਰੇਦਾਰ, ਡੇਰੇ ਦੇ ਮੁਖੀ ਸੰਤ ਦਾ ਪਰਖਿਆ-ਚੰਡਿਆ ਸਾਧ ਹੁੰਦਾ ਹੈ ਤੇ ਉਸ ਨੂੰ ਖੋਟੇ ਕਰਮ ਤਿਆਗ ਕੇ ਸਦਗੁਣ ਗ੍ਰਹਿਣ ਕਰਨ ਦਾ ਚੋਖਾ ਅਭਿਆਸ ਹੋ ਗਿਆ ਹੁੰਦਾ ਹੈ। "ਏਹ ਬਡਿਆਂ ਸਾਧਾਂ ਕੀ ਰੀਤਿ ਹੈ ਜੋ ਲਾਇਕਵੰਦ ਹੋਵੈ ਤਿਸ ਕੋ ਡੇਰੇ ਕੀ ਟਹਿਲ ਦੇਨੀ ਅਪਨਾ ਪਰਾਇਆ ਛੋਟਾ ਬਡਾ ਇਹੁ ਭੇਦ ਕੋਈ ਨ ਕਲਪਾ ਉਠਾਵਨੀ ਅਗੇ ਲਾਇਕੀ ਭੀ ਏਹ ਨ ਦੇਖਨੀ ਜੋ ਮਾਇਆ ਕੇ ਬਿਵਹਾਰ ਮੈ ਚਤਰ ਹੈ। ਨ ਜੋ ਸਾਂਤਿਕੀ ਗੁਨਾ ਕਰ ਸੋਭਤ ਹੈ ਸੋ ਲਾਇਕਵੰਦ ਅਰ ਜੋ ਭਾਈ ਸੇਵਾ ਰਾਮ ਜੀ ਕਾ ਭੇਖ ਧਾਰੀ ਸੋ ਸਭੇ ਗੁਰਭਾਈ ਹੈ।"[49] ਜਾਣ ਵਾਲਾ ਸੰਤ ਜਦੋਂ ਨਵੇਂ ਡੇਰੇਦਾਰ ਨੂੰ ਸੇਵਾ ਦੀ ਸੌਂਪਣੀ ਕਰਦਾ ਹੈ ਤਾਂ ਇਕ ਉਚੇਚੀ ਰਸਮ ਹੁੰਦੀ ਹੈ। ਡੇਰੇਦਾਰ ਨਵੇਂ ਮਹੰਤ ਦੇ ਸਾਹਮਣੇ ਇਕ ਝਾੜੂ ਤੇ ਇਕ ਛੰਨਾ ਰੱਖ ਕੇ ਮੱਥਾ ਟੇਕ ਦੇਂਦਾ ਹੈ ਤੇ ਇਸੇ ਨਾਲ ਡੇਰੇ ਦੀ ਮਹੰਤੀ ਤਬਦੀਲ ਹੋ ਜਾਂਦੀ ਹੈ।

ਝਾੜੂ ਤੇ ਛੰਨਾ ਸੇਵਾ ਪੰਥ ਦੇ ਪ੍ਰੇਰਕ ਪ੍ਰਯੋਜਨਾਂ ਦੇ ਢੁੱਕਵੇਂ ਸੰਕੇਤ ਹਨ।

---

49. *ਸ੍ਰੀ ਸੰ.ਰ.ਮਾ.*, ਸਫ਼ਾ 158.

# 'ਜਪੁ' ਹਰੀਏ ਜੀ ਕਾ

ਮੇਰੀ ਨਿਜੀ ਲਾਇਬ੍ਰੇਰੀ ਵਿਚ ਇਕ ਹੁਣ ਤਕ ਅਗਿਆਤ ਮਹਾਂ ਕਵੀ, ਹਰੀਆ ਜੀ ਦੀ ਰਚਨਾ ਦੇ ਅੱਠ ਖਰੜੇ ਸਾਂਭੇ ਹੋਏ ਹਨ, ਇਨ੍ਹਾਂ ਵਿੱਚੋਂ ਦੋ ਵਿਚ ਉਸ ਦੀ ਸੰਪੂਰਨ ਰਚਨਾ ਮਿਲਦੀ ਹੈ ਤੇ ਬਾਕੀ ਛਿਆਂ ਵਿਚ ਚੋਣਵੀਆਂ ਰਚਨਾਵਾਂ ਦਿੱਤੀਆਂ ਹੋਈਆਂ ਹਨ। ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਸ ਕਵੀ ਦੀ ਸਾਰੀ ਰਚਨਾ ਦੀ ਪ੍ਰਸਤਾਵਿਤ ਛਾਪ ਦੀ ਭੂਮਿਕਾ ਵਿਚ ਮੈਂ ਇਨ੍ਹਾਂ ਖਰੜਿਆਂ ਦੀ ਪ੍ਰਾਪਤੀ ਦੇ ਬਾਅਦ, ਇਨ੍ਹਾਂ ਦੇ ਰਚਿਆਰ ਦੀ ਭਾਲ ਵਿਚ ਮਾਲਵੇ ਦੇ ਕਾਫ਼ੀ ਇਲਾਕੇ ਦੇ ਰਟਨ ਦੀ ਸਾਰੀ ਕਹਾਣੀ ਦੇ ਦਿੱਤੀ ਹੈ। ਇਸ ਲਈ ਏਥੇ ਮੈਂ ਉਸ ਵਿਸਤਾਰ ਵਿਚ ਜਾਣ ਦੀ ਲੋੜ ਨਹੀਂ ਸਮਝਦਾ, ਪਰ ਕਵੀ ਦੀ ਰਚਨਾ ਦੀ ਘੱਟੋ-ਘੱਟ ਇਕ ਵੰਨਗੀ ਦਾ ਸੁਆਦ ਚਖਾਉਣ ਲਈ, ਏਥੇ ਉਸ ਦੇ ਸੰਕਲਨ ਦੀ ਮੁੱਢਲੀ ਕਿਰਤ 'ਜਪੁ' ਦਾ ਪਾਠ ਦਿੱਤਾ ਜਾ ਰਿਹਾ ਹੈ। ਹਰੀਆ ਜੀ ਦੀ ਇਹ ਰਚਨਾ ਗੁਰੂ ਨਾਨਕ ਦੇਵ ਦੇ ਵਿਆਪਕ ਪ੍ਰਭਾਵ ਦਾ ਬੜਾ ਸੁੰਦਰ ਨਮੂਨਾ ਹੈ ਤੇ ਮਾਲਵੇ ਵਿਚ ਗ਼ੈਰ-ਮੁਸਲਿਮ ਦੇਸੀ ਧਰਮ-ਵਿਚਾਰ ਦੇ ਵਹਾਉ ਨੂੰ ਦਰਸਾਉਣ ਵਾਲੀ ਬੜੀ ਕੀਮਤੀ ਦਸਤਾਵੇਜ਼ ਹੈ।

ਇਸ ਕਵੀ ਬਾਰੇ ਜੋ ਸੂਚਨਾ ਮਿਲ ਸਕੀ ਹੈ, ਉਸ ਦਾ ਸਾਰ ਇਹ ਹੈ:

* ਕਵੀ ਦਾ ਡੂੰਘਾ ਤੇ ਸ਼ਰਧਾਲੂ ਸੰਬੰਧ ਬਾਬਾ ਪ੍ਰਿਥੀ ਚੰਦ-ਬਾਬਾ ਮਿਹਰਬਾਨ ਵਾਲੇ 'ਛੋਟੇ ਮੇਲ' ਨਾਲ ਹੈ।
* ਮਲਵਈ ਲੋਕ, ਆਮ ਤੌਰ ਉੱਤੇ, ਕਵੀ ਦਾ ਨਾਂ ਉਸ ਦੇ ਵੱਡੇ ਭਰਾ ਦੇ ਨਾਂ ਨਾਲ ਜੋੜ ਕੇ, 'ਹਰੀਆ-ਬਾਲਾ' ਉਚਾਰਦੇ ਹਨ।
* ਬਾਬਾ ਪ੍ਰਿਥੀ ਚੰਦ-ਬਾਬਾ ਮਿਹਰਬਾਨ ਵਾਲੇ 'ਛੋਟੇ ਮੇਲ' ਵਿੱਚੋਂ ਫੁੱਟੀ ਹੋਈ 'ਦੀਵਾਨਾ' ਸ਼ਾਖ਼ ਦਾ ਮੋਢੀ ਬਾਲੇ ਨੂੰ, ਬਲਕਿ ਹਰੀਏ-ਬਾਲੇ ਦੇ ਜੁੱਟ ਨੂੰ ਮੰਨਿਆ ਜਾਂਦਾ ਹੈ। ਮਾਲਵਾ ਦੇਸ ਰਟਨ ਦੀ *ਸਾਖੀ ਪੋਥੀ* ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਸੰਗ ਵਿਚ 'ਦੀਵਾਨਿਆਂ' ਦਾ ਜ਼ਿਕਰ ਵੇਖਿਆ ਜਾ ਸਕਦਾ ਹੈ।
* ਹਰੀਆ ਜੀ ਦੇ ਵੱਡੇ ਭਰਾ ਬਾਲਾ ਜੀ ਦੀ ਕੋਈ ਰਚਨਾ ਨਹੀਂ ਮਿਲਦੀ।
* ਹਰੀਆ ਜੀ ਦਾ ਗ੍ਰੰਥ, ਮੁਖ ਤੌਰ ਉੱਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਸਾਹਿੱਤਿਕ ਭਾਂਡਿਆਂ ਤੇ ਰੀਤਾਂ ਨੂੰ ਸਾਹਮਣੇ ਰੱਖ ਕੇ ਤੁਰਦਾ ਹੈ। ਜਪੁ ਤੋਂ ਇਲਾਵਾ ਸੁਖਮਨੀ, ਅੱਖਰੀ, ਗੋਸਟਿ, ਬਾਰਾਮਾਹਾ ਤੇ ਵਾਰ ਵਾਲੇ ਰੂਪ ਵੀ ਇਸ ਗ੍ਰੰਥ ਵਿਚ ਮਿਲਦੇ ਹਨ। ਤਕਰੀਬਨ ਸਾਰੀ ਰਚਨਾ ਰਾਗਾਂ ਅਨੁਸਾਰ ਵੰਡੀ ਹੋਈ ਹੈ।
* ਕਵੀ ਨੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਦੇ ਸਾਹਿੱਤਿਕ ਭਾਂਡਿਆਂ, ਰਾਗਾਂ ਤੇ ਛੰਦਾਂ ਦੀ ਵਰਤੋਂ ਕਰ ਕੇ ਆਪਣੀ ਮੌਲਿਕਤਾ ਦਾ ਸਬੂਤ ਦੇਣ ਦਾ ਜਤਨ ਕੀਤਾ ਹੈ। 'ਮੰਤ੍ਰ', 'ਮਾਤ੍ਰਾ', 'ਵਿਗਤੀ-ਸੁਗਤੀ' ਤੇ 'ਠੂਠਾ' ਵਰਗੇ ਸਿਰਲੇਖਾਂ ਥੱਲੇ ਹੋਈ ਰਚਨਾ ਇਸ ਰੁਚੀ ਦੀ ਗਵਾਹੀ ਭਰਦੀ ਹੈ।

* ਹਰੀਆ ਜੀ ਦੇ ਸਾਹਿੱਤਿਕ ਕਲਾਵੇ ਵਿਚ ਢੇਰ ਸਾਰੀ ਦੇਵ-ਮਾਲਾ, ਗੋਰਖ, ਨਾਗਾਰਜੁਨ, ਸ੍ਰੀ ਰਾਮ, ਸ੍ਰੀ ਕ੍ਰਿਸ਼ਣ, ਗੁਰੂ ਨਾਨਕ ਦੇਵ, ਬਾਬਾ ਮਿਹਰਬਾਨ ਅਤੇ ਸਾਰੇ ਪ੍ਰਸਿੱਧ ਭਗਤਾਂ ਤੋਂ ਛੁੱਟ ਸੱਸੀ ਤੇ ਹੀਰ ਵੀ ਮੌਜੂਦ ਹਨ।
* ਬੋਲੀ ਉੱਤੇ ਇਸ ਕਵੀ ਦਾ ਅਧਿਕਾਰ ਉਸਤਾਦਾਂ ਵਾਲਾ ਹੈ। ਉਸ ਨੇ ਕੇਂਦਰੀ ਪੰਜਾਬੀ, ਲਹਿੰਦੀ ਪੰਜਾਬੀ, ਬ੍ਰਜੀ, ਹਿੰਦੀ ਤੇ ਸਾਧ ਭਾਸ਼ਾ ਨੂੰ ਇੱਕੋ ਜਿਹੀ ਕੁਸ਼ਲਤਾ ਨਾਲ ਵਰਤਿਆ ਹੈ।
* ਪੰਜਾਬ ਦੇ ਇਕ ਹੋਰ ਬਹੁਤ ਘੱਟ ਜਾਣੇ ਜਾਂਦੇ ਮਹਾਂ ਕਵੀ, ਭਾਈ ਦਰਬਾਰੀ ਨੇ, ਜੋ ਆਪ ਵੀ 'ਛੋਟੇ ਮੇਲ' ਨੂੰ ਮੰਨਣ ਵਾਲਾ ਸੀ, ਹਰੀਆ ਜੀ ਦੀ ਰਚਨਾ ਦਾ ਸੰਪਾਦਨ ਕੀਤਾ ਸੀ।

ਮੈਨੂੰ ਆਸ ਹੈ, ਸਾਰੀ ਰਚਨਾ ਦੇ ਸਾਹਮਣੇ ਆਉਣ ਉਪਰੰਤ, ਆਪਣੀ ਰਚਨਾ ਦੇ ਆਕਾਰ, ਪ੍ਰਕਾਰ ਤੇ ਗੁਣਾਂ-ਲੱਛਣਾਂ ਕਰਕੇ ਇਹ ਵੱਡਾ ਕਵੀ, ਪੰਜਾਬ ਦੇ ਸਾਹਿੱਤ ਵਿਚ ਆਪਣਾ ਅਸਥਾਨ ਆਪ ਬਣਾਉਣ ਦੇ ਸਮਰੱਥ ਹੋਵੇਗਾ।

ਹਰੀਆ ਜੀ ਦੀ ਇਸ ਰਚਨਾ 'ਜਪੁ' ਦੇ ਪਾਠ ਨੂੰ ਮੇਰੇ ਪੁਸਤਕਾਲੇ ਦੇ ਖਰੜਿਆਂ ਨਾਲ ਮੇਲ ਕੇ ਖ਼ਾਸ ਖ਼ਾਸ ਫ਼ਰਕ ਦੱਸਣ ਤੇ ਸਟਿੱਪਣ ਕਰਨ ਦੀ ਸੇਵਾ ਨਿਭਾਉਣ ਦੀ ਕਿਰਪਾ ਮੇਰੇ ਮਿੱਤਰ ਡਾ. ਗੁਰਚਰਨ ਸਿੰਘ (ਪਟਿਆਲਾ) ਨੇ ਕੀਤੀ ਹੈ, ਜਿਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ।

## ਜਪੁ ਹਰੀਏ ਜੀ ਕਾ

297/ ੧ੴ ਸਤਿ ਬਾਬਾ ਨਾਨਕੁ ॥ ਰਾਗੁ ਆਸਾ

### ਜਪੁ

ਆਦਿ ਸਚੁ ਨਿਰੰਜਨੁ ਨਿਰੀਕਾਰੁ ॥
ਛਤ੍ਰੀਹ ਜੁਗ ਰਹਿਆ ਧੁੰਧੂਕਾਰੁ ॥
ਸਚਿ ਨਾਮਿ ਕੀਆ ਅੰਕਾਰੁ ॥[1]
ਮਨਸਾ ਧਾਰਿ ਸਿਰਿਆ ਸੈਸਾਰੁ ॥[2]
ਮਨਸਾ ਤੇ ਉਤਪਨਿ[3] ਤੀਨੇ ਦੇਵ ॥
ਦੇਵ ਵਡਿਆਈ ਲਾਏ ਸੇਵ ॥
ਏਕੁ[4] ਕਵਾਉ ਕੀਤੀ ਪ੍ਰਭਿ ਦਾਤਿ ॥
ਤਿਸਤੇ ਹੋਏ ਚਾਰੇ ਭਾਤਿ ॥
ਪਾਣੀ ਅਗਨਿ ਧਰਤੀ ਅੰਡੁ ॥
ਪਵਣੁ ਪਾੜਿ ਕੀਆ ਤ੍ਰਿਖੰਡੁ ॥

---

1. ਇਹ ਤੁਕ ਹੱਥ-ਲਿਖਤ ਨੰ: 368-ਬੀ ਵਿਚ ਨਹੀਂ ਹੈ।
2. ਸੰਸਾਰੁ (ਹ.ਲਿ. ਨੰ: 368-ਬੀ)
3. ਉਤਪਨਿ (ਹ.ਲਿ. ਨੰ: 366)
4. ਏਕ (ਹ:ਲਿ. ਨੰ: 366)

ਤ੍ਰਿਹੁ ਖੰਡਾ ਤੇ ਹੂਆ ਵਿਸਥਾਰੁ॥
ਹਰੀਆ ਪ੍ਰਭੁ ਜਾਣੈ ਅਗਮ ਅਪਾਰੁ॥
ਆਦੇਸੁ ਸਚ ਨਾਮ ਕੂੰ ਆਦੇਸੁ॥
ਆਦਿ ਅੰਤਿਮ ਮੋ ਸਿਰਿ ਜਿਸੁ ਲੇਖੁ॥੧॥

ਕਈ ਖੰਡ ਕੀਏ ਬਹੁ ਭਾਤਿ॥
297/ਅ ਕਈ ਚੰਦ੍/ਸੂਰਜ ਦਿਨੁ ਰਾਤਿ॥
ਕਈ ਪਤਾਲ ਪੁਰੀਆ ਅਕਾਸ॥
ਕਈ ਧਰਤੀ ਸੁਮੇਰ ਕਉਲਾਸ॥
ਕਈ ਰਾਜੇ ਥਾਪੇ ਇੰਦ੍॥
ਕਈ ਸਾਇਰ ਖੀਰ ਸਮੁੰਦ੍॥
ਕਈ ਸਿਧ ਬੁਧ ਸੁਰ ਨਾਥ॥
ਕਈ ਬੇਦ ਪੜਹਿ ਹਰਿ ਕਾਥ॥
ਕਈ ਸੁਰਤੇ ਸੁਰਤਿ ਵਖਾਣਹਿ॥
ਬੇਸੁਮਾਰ ਕਾ ਅੰਤੁ ਨ ਜਾਣਹਿ॥
ਤੇਰੀ ਰਚਨਾ ਤੁਮ ਹੀ ਜਾਨੀ॥
ਹਰੀਆ ਦੇਖ ਰਹਿਆ ਹੈਰਾਨੀ॥
ਆਦੇਸੁ ਸਚ ਨਾਮ ਕੂੰ ਆਦੇਸੁ॥
ਆਦਿ ਅੰਤਿਮ ਮੋ ਸਿਰਿ ਜਿਸੁ ਲੇਖੁ॥੨॥

ਕਈ ਜੀਅ ਜੋਗ ਜੁਗਤਿ ਕੇ ਵਾਸੀ॥
ਕਈ ਜੀਅ ਤਪੇ ਰਖੀਸਰ ਮੋਨਿ ਸੰਨਿਆਸੀ॥
ਕਈ ਕੀਤੇ ਅਠਸਠਿ ਤੀਰਥ ਥਾਨ[5]॥
298/ ਕਈ ਜੀਅ ਨਾ/ਵਨਹਾਰ ਸੁਜਾਨ॥
ਕਈ ਦੇਵਤੇ ਕੋਟ ਤੇਤੀਸ॥
ਕਈ ਜੀਅ ਲਖਮਣ ਹਣਵੰਤ ਚੀਸ॥
ਕਈ ਕੀਨੀ ਭਾਰ ਅਠਾਰਹ ਵਣਰਾਇ॥
ਹਰੀਆ ਪ੍ਰਭਿ ਕੀਤੀ ਤਾ ਕੀ ਸੁਧਿ ਨ ਪਾਇ॥
ਆਦੇਸੁ ਸਚ ਨਾਮ ਕੂ ਆਦੇਸੁ॥
ਆਦਿ ਅੰਤਿਮ ਮੋ ਸਿਰਿ ਜਿਸੁ ਲੇਖੁ॥੩॥

298/ਅ ਕਈ ਜੀਅ ਦੈਤ ਦਾਨੋ ਅਹੰਕਾਰੀ॥
ਕਈ ਜੀਅ ਮੁਗਧ ਭਏ ਅਣਚਾਰੀ॥
ਕਈ ਜੀਅ ਅਕਿਰਤਘਣ ਕੂੜਿਆਰ॥
ਕਈ ਚੋਰ ਉਠਾਵਹਿ ਭਾਰ॥

5. ਨਾਥੁ (ਹ.ਲਿ. ਨੰ: 368-ਬੀ)

ਕਈ ਜੀਅ ਤੰਤ ਮੰਤ[6] ਮਸਾਣ ਜਾਵਹਿ[7] ॥
ਕਈ ਜੀ/ਅ ਨਟ ਬੇਡੇ ਬਾਜੀ ਪਾਵਹਿ ॥
ਕਈ ਜੀਅ ਧਾਵਤ ਰਹਹਿ ਦਿਨੁ ਰਾਤਿ ॥
ਕਈ ਜੀਅ ਕਰਹਿ ਜੀਅ ਘਾਤ ॥
ਕਈ ਜੀਅ ਜਾਤੀ ਵੰਤ ॥
ਕਈ ਜੀਅ ਕੁਲ ਨੀਚ ਨੀਚੰਤ ॥
ਕਈ ਜੀਅ ਨਿੰਦਾ ਕਰਹਿ ਜਾਨਿ ਅਜਾਨਿ ॥
ਛੋਡਿ ਵਿਗੂਤੇ[8] ਹਰਿ ਹਰਿ ਬਾਨਿ ॥
ਕਈ ਜੀਅ ਪਰ ਨਾਰੀ ਰਾਤੇ ॥
ਕਈ ਜੀਅ ਮਾਇਆ ਮਾਤੇ ॥
ਕਈ ਜੀਅ ਭਏ ਮੁਚੁ ਰੋਗੀ[9] ॥
ਹਰੀਆ ਕਈ ਜੀਅ ਸੰਜੋਗ[10] ਵਿਜੋਗੀ ॥
ਆਦੇਸੁ ਸਚ ਨਾਮ ਕੂੰ ਆਦੇਸੁ[11] ॥
ਆਦਿ ਅੰਤਿਮ ਮੋ ਸਿਰਿਜਿਸੁ ਲੇਖੁ ॥੪॥

ਕਈ ਜੀਅ ਪੰਖੀ ਅਕਾਸਿ ॥
299/ ਕਈ ਜੀਅ ਰੂਪ ਬਿਰਖ[12] ਕੈ ਵਾਸਿ ॥
ਕਈ ਜੀਅ ਜਲ ਮਹਿ ਰਹਤੇ ॥
ਕਈ ਜੀਅ ਤ੍ਰਿਖਾ ਤਨਿ ਸਹਤੇ ॥
ਕਈ ਜੀਅ ਸਿੰਘ ਸਿਆਲ ॥
ਕਈ ਜੀਅ ਵਸਹਿ ਪੈਆਲ ॥
ਕਈ ਜੀਅ ਪਸੂ ਖੜੁ ਖਾਹਿ ॥
ਕਈ ਜੀਅ ਗਜ ਅਸੁ ਨਚਣ ਪਾਹਿ ॥
ਕਈ ਜੀਅ ਮਿਸਟਾ ਕੇ ਭਛ ॥
ਕਈ ਜੀਅ ਰਹਹਿ ਅਭਛ ॥
ਕਈ ਜੀਅ ਮਾਟੀ ਅਹਾਰੁ ॥
ਕਈ ਜੀਅ ਮਾਸ[13] ਪਿਆਰੁ ॥
ਕਈ ਜੀਅ ਨਾਦਿ ਅਹਾਰੀ ॥
ਕਈ ਜੀਅ ਪਉਨਾਧਾਰੀ ॥

---

6. ਤੰਤਮਤ (ਹ.ਲਿ. ਨੰ: 366)
7. ਜਗਾਵਹਿ (ਹ.ਲਿ. ਨੰ: 366)
8. ਵਿਗੁਤੇ (ਹ.ਲਿ. ਨੰ: 366)
9. ਮੁਚ ਰੋਗੀ (ਹ.ਲਿ. ਨੰ: 366)
10. ਸੰਜੋਗਿ (ਹ.ਲਿ. ਨੰ: 368-ਬੀ)
11. ਅਦੇਸੁ (ਹ.ਲਿ. ਨੰ: 366)
12. ਬਿਰਖੈ (ਹ.ਲਿ. ਨੰ: 368-ਬੀ)
13. ਮਾਸਿ (ਹ.ਲਿ. ਨੰ: 368-ਬੀ)

ਕਈ ਜੀਅ ਨਾਮਿ[14] ਅਹਾਰੁ॥
ਰਹਹਿ ਮਮੂਰ ਨ ਹੋਵਹਿ ਭਾਰੁ॥
ਕਈ ਜੀਅ ਗਣ ਭੂਤ ਪਰੇਤ॥
ਕਈ ਜੀਅ ਲਾਲ ਜਵਾਹਰ[15] ਮੋਤੀ ਸੇਤ॥
ਕਈ ਜੀਅ ਲਖ ਚਉਰਾਸੀ॥
299/ਅ ਆਵਹਿ ਜਾਵਹਿ ਬਧੇ[16] ਰਾਸੀ॥
ਇਕਸ ਕਵਾਵ ਕਾ ਨਿ ਆਵੈ ਵੀਚਾਰੁ॥
ਹਰੀਆ ਪ੍ਰਭੁ ਜਾਣੈ ਸਿਰਜਣੁਹਾਰੁ॥
ਆਦੇਸੁ ਸਚ ਨਾਮ ਕੂੰ ਆਦੇਸੁ॥
ਆਦਿ ਅੰਤਿਮ ਮੋ ਸਿਰਿਜਿਸੁ ਲੇਖ॥੫॥

ਚਾਰਿ ਖਾਣੀ ਪ੍ਰਭਿ ਥਾਪੀ ਜਾਤਿ॥
ਇਕਿ ਸੁੰਨ[17] ਇਕਿ ਬੋਲਹਿ ਭਾਤਿ॥
ਸਿਰਿ ਸਿਰਿ ਪੂਰੇ ਰਿਜਕੁ ਬਣਾਇਆ॥
ਵਧੈ ਨ ਘਟੈ ਨ ਮਿਟੈ ਮਿਟਾਇਆ॥
ਲਖ ਚਉਰਾਸੀਹ ਕਾ ਸਚਾ ਕੀਆ॥
ਸਚੇ ਤੇ ਓਪਤਿ ਸਚਾ ਥੀਆ॥
ਅਪਣੈ ਸਰੂਪਿ ਮਨੁਛੁ ਉਪਾਇਆ॥
ਆਪੁ ਰਖਿ ਵਿਚਿ ਅਮਰੁ ਚਲਾਇਆ॥
ਹਰੀਆ ਹਿਰਦੈ ਵੁਠਾ ਜੋਤੀ ਸਰੂਪੁ॥
ਸੇਸ ਨਾਗ ਕੂ ਦਿਖਾਇਆ ਰੂਪੁ॥
ਆਦੇਸੁ ਸਚ ਨਾਮ ਕੂੰ ਆਦੇਸੁ॥
ਆਦਿ ਅੰਤਿਮ ਮੋ ਸਿਰਿਜਿਸੁ ਲੇਖੁ॥੬॥

300/ ਸੇਸ ਨਾਗੁ[18] ਸਚੁ ਨਾਮੁ ਵਖਾਣੈ॥
ਏਕਸ[19] ਬਿਨਾ ਹੋਰ ਕਿਸੈ ਨ ਜਾਣੈ[20]॥
ਨਾਮ[21] ਤ੍ਰਿਖਾ ਮਨਿ ਮੁਚੁ ਲਾਗੀ ਨਹੀ ਅਘਾਵੈ॥
ਸਹੰਸਰ[22] ਮੁਖ ਦੁਇ ਸਹੰਸਰ ਜਿਹਬਾ ਪਾਵੈ॥

---

14. ਨਾਮ (ਹ.ਲਿ. 368-ਬੀ)
15. ਜਵੇਹਰ (ਹ.ਲਿ. ਨੰ: 366)
16. ਬਾਧੇ (ਹ.ਲਿ. ਨੰ: 366)
17. ਸੁਨ (ਹ.ਲਿ. ਨੰ: 368-ਬੀ)
18. ਨਾਗ (ਹ.ਲਿ. ਨੰ: 368-ਬੀ)
19. ਇਕਸ (ਹ.ਲਿ. ਨੰ: 366)
20. ਹ.ਲਿ. ਨੰ: 368-ਬੀ ਵਿਚ ਇਹ ਸਾਰੀ ਤੁਕ ਨਹੀਂ ਹੈ।
21. ਨਾਮੁ (ਹ.ਲਿ. ਨੰ: 366)
22. ਸਹੰਸ੍ਰ (ਹ.ਲਿ. ਨੰ: 366)

ਨਾਮੁ ਸਿਮਰਿ[23] ਭੈਆ ਬਲਵੰਤੁ (॥)[24]
ਹਰੀਆ[25] ਪ੍ਰਭਿ ਵਾਡੀਆਇਆ[26] ਅਪਣਾ ਸੰਤੁ ॥
ਆਦੇਸੁ ਸਚ ਨਾਮ ਕੂੰ ਆਦੇਸੁ[27] ॥
ਆਦਿ ਅੰਤਿਮ ਮੋ ਸਿਰਿਜਿਸੁ ਲੇਖੁ ॥੭॥

ਸੇਸ ਨਾਗ ਕੂੰ[28] ਠਾਕੁਰੁ ਬੁਲਾਏ ॥
ਏਕ ਅਮਾਨ ਰਖਹੁ ਸੰਤ ਭਾਏ ॥
ਸੇਸ ਨਾਗ ਮੂੰਡੁ[29] ਨਿਵਾਇਆ ॥
ਕਰਹੁ ਉਤਾਰਿ ਸਿਰਿ ਤ੍ਰਿਖੰਡੁ ਟਿਕਾਇਆ ॥
ਰਾਈ ਸਮਾਨਿ ਨ ਜਾਨੈ ਸਿਰਿ[30] ਭਾਰੁ ॥
ਅੰਤਰਿ ਹਿਰਦੇ ਨਾਮ ਅਹੰਕਾਰੁ ॥
ਸੇਸ ਨਾਗ ਕੂੰ ਤ੍ਰਿਖੰਡੁ ਨ ਭਾਖੀ ॥
300/ਅ ਜਿ ਕਵਨ ਅਮਾਨ ਠਾਕੁਰਿ ਰਾ/ਖੀ ॥
ਜਿਉ ਕਾਗਦ ਗੁਡੀਆ ਰਹਤ ਅਧਾਮਿ ॥
ਸੂਤਿ ਡੋਰਿ[31] ਬਾਰਕ[32] ਧਿਆਨਿ (॥)
ਠਾਕੁਰ ਨਦਰੀ ਨਉਤਨ ਨਾਮੁ ਧਿਆਇਆ ॥
ਸਿਰਿ ਤ੍ਰਿਖੰਡੁ ਸੇਸ ਨਾਗੁ ਅਧਾਮਿ[33] ਬਹਰਾਇਆ ॥
ਨਾਮ ਕੀ ਵਡਿਆਈ ਆਪਿ[34] ਵਖਾਣੀ ॥
ਹਰੀਐ ਮੂਰਖਿ ਤਿਲੁ ਨਹੀਂ ਜਾਣੀ ॥
ਆਦੇਸੁ ਸਚ ਨਾਮ ਕੂੰ ਆਦੇਸੁ[35] ॥
ਆਦਿ ਅੰਤਿਮ ਮੋ ਸਿਰਿਜਿਸੁ ਲੇਖੁ ॥੮॥

ਨਾਮ ਕਥਾ ਸੁਣਹੁ ਜਨ ਭਾਈ ॥
ਸੁਣਿ ਨਾਮੁ ਬ੍ਰਹਮੇ ਲਿਵਲਾਈ ॥

---

23. ਸਿਮਰਿ ਨਾਮੁ (ਹ.ਲਿ. ਨੰ: 366)
24. () ਭਾਵ ਹੈ ਕਿ ਇਨ੍ਹਾਂ ਵਿਚ ਆਈ ਚੀਜ਼ ਅਸੀਂ ਵਧਾਈ ਹੈ।
25. ਹਰੀ ਦਾਸ (ਹ.ਲਿ. ਨੰ: 366)
26. ਵਡੀਆਇਆ (ਹ.ਲਿ. ਨੰ: 366)
27. ਅਦੇਸ (ਹ.ਲਿ. ਨੰ: 368-ਬੀ)
28. ਕੂ (ਹ.ਲਿ. ਨੰ: 368-ਬੀ)
29. ਮੂਡ (ਹ.ਲਿ. ਨੰ: 366)
30. ਸਿਰ (ਹ.ਲਿ. ਨੰ: 366)
31. ਢੋਰਿ (ਹ.ਲਿ. ਨੰ: 366)
32. ਬਾਰ (ਹ.ਲਿ. ਨੰ: 368-ਬੀ)
33. ਅਧਮਿ (ਹ.ਲਿ. ਨੰ: 366)
34. ਆਖਿ (ਹ.ਲਿ. ਨੰ: 366)
35. ਅਦੇਸ (ਹ.ਲਿ. ਨੰ: 368-ਬੀ)

ਚਾਰਿ ਬੇਦ ਉਚਰੇ ਮਨਿ ਲਾਇ॥
ਚਉ ਮੁਖਿ ਥੀਆ ਰਹਿਆ ਅਘਾਇ॥
ਸੁਣਿ ਨਾਮ ਕਾ ਏਹੁ ਪਰਭਾਉ॥
ਬਹੁੜਿ ਨ ਵਿਆਪੈ ਦੂਜਾ ਭਾਉ॥੯॥
ਸੁਣਿ ਨਾਮੁ ਸੰਕਰਿ ਲਾਇਆ ਧਿਆਨੁ॥
301/ ਮਾਇਆ ਤਿ/ਆਗੀ ਪਾਇਆ ਮਾਨੁ॥
ਸੁਣਿ ਸਨਕਾਦਕ ਭਏ ਚਿਰੁ ਜੀਵੇ॥
ਸਿਧ ਚਉਰਾਸੀਹ ਅਮਰੁ ਸੁਣਿ ਥੀਵੇ॥
ਸੁਣਿ ਨਾਮ ਕਾ ਏਹੁ ਪਰਭਾਉ॥
ਬਹੁੜਿ ਨ ਵਿਆਪੈ ਦੂਜਾ ਭਾਉ॥੧੦॥

ਸੁਣਿ ਨਾਮੁ ਹੂਏ ਸਭ ਦੇਵ[36]॥
ਸੁਣਿ ਸੁਣਿ ਲਾਗੇ[37] ਹਰਿ ਕੀ ਸੇਵ[38]॥
ਸੁਣਿਐ ਪਵਣੁ ਪਾਣੀ ਰਜ ਤੇਜੁ॥
ਸੁਣਿ ਸੁਣਿ ਆਇਆ ਬ੍ਰਹਮ ਕਾ ਭੇਦੁ॥
ਸੁਣਿ ਨਾਮ ਕਾ ਏਹੁ ਪਰਭਾਉ॥
ਬਹੁੜਿ ਨ ਵਿਆਪੈ ਦੂਜਾ ਭਾਉ॥੧੧॥

ਸੁਣਿਐ ਇੰਦ੍ਰ ਚੰਦ੍ਰ ਸੂਰੁ॥
ਸੁਣਿ ਸੁਣਿ ਨਾਮ ਭਏ[39] ਮਹਸੂਰੁ॥
ਸੁਣਿ ਨਾਮੁ ਭਗਤਾ ਭੈਆ ਵਿਗਾਸੁ॥
ਹਰੀਆ ਜੋ ਜੋ ਸੁਣੈ ਸੁ ਹੋਇ ਖਲਾਸੁ॥
ਸੁਣਿ ਨਾਮ ਕਾ ਏਹੁ ਪਰਭਾਉ॥
302/ ਬਹੁੜਿ ਨ ਵਿਆ/ਪੈ ਦੂਜਾ ਭਾਉ॥੧੨॥

ਸੁਣਿ ਮੰਨ[40] ਕੀ ਮਿਤਿ ਕਹੀ ਨ ਜਾਇ॥
ਜੇ ਕੋ ਕਹੈ ਪਰੈ ਰਹਿ ਜਾਇ॥
ਏਤੀ ਸੁਰਤਿ ਨ ਏਤਾ ਧਿਆਨੁ॥
ਜਿ[41] ਮੰਨੇ ਕਾ ਬਹਿ ਕਰੇ ਮਿਆਨੁ॥
ਸਚਿ ਨਾਮਿ ਜਿਸੈ ਮਨੁ ਮਾਨਿਆ (॥)
ਹੂਆ ਅਮਰੁ[42] ਤ੍ਰਿਹੁ ਖੰਡੀ ਜਾਨਿਆ॥੧੩॥

---

36. ਦੇਵਾ (ਹ.ਲਿ. ਨੰ: 366)
37. ਲਾਗੈ (ਹ.ਲਿ. ਨੰ: 368-ਬੀ)
38. ਸੇਵਾ (ਹ.ਲਿ. ਨੰ: 366)
39. ਭਏ (ਹ.ਲਿ. ਨੰ: 366)
40 ਮੰਨੇ (ਹ.ਲਿ. ਨੰ: 366)
41. ਜਿ ਕੋ (ਹ.ਲਿ. ਨੰ: 366)
42. ਅੰਮਰੁ (ਹ.ਲਿ. ਨੰ: 366)

ਮੰਨੇ[43] ਪੰਚਾਂ ਕਾ ਹੋਇ ਬਿਨਾਸੁ ॥
ਮੰਨੇ ਊਧ ਕਵਲਿ ਪਰਗਾਸੁ ॥
ਮੰਨੇ ਕਰੇ ਨਾਮ ਵਖਾਣੁ ॥
ਮੰਨੇ ਘਟਿ ਵਸੈ[44] ਭਗਵਾਨੁ (॥)
ਸਚਿ ਨਾਮਿ ਜਿਸੈ ਮਨੁ ਮਾਨਿਆ ॥
ਹੂਆ ਅਮਰੁ ਤ੍ਰਿਹੁ ਖੰਡੀ ਜਾਨਿਆ ॥੧੪॥
ਮੰਨੈ ਛੋਡਿ ਜਾਇ ਜਮਦੂਤੁ ॥
ਮੰਨਿਐ[45] ਬਹੁੜਿ ਨ ਹੋਵੈ ਪੂਤੁ ॥
ਮੰਨਿਐ ਚਿਤੁ ਗੁਪਤੁ ਨ ਪੂਛੈ ॥
ਮੰਨਿਐ ਮਗਿ ਮਥਿ[46] ਨ ਪੂਛੈ[47] ॥
302/ ਸਚਿ ਨਾਮਿ ਜਿਸ ਮਨੁ ਮਾ/ਨਿਆ ॥
ਹੂਆ ਅਮਰੁ ਤ੍ਰਿਹੁ ਖੰਡੀ ਜਾਨਿਆ ॥੧੫॥
ਮੰਨਿਐ[45] ਬੰਧਨ ਤੇ ਹੋਇ ਖਲਾਸੁ ॥
ਮੰਨਿਐ ਸਰਬ ਦੂਖਾ ਕਾ ਨਾਸੁ ॥
ਮੰਨੈ ਨਿਰਭਉ ਪਦਵੀ ਜਾਇ ॥
ਮੰਨਿਐ ਠਾਕੁਰ ਸੰਗਿ ਸਮਾਇ ॥
ਸਚਿ ਨਾਮਿ ਜਿਸੈ ਮਨੁ ਮਾਨਿਆ ॥
ਹੂਆ ਅਮਰੁ ਤ੍ਰਿਹੁ ਖੰਡੀ[48] ਜਾਨਿਆ ॥੧੬॥

ਮੰਨੇ ਹਰਿ ਤੇ ਹੋਵੈ ਦੂਜਾ ॥
ਮੰਨਿਐ ਧਰਮ ਰਾਇ ਕਰੇ ਨਿਤ ਪੂਜਾ ॥
ਮੰਨਿਐ ਸਗਲ ਪਰਵਾਰੁ ਤਰਾਏ ॥
ਮੰਨਿਐ ਹਰੀਆ ਅਨਹਦ[49] ਵਾਜੇ ਵਾਏ ॥
ਸਚ ਨਾਮਿ ਜਿਸਹਿ ਮਨੁ ਮਾਨਿਆ ॥
ਹੂਆ ਅਮਰੁ ਤ੍ਰਿਹੁ ਖੰਡੀ ਜਾਨਿਆ ॥੧੭॥

ਗੁਰਮੁਖਿ ਮੰਨੇ[50] ਗੁਰਮੁਖਿ ਤਰਿਆ (॥)
302/ਅ ਗੁਰ ਮਿਲਿ ਮਨੂਆ ਹੋਵੈ ਹਰਿਆ (॥)/

---

43. ਮਨੇ (ਹ.ਲਿ. ਨੰ: 366)
44. ਬਸੈ (ਹ.ਲਿ. ਨੰ: 366-ਬੀ)
45. ਮੰਨਿਐ (ਹ.ਲਿ. ਨੰ: 366)
46. ਪੰਥਿ (ਹ.ਲਿ. ਨੰ: 366)
47. ਮੂਛੇ (ਹ.ਲਿ. ਨੰ: 366)
48. ਤ੍ਰਿਹੁਖੰਡੀ (ਹ.ਲਿ. ਨੰ: 366)
49. ਮਨਹਦ (ਹ.ਲਿ. ਨੰ: 366)
50. ਮਨੇ (ਹ.ਲਿ. ਨੰ: 366)

ਗੁਰਮੁਖੁ ਸੇਵਕੁ ਪੰਜਿਹ ਢਾਏ॥
ਪੰਜਾ[51] ਕੀ ਪਰ ਕਿਰਤਿ ਚਲਾਏ॥
ਪੰਜਾ ਸਉ ਰਾਤਾ[52] ਰਹੈ ਦਿਨੁ ਰਾਤਿ॥
ਪੰਜਾ ਕੀ ਦਰਗਹ ਨ ਪਾਟੈ ਪਾਤਿ॥
ਪੰਜਾਂ[53] ਕਾ ਸੰਗੁ ਜਿਸ ਜਨਿ ਹੋਇਆ॥
ਹਰੀਆ ਸੋ ਜਨੁ ਕਦੇ ਨ ਰੋਇਆ॥੧੮॥

ਗੁਰਮੁਖਿ ਮੰਨੇ ਨਾਮ ਅੰਕਾਰੁ॥
ਤਾ ਕੀ ਸਿਖ ਤਰੈ ਸੈਂਸਾਰੁ॥
ਗੁਰਮੁਖਿ ਮੰਨੇ ਕਾਰਣੁ ਸਤਿ॥
ਗੁਰਮੁਖੁ ਜਨਮਿ ਨ ਆਵੈ ਵਤਿ॥
ਗੁਰਮੁਖਿ ਲਾਗੈ ਹੁਕਮੁ ਸਭੁ ਮੀਠਾ॥
ਸਭ ਘਟ ਅੰਦਰਿ ਗੁਰਮੁਖਿ ਡੀਠਾ॥
ਗੁਰਮੁਖਿ ਜਾਣੈ ਭਗਤਿ[54] ਕਾ ਭੇਉ॥
ਗੁਰਮੁਖਿ ਸਰਬ ਦੇਵਾ ਕਾ ਦੇਉ॥
ਸੁਣਿ ਮੰਨੇ ਗੁਰਮੁਖੁ ਭਾਈ॥
ਗੁਰਮੁਖੁ ਗਾਵੈ ਨਾਮਿ ਵਡਿਆਈ॥
ਗੁਰਮੁਖਿ ਅੰਤਰਿ ਧਿਆਨੁ ਲਗਾਇਆ॥
304[55]/ ਹਰੀਆ ਬੇਅੰ/ਤ ਕਾ ਅੰਤੁ ਕਿਨੈ ਨ ਪਾਇਆ॥੧੯॥

ਬੇਅੰਤ ਕਾ ਅੰਤੁ ਕਉਣੁ ਵਖਾਣੈ॥
ਸਾਸਤ੍ਰੁ[56] ਸਿਮ੍ਰਤੁ ਬੇਦੁ ਨਾ ਜਾਣੈ॥
ਛਤੀਹਾ ਜੁਗਾਂ ਤੇ ਓਰੈ ਬੇਦਿ ਸੁਣਾਇਆ॥
ਪਰੈ ਕੁਛੁ ਕੀਤਾ ਕਿਨੈ ਨ ਪਾਇਆ॥
ਕਵਨ ਰਚਨਾ ਕਵਨੁ ਪਸਾਰੁ॥
ਕੋ ਨ ਜਾਨੈ ਤਾਂ ਕਾ ਪਾਰੁ॥
ਏਕਸ ਕਵਾਵ ਕਾ ਨ ਆਵੈ ਮਿਆਨੁ॥
ਜਿਸ ਤੇ[57] ਹੋਇਆ ਮੁਲਖੁ ਜਹਾਨੁ॥

---

51. ਪੰਚਾ (ਹ.ਲਿ. ਨੰ: 366)
52. ਰਤਾ (ਹ.ਲਿ. ਨੰ: 366)
53. ਪੰਜਾ (ਹ.ਲਿ. ਨੰ: 366)
54. ਪਗਤਿ (ਹ.ਲਿ. ਨੰ: 368-ਏ)
55. 303 ਦਾ ਅੰਕ ਰਹਿ ਗਿਆ ਪ੍ਰਤੀਤ ਹੁੰਦਾ ਹੈ।
56. ਇਸ ਪਉੜੀ ਦੀ ਪਹਿਲੀ ਤੁਕ ਦੇ ਸ਼ਬਦ 'ਕਉਣੁ' ਦੇ 'ਣੁ' ਤੋਂ ਲੈ ਕੇ ਦੂਜੀ ਤੁਕ ਦੇ 'ਸਾਸਤ੍ਰੁ' ਸ਼ਬਦ ਦੇ 'ਸਾਸ' ਤਕ ਹੱਥ ਲਿਖਤ ਨੰ: 338-ਬੀ ਵਿਚ ਪਾਠ ਰਹਿ ਗਿਆ ਹੈ।
57. ਤੈ (ਹ.ਲਿ. ਨੰ: 368-ਬੀ)

ਅਪਨੀ ਰਚਨਾ ਆਪੇ ਜਾਨੈ॥
ਕਿਆ ਕੋ ਕੀਟੁ ਆਖਿ ਵਖਾਨੈ[58]॥
ਅਪਣੇ ਕੀਏ ਕਾ ਆਪੇ ਕਰੇ ਵੀਚਾਰੁ॥
ਹਰੀਆ ਪ੍ਰਭੁ ਜਾਣੈ ਕਰਣੈਹਾਰੁ॥੨੦॥

ਆਗੈ ਕੁਛੁ ਕਰੇ ਸੋ ਕਿਵ ਕਰਿ ਭਣੀਐ॥
ਜੇ ਕੋ ਕਹੈ ਤਾਂ ਨ[59] ਕੰਨੀ ਸੁਣੀਐ॥
ਜੇ ਏਕ ਬਾਤ ਸੂਝੈ ਦੂਇ ਭੀ ਨ ਜਾਣੈ॥
ਮੁਖ[60] ਤੇ ਆਖਿ ਗਵਾਈ ਇਆਣੈ॥
304/ਅ ਜੇ ਸਭ ਕਿਛੁ ਸੂਝੈ ਭੀ/ਲੋਕਨ ਕਹੀਐ॥
ਜੇ ਹੋਰੁ ਕਿਛੁ ਕਰਿ ਲੇਵੈ ਤਾ ਕਿਵ ਲਹੀਐ[61]॥
ਇਕੁ ਤਿਲੁ ਸੂਝੈ ਆਖਿ ਸੁਣਾਏ॥
ਹੋਇਆ ਪਤੀਆਰੁ[62] ਫਿਰਿ ਮਹਲੁ ਨ ਪਾਏ॥
ਅਪਣਾ ਕਾਰਣੁ ਆਪੇ ਜਾਣੈ॥
ਹਰੀਆ ਨੀਚੁ ਸਦਾ ਕੁਰਬਾਣੈ॥੨੧॥

ਸਿਧ ਬੁਧ[63] ਕਹਾਵਹਿ ਘਨੇਰੇ॥
ਓਹਿ ਭਿ ਨ ਜਾਣਹਿ ਕਾਰਣ[64] ਤੇਰੇ॥
ਬੇਦੁ ਵਖਾਣੈ ਅਗਮ ਕੀ ਬਾਤ॥
ਓਸਿ ਭਿ ਨ ਬੂਝੀ[65] ਕਰਮ ਕੀ ਘਾਤ[66]॥
ਈਸਰੁ ਬ੍ਰਹਮਾ ਰਹੇ ਪਰਤਾਇ॥
ਓਹੁ ਕਰੇ ਓਨ੍ਹਾ ਖਬਰਿ ਨਾ ਕਾਇ॥
ਬਿਆਸ[67] ਉਚਰੇ ਅਠਾਰਹ ਪੁਰਾਣ॥
ਓਸਿ ਭਿ ਨ ਬੂਝੇ[68] ਕਰਮ ਨੀਸਾਣ॥
ਪੀਰ ਪੈਕੰਬਰ ਕਹਾਵਹਿ ਸੇਖ॥
ਓਨ੍ਹਾ ਭਿ ਨ ਜਾਨੀ ਕਰਮ ਕੀ ਰੇਖ॥

---

58. ਵਖਾਣੈ (ਹ.ਲਿ. ਨੰ: 366)
59. 'ਨ' ਨਹੀਂ ਹੈ (ਹ.ਲਿ. ਨੰ: 368-ਏ ਤੇ 368-ਬੀ)
60. ਮੁਖਿ (ਹ.ਲਿ. ਨੰ: 368-ਏ)
61. ਕਵਿਕਰਿ ਲਹੀਐ (ਹ.ਲਿ. ਨੰ: 366)
62. ਪਤੀਅਰੁ (ਹ.ਲਿ. ਨੰ: 368-ਬੀ)
63. ਬੁਧਿ (ਹ.ਲਿ. ਨੰ: 368-ਏ)
64. ਕਾਰਣਿ (ਹ.ਲਿ. ਨੰ: 368-ਬੀ)
65. ਬੁਝੀ (ਹ.ਲਿ. ਨੰ: 368-ਏ)
66. ਬਾਤ (ਹ.ਲਿ. ਨੰ: 368-ਏ)
67. ਬਿਆਸਿ (ਹ.ਲਿ. ਨੰ: 368-ਬੀ)
68. ਬੂਝੇ (ਹ.ਲਿ. ਨੰ: 366)

ਜੋ ਕੇ ਕਹੈ ਮੈ ਕੁਛੁ ਜਾਤਾ॥
ਸੋਈ ਮੂਰਖੁ ਦਰਗਹ ਤਾਤਾ॥
ਆਪਿ ਉਪਾਇ ਘਤੈ ਸਿਰਿ ਲੇਖੁ॥
305/ ਹਰੀਆ ਕਰਣੈਹਾਰੁ ਅਲੇ/ਖੁ॥੨੨॥

ਅਲੇਖ ਪੁਰਖ ਕੀ ਸਿਪਤਿ ਵਖਾਣੁ॥
ਸਤਿਗੁਰੁ ਪੂਛਿ ਕੈ ਆਪੁ ਪਛਾਣੁ॥
ਆਪਿ ਪਛਾਤੈ[69] ਸਰਬ ਸੁਖੁ ਹੋਈ॥
ਆਵਣੁ ਜਾਣੁ ਬਹੁੜਿ ਨ ਤੋਈ॥
ਕਿਸੁ ਰਕਤੁ ਤੇ ਤੂੰ ਓਪਤਿਨਿ ਕੀਆ॥
ਆਪੁ ਸਰਾਹ ਹਿਰਦਹਿ ਜੀਆ॥
ਖਾਕੁ ਕੀ ਢੇਰੀ ਮਤੁ[70] ਖਾਕੁ ਹੋਇ ਜਾਇ॥
ਆਪੁ ਸਿਵਾਣੁ ਜਿਤੁ ਰਹੈ ਸਜਾਇ॥
ਨਿਚੀਜਹੁ ਚੀਜੁ ਜਿਨਿ ਤੂੰ ਕੀਆ॥
ਤਿਸਹਿ ਸਰਾਹਿ ਹਰੀਆ ਭਠਿ ਬੀਆ॥੨੩॥

ਪ੍ਰਭੁ ਸਲਾਹਿ ਮਤਿ ਉਤਮ ਹੋਵੈ॥
ਪ੍ਰਭੁ ਸਲਾਹਿ ਸਭੁ ਭਰਮੁ[71] ਖੋਵੈ॥
ਪ੍ਰਭੁ ਸਲਾਹਿ ਸਗਲੀ ਹਉ ਤੂਟੈ॥
ਪ੍ਰਭੁ ਸਲਾਹਿ ਜਮ ਤੇ ਛੂਟੈ॥
ਪ੍ਰਭੁ ਸਲਾਹਿ ਦੋਖੀ ਸਰਮਾਹਿ॥
ਪ੍ਰਭੁ ਸਲਾਹਿ ਪਤਿ ਸਿਉ ਜਾਹਿ॥
ਪ੍ਰਭੁ ਸਲਾਹਿ ਹੋਇ ਬੈਕੁੰਠੀ ਵਾਸੁ॥
ਪ੍ਰਭੁ ਸਲਾਹਿ ਹੋਇ ਦੂਖਾ[72] ਨਾਸੁ (॥)
305/ਅ ਪ੍ਰਭੁ/ਸਲਾਹਿ ਨਿਰਭੈ ਪਦਵੀ ਵਾਸੁ॥
ਪ੍ਰਭੁ ਸਲਾਹਿ ਪੂਰਨ ਆਸ॥
ਪ੍ਰਭੁ ਸਲਾਹਿ ਗੁਰ ਕੈ ਧਿਆਨਿ॥
ਪ੍ਰਭੁ ਸਲਾਹਿ ਘੜੇ ਨ ਭਾਨਿ॥
ਹਰੀਆ ਬਿਨਵੈ ਅਰਦਾਸਿ ਗੁਰਦੇਵਾ॥
ਸਿਪਤਿ ਦਾਨੁ ਦੀਜੈਐ ਹੋ ਖੇਵਾ॥੨੪॥

ਬਿਨੁ ਮੰਗਿਐ ਮਿਲਿਆ ਜਨਮੁ॥
ਬਿਨੁ ਮੰਗਿਐ ਪੈਆ ਕਰਮੁ॥

69. ਪਾਛਾਤੇ (ਹ.ਲਿ. ਨੰ: 366)
70. ਮਾਤੁ (ਹ.ਲਿ. ਨੰ: 366)
71. ਭਰਮ (ਹ.ਲਿ. ਨੰ: 366)
72. ਦੂਖ (ਹ.ਲਿ. ਨੰ: 368-ਬੀ)

ਬਿਨੁ ਮੰਗਿਐ ਮਿਲੀ ਸੁਰਤਿ॥
ਬਿਨੁ ਮੰਗਿਐ ਧਰੀ[73] ਧਿਰਤਿ॥
ਬਿਨੁ ਮੰਗਿਐ ਰਸਨਾ ਸੁਲਾਸ॥
ਬਿਨੁ ਮੰਗਿਐ ਸੁਣੇ ਸਭ ਰਾਸ॥
ਬਿਨੁ ਮੰਗਿਐ ਇੰਦ੍ਰੀ ਸਰਜੀਤਾ॥
ਬਿਨੁ ਮੰਗਿਐ ਨੈਣੀ ਡੀਤਾ॥
ਬਿਨੁ ਮੰਗਿਐ ਸਰਗੁਣ ਗਾਹ[74]॥
ਬਿਨੁ ਮੰਗਿਐ ਉਝੜ ਰਾਹ[75]॥
ਬਿਨੁ ਮੰਗਿਐ ਪਾਇਆ[76] ਨੀਸਾਣੁ॥
306/ ਹਰੀਆ ਪ੍ਰਭੁ ਦੇਵਣਹਾਰੁ ਸੁਜਾ/ਣੁ॥੨੫॥

ਬਿਨੁ ਮੰਗਿਐ ਪ੍ਰਭਿ ਦੁਖੁ ਸੁਖੁ ਦੀਆ॥
ਮੰਗਿ ਮੰਗਿ ਕਿਥਹੁ ਪਾਏ ਬੀਆ॥
ਜੋ ਕੁਛ ਦੀਆ ਸੋ ਅਪਣੈ ਭਾਣੈ॥
ਦੂਜਾ ਦੇਵਣ ਸਾਰ[77] ਕਿ[78] ਜਾਣੈ॥
ਦਾਤੈ ਦਿਤਾ ਕਰਿ[79] ਰਜਾਇ॥
ਏਹੋ ਗੁਣੁ ਨ ਪਛੋਤਾਇ॥
ਜੇ ਕੋ ਕਹੈ ਮੈ ਕੁਛੁ ਕੀਤਾ॥
ਸੋਈ ਗਨੀਐ ਸਭ ਤੇ ਰੀਤਾ॥
ਦੇ ਦਿਵਾਏ ਆਪੇ ਆਪਿ॥
ਹਰੀਆ ਵੇਖੈ ਥਾਪਿ ਉਥਾਪਿ॥੨੬॥

ਸੋ ਦਰੁ ਤੇਰਾ ਊਚਾ ਸੋ ਘਰੁ ਊਚਾ
ਜਿਤੁ ਹੋਵੈ ਸਰਬ ਵੀਚਾਰੋ (॥)
ਹਰਿ ਭਾਤੀ ਜੀਅ ਉਪਾਇ[80]
ਵਿਗਸੈ ਪਰਵਦਗਾਰੋ॥
ਕਈ ਤੇਰੇ ਵਾਜੇ ਅਨਹਦ ਕਹੀਅਨਿ
ਕਈ ਵਾਇਨ ਜੰਤ ਧਾਰੀ॥
ਕਈ ਰਾਗ ਰਾਗਣੀਆ ਧੁਜ[81] ਕਹੀਅਨਿ
ਕਈ ਗਾਵਨਿ ਨਰ ਨਾਰੀ॥

---

73. ਧਰਿ (ਹ.ਲਿ. ਨੰ: 368-ਬੀ)
74. ਗਾਹਾ (ਹ.ਲਿ. ਨੰ: 368-ਏ)
75. ਰਾਹਾ (ਹ.ਲਿ. ਨੰ: 368-ਏ)
76. ਪੈਆ (ਹ.ਲਿ. ਨੰ: 366), ਪਇਆ (ਹ.ਲਿ. ਨੰ: 368-ਬੀ)
77. ਹਾਰਿ (ਹ.ਲਿ. ਨੰ: 368-ਬੀ)
78. ਕਿਆ (ਹ.ਲਿ. ਨੰ: 368-ਬੀ)
79. ਕਰਹਿ (ਹ.ਲਿ. ਨੰ: 368-ਬੀ)
80. ਉਪਾਇ ਕੈ (ਹ.ਲਿ. ਨੰ: 366)
81. ਧੁਜੁ (ਹ.ਲਿ. ਨੰ: 368-ਏ)

305/ਅ ਗਾਵੈ ਤੁਧ ਨੂ ਮਨਸਾ ਉਪ/ਤਨਿ[82] ਦੇਵੀ
ਦੇਖਿ ਦਰਸੁ ਭਈ ਮਤਵਾਰੀ॥
ਗਾਵੈ ਤੁਧ ਨੂ ਕਲਾਮ ਅਮੇਟ ਨ ਮਿਟੈ
ਭੈ ਵਿਚ ਵਗੈ ਬੇਚਾਰੀ॥
ਗਾਵਨਿ ਤੁਧੁ ਨੂ ਬ੍ਰਹਮਾ ਬਿਸਨੁ ਮਹੇਸਾ
ਗਵਰੀ ਘਾੜਤ ਘੜਨੈਹਾਰੇ[83]॥
ਗਾਵਨਿ ਤੁਧ ਨੂ ਪਵਣੁ ਪਾਣੀ ਬੈਸੰਤਰੁ
ਸਮ ਦ੍ਰਿਸਟੀ ਦਾਸ ਤੁਮਾਰੇ॥
ਗਾਵਨਿ ਤੁਧ ਨੋ ਧਰਤੀ ਬੰਧਿ ਧੀਰਜੁ
ਭੈ ਵਿਚ ਰਹੈ ਨਿਮਾਣੀ॥
ਗਾਵਨਿ ਤੁਧ ਨੂ ਇੰਦ੍ਰ ਇੰਦ੍ਰਾਸਣਿ ਬੈਠੇ
ਸਿਰ ਪਰਣੈ ਵਰਸੈ ਪਾਣੀ॥
ਗਾਵਨਿ ਤੁਧ ਨੂ ਸੰਜੋਗੁ ਵਿਜੋਗ ਕਾਰਦਾਰਾ
ਕਰਿ ਆਵਨਿ ਤੁਮਰਾ ਭਾਣਾ॥
ਗਾਵੈ ਨਾਰਦੁ[84] ਨਦਰਿ ਮਨਿ ਤੁਮਾਰੀ
ਤ੍ਰੈ ਖੋੜ ਕਹੈ ਕਮਾਣਾ॥
ਗਾਵਨਿ ਤੁਧਨੂ ਚਿਤ ਗੁਪਤ ਲਿਖਾਰੀ
ਤਖਤਿ[85] ਰਾਜਾ ਧਰਮ ਰਾਈ॥
ਗਾਵੈ ਤੁਧ ਨੂ ਜਮੁ ਜੀ ਆਘਾਤਾ
ਢੋਇ ਮਨਿ ਰਜਾਈ॥
307/ ਗਾਵੈ ਤੁਧ ਨੂ ਸੇਸ ਨਾਗੁ ਸਹੰਸਰ ਫਣੀ/ਅਰੁ
ਨਉ ਤਨ ਨਾਮੁ ਵਖਾਣੈ॥
ਗਾਵਨਿ ਚੰਦੁ ਸੂਰਜੁ ਅਕਾਸੇ
ਦੂਜਾ ਭਾਉ[86] ਨ ਮਾਨੈ॥
ਗਾਵਨਿ ਤਪੇ ਰਖੀਸਰ ਮੋਨੀ
ਰੁਗੁ ਜੁਜੁ ਸਾਮਿ ਅਥ੍ਰਬਣੁ ਬੇਦਾ॥
ਗਾਵਨਿ ਤੁਧ ਨੂ ਪੰਡਤ ਪੜਨਿ ਚਿਤੁ ਲਾਈ
ਸਾਸਤ ਜਾਣਨਿ ਭੇਦਾ॥
ਗਾਵਨਿ ਤੁਧ ਨੂ ਸਿਧ ਬੁਧ ਲਾਇ ਤਾੜੀ
ਜਤੀ ਸਤੀ ਬੰਧਿ ਜੁਗਤੇ॥
ਗਾਵਨਿ ਤੁਧ ਨੂ ਸਾਧੂ ਦੇਹੀ ਸਾਧਨਿ
ਭਗਤ ਗਾਵਨਿ ਮੁਚੁ ਮੁਕਤੇ॥

82. ਉਪਤਿ (ਹ.ਲਿ. ਨੰ: 366)
83. ਘੜਨੈਹਾਰੇ (ਹ.ਲਿ. ਨੰ: 366)
84. ਨਾਰਦੁਨ (ਹ.ਲਿ. ਨੰ: 366)
85. ਤਖਤ (ਹ.ਲਿ. ਨੰ: 366), ਹ.ਲਿ. ਨੰ: 368-ਏ ਵਿਚ ਇਹ ਸ਼ਬਦ ਹੀ ਨਹੀਂ ਹੈ।
86. ਭਾਓ (ਹ.ਲਿ. ਨੰ: 366)

ਗਾਵਨਿ ਤੁਧ ਨੂ ਕੋਟਿ ਤੇਤੀਸ ਬਵੰਜਾਹ[87] ਵੀਰਾ
ਜਲ ਜੋਗਨੀ ਗਾਵਨਿ ਚਉਸਠੇ॥
ਗਾਵੈ ਤੁਧ ਨੂ ਸਮੁਦ੍ਰ ਗੜਾੜੋ
ਤੀਰਥ ਗਾਵਨਿ ਅਠਸਠੇ॥
ਗਾਵਨਿ ਤੁਧ ਨੂ ਮੋਹਣੀਆ ਮਨੁ ਮੋਹਨਿ
ਸੁਰਗ ਲੋਕਿ ਜਿਨ੍ਹਾਂ ਦਾ ਵਾਸਾ॥
307/ਅ ਗਾਵੈ ਤੁਧ ਨੂ ਬਗਦਾਲਮੁ ਅਣਹਦ ਧੁ/ਨਿ ਲਾਈ
ਬੰਧੈ ਨ ਕਾਈ ਆਸਾ॥
ਗਾਵਨਿ ਤੁਧ ਨੂ ਪੀਰ ਪੈਕੰਬਰ ਸੇਖਾ
ਗਾਵਨਿ ਪਾਕ ਨਿਵਾਜੀ॥
ਗਾਵਨਿ ਤੁਧ ਨੂ ਸਾਲਿਹ ਸਾਦਕ ਜੁਹਦੀ
ਦੇਖਿ ਮਕਾ ਗਾਵਨਿ ਹਾਜੀ॥
ਗਾਵਨਿ ਤੁਧ ਨੂ ਨਉ ਖੰਡ ਸਭ[88] ਦੀਪ
ਉਭੁ ਪਰ ਉਭੁ ਸਚੁ ਖੰਡਾਲਾ (॥)
ਗਾਵੈ ਤੁਧ ਨੂ ਪੈਆਲੁ ਮਹਾ ਪੈਆਲੁ
ਗਾਵੈ ਰੈਸਾਤਲੁ ਕਾਲਾ॥
ਗਾਵਨਿ ਤੁਧ ਨੂ ਦੇਵ ਦਾਨਵ ਅਜੋਧੇ
ਅਠਾਰਹ ਭਾਰ ਵਣਰਾਏ॥
ਗਾਵੈ ਤੁਧ ਨੂ ਲਖ ਚਉਰਾਸੀ ਰਚਨਾ
ਵੇਕੀ ਜੀਅ ਉਪਾਏ॥
ਸੋਈ[89] ਤੁਧ ਨੂ ਗਾਵਨਿ ਜੋ ਸਚੁ ਕਮਾਵਨਿ
ਜਿਨਾ ਉਪਰਿ ਨਜਰਿ ਤੁਮਾਰੀ॥
308/ ਕਈ ਤੁਧ ਨੂ ਗਾਵਨਿ ਕਈ ਖੋਜ/ਣ ਪਾਵਨਿ
ਨੀਚੁ ਹਰੀਆ ਨ ਸੰਕੈ ਸਾਰੀ॥੨੭॥

ਤੂੰ ਕਰਣਹਾਰੁ ਕਰੇ ਕਰਿ ਵੇਖਹਿ
ਵੇਖਿ ਵਿਗਸਹਿ ਮਨ ਮਾਹੀ॥
ਤੂੰ ਸੰਮ੍ਰਥੁ ਸਰਬ ਕਾ ਦਾਤਾ
ਜੀਆ[90] ਰਿਜਕੁ ਸੰਬਾਹੀ॥
ਭੇਜਿ ਜੀਆ ਵਡੀਆਇਹਿ ਆਪੇ
ਫੇਰੁ ਨ ਕੋਈ ਪਾਏ॥
ਤੁਧੁ ਉਪਾਏ ਤੇਰੇ ਬੰਦੇ
ਜਿਤੁ ਭਾਣਾ ਤਿਤੁ ਲਾਏ॥

---

87. ਬਾਵਜਹ (ਹ.ਲਿ. ਨੰ: 366), ਬਾਵੰਜਹ (ਹ.ਲਿ. ਨੰ: 368-ਬੀ), ਬਵੰਜਹ (ਹ.ਲਿ. ਨੰ: 368-ਏ)
88. ਸਤਿ (ਹ.ਲਿ. ਨੰ: 366)
89. ਸੋਈ (ਹ.ਲਿ. ਨੰ: 366), ਸੇ (ਹ.ਲਿ. ਨੰ: 368-ਬੀ)
90. ਦੇ ਜੀਆ (ਹ.ਲਿ. ਨੰ: 366)

ਨੇਕੀ ਬਦੀ ਜੋ ਜੀਅ ਕਰਤੇ
ਤੂੰ ਦੇਖਹਿ ਨਿਕਟਿ ਹਜੂਰੇ॥
ਉਹ ਨੀਚ ਤੂ ਏਕ ਸਮਾਨਾ
ਸਰਬ ਰਹਿਆ ਭਰਪੂਰੇ॥
ਕਰਹਿ ਤਪਾਵਸੁ ਆਪਿ ਜੀਆ ਕਾ
ਮੰਦੁ ਨ ਪਵੈ ਤਿਲੁ ਰਾਈ॥
ਨਾਮਿ ਮਿਲਿਐ ਪਵਣੁ ਸਉਚਾਰਾ॥
ਸਭਸੈ ਘਾਮੁ ਲਾਹੇ ਸੈਸਾਰਾ॥
ਨਾਮਿ ਮਿਲਿਐ ਬੈਸੰਤਰੁ ਸਉਚਾਰਾ॥
ਸਭਸੈ ਸੀਤੁ ਲਾਹਿ ਉਤਾਰਾ॥
ਨਾਮਿ ਮਿਲਿਐ ਸੇਸਨਾਗ ਸਉਚਾਰਾ॥
ਸਿਰਿ ਤ੍ਰਿਖੰਡੁ ਸਿਮਰਿ ਭਇਆ ਮਤਵਾਰਾ॥
ਨਾਮਿ ਮਿਲਿਐ ਚੰਦੁ ਸੂਰਜੁ ਸਉਚਾਰੇ॥
ਅਮਰ ਭਏ ਚਰਾਗ ਤੁਮਾਰੇ॥
ਨਾਮਿ ਮਿਲਿਐ ਸਨਕਾਦਕ ਸਉਚਾਰੇ॥
ਅਮਰ ਭਏ ਅਬਚਲ ਚਾਰੇ॥
ਨਾਮਿ ਮਿਲਿਐ ਧ੍ਰੂੰ[91] ਸਉਚਾਰਾ॥
ਅਬਚਲੁ ਸਾਰੀ ਪਾਇ ਹਰਿ ਦੀਦਾਰਾ॥
ਨਾਮਿ ਮਿਲਿਐ ਜਨਕੁ ਸਉਚਾਰਾ॥
ਛਿਨਵੈ ਕਰੋੜੀ ਭਏ ਉਧਾਰਾ॥
ਨਾਮਿ ਮਿਲਿਐ ਸੁਖਦੇਉ ਸਉਚਾਰਾ॥
ਚਉਸਠਿ ਚਉਰਾਸੀ ਮਾਇਆ ਤੇ ਨਿਆਰਾ॥
ਨਾਮਿ ਮਿਲਿਐ ਕੁਲ ਭਗਤ ਸਉਚਾਰੇ॥
ਲਾਗੀ ਪ੍ਰੀਤਿ ਹਰਿ ਦੀਦਾਰੇ॥
ਸੁਣਿ ਨਾਮ ਵਡਿਆਈ ਮਨੁ ਲੋਭਾਣਾ॥
ਦੀਜੈ ਨਾਮ ਹਰੀਆ ਕੁਰਬਾਣਾ॥੩੭॥

312/ ਨਾਮ ਰਤਨ ਕਾ ਜਿਸ ਮਿ/ਲਿਆ ਦਾਨੁ॥
ਸੋ ਜਨੁ ਉਤਮੁ ਭਇਆ ਪਰਵਾਨੁ॥
ਨਾਮੁ ਰਤਨੁ ਜਿਸੁ ਜਨ ਮਿਲਿਆ॥
ਸੋ ਜਨੁ ਉਤਮੁ ਮਾਇਆ ਨ ਛਲਿਆ॥
ਨਾਮੁ ਰਤਨੁ ਜਿਸੁ ਜਨਿ ਪਾਇਆ॥
ਅਸੰਖ ਅਪਰਾਧੀ ਤਿਸੁ ਪਾਰਿ ਲੰਘਾਇਆ॥

91. ਧ੍ਰੂ (ਹ.ਲਿ. ਨੰ: 366)

ਨਾਮੁ ਰਤਨੁ ਜਿਸੁ ਹਿਰਦੈ ਵੂਠਾ॥
ਤਿਸੁ ਅਕਥੁ ਕਥਿਆ ਲਾਗਾ[92] ਮੀਠਾ॥
ਮੀਠਾ ਲਾਗੈ ਨਜਰਿ ਤੁਮਾਰੀ॥
ਤਿਸ ਕੀ ਪਕੀ ਅਮਰ ਪਦਵੀ ਸਾਰੀ॥
ਜਾਤਿ ਕਾ ਢਾਢੀ ਕਰੀ ਕਲਾਣ॥
ਛਕ ਦਰਸਨੁ ਸਤਿ ਸੁਹਾਣੁ॥
ਕਰੀ ਚਰਜੀਵੀ ਤੂੰ ਜਜਮਾਨੁ॥
ਨਾਮੁ ਦਖਣਾ ਦੀਜੈ ਦਾਨੁ॥
ਮਿਹਰ ਕਰਿ ਦੇਖਹੁ ਹਰੀਆ ਚੇਰਾ॥
ਨਾਮੁ ਦਾਨੁ ਪਾਈ ਦਾਗੀ ਤੇਰਾ[93]॥੯੮॥੧॥

**ਸਲੋਕੁ**

312/ ਧਿਆਨੁ/ਗੁਰੂ ਪਾਣੀ ਪਿਤਾ॥
ਧਰਤੀ ਜਨਨੀ[94] ਮਾਤਾ॥
ਪਵਣੁ ਪੁਰਖੁ ਖੇਲੈ ਬਹੁ ਭਾਤਾ[95]॥
ਨਿੰਦ੍ਰਾ[96] ਜਾਗਣੁ ਦੁਵੈ ਦਾਈ॥
ਤਿਸੁ ਵਿਚਿ ਵਰਤੈ ਸਭ ਲੋਈ[97]॥
ਆਵਾ ਗਉਣੁ ਭਇਆ ਮਹਸੂਰੁ॥
ਕਿਸੈ ਨੇੜੈ ਕਿਸੈ ਦੂਰਿ॥
ਨੇਕੀ ਬਦੀ ਕਾ ਵਾਚੀਐ ਪਰਵਾਣਾ॥
ਸਭ ਕੋ ਲਹੈ ਆਪਣਾ[98] ਕਮਾਣਾ॥
ਜਿਨਾ ਨਾਮੁ ਧਿਆਇਆ ਹੋਰ ਨ ਕੀਤੀ ਆਸ॥
ਹਰੀਦਾਸ ਸੇ ਜਨ ਮੁਕਤੇ ਭਏ ਹੋਰ ਬਹੁਤੀ ਨਾਲਿ ਖਲਾਸੁ॥੧॥੧॥[99]

92. ਗਾਲਾ (ਹ.ਲਿ. ਨੰ: 368-ਬੀ)
93. ਇਹ ਤੁਕ ਖਰੜਾ ਨੰ: 368-ਬੀ ਵਿਚ ਨਹੀਂ ਹੈ।
94. ਜਨਮੀ (ਹ.ਲਿ. ਨੰ: 368-ਬੀ)
95. ਭਾਂਤਾ (ਹ.ਲਿ. ਨੰ: 368-ਬੀ)
96. ਨਿਦ੍ਰਾ (ਹ.ਲਿ. ਨੰ: 366)
97. ਲੁਕਾਈ (ਹ.ਲਿ. ਨੰ: 366)
98. ਅਪਣਾ (ਹ.ਲਿ. ਨੰ: 366)
99. ਬਾਕੀ ਸਭ ਖਰੜਿਆਂ ਵਿਚ ਅੰਤ ਉੱਤੇ 'ਵਾਹਿਗੁਰੂ' ਸਬਦ ਹੈ।

# *ਪੰਜਾਬ ਵਿਚ ਸਿੱਖ-ਸਾਹਿੱਤ ਦਾ ਪ੍ਰਕਾਸ਼ਨ*

ਸਾਡੇ ਸਮਾਜ ਦੀ ਵਿਉਂਤ ਵਿਅਕਤੀਗਤ ਪ੍ਰਕਾਸ਼ਨ ਨੂੰ ਆਦਰਸ਼ ਲਈ ਘੱਟ ਤੇ ਨਫ਼ੇ ਲਈ ਵੱਧ ਜਤਨਸ਼ੀਲ ਹੋਣ ਉੱਤੇ ਮਜਬੂਰ ਕਰਦੀ ਹੈ। ਜੇ ਉਸ ਦੀ ਨਜ਼ਰ, ਇੱਕੋ ਵੇਲੇ, ਇਕ ਪਾਸੇ ਆਪਣੇ ਖਾਤੇ ਉੱਤੇ, ਜਿਸ ਵਿੱਚੋਂ ਰਕਮ ਕਢਾ ਕੇ ਉਸ ਨੇ ਆਪਣੀ ਨਵੀਂ ਕਿਤਾਬੀ ਯੋਜਨਾ ਉੱਤੇ ਲਾਉਣੀ ਹੁੰਦੀ ਹੈ, ਤੇ ਦੂਜੇ ਪਾਸੇ ਮੰਡੀ ਵਿਚ ਹੋ ਸਕਣ ਵਾਲੀ ਵਿਕਰੀ ਤੇ ਉਗਰਾਹੀ ਉੱਤੇ ਨਹੀਂ ਟਿਕਦੀ, ਤਾਂ ਉਸ ਦਾ ਕਾਰੋਬਾਰ ਬਹੁਤੀ ਦੇਰ ਨਹੀਂ ਚੱਲ ਸਕਦਾ। ਸਿਆਣਾ ਪ੍ਰਕਾਸ਼ਕ ਓਸੇ ਖਰੜੇ ਨੂੰ ਹੱਥ ਪਾਉਂਦਾ ਹੈ, ਜਿਸ ਨੂੰ ਛਾਪਣ ਦੀ ਉਸ ਵਿਚ ਮਾਲੀ ਸਮਰੱਥਾ ਹੁੰਦੀ ਹੈ ਅਤੇ ਜਿਸ ਦੀ ਵਿਕਰੀ ਤੋਂ ਮੂਲ ਤੇ ਮੁਨਾਫ਼ੇ ਦੇ ਛੇਤੀ ਮੁੜ ਆਉਣ ਦੀ ਆਸ ਹੁੰਦੀ ਹੈ। ਅਨਿਸਚਿਤ ਵਿਕਰੀ ਵਾਲੀ ਕਿਤਾਬੀ ਯੋਜਨਾ ਤੋਂ ਸਰਮਾਇਆ ਹਮੇਸ਼ਾ ਸੰਕੋਚ ਕਰਦਾ ਆਇਆ ਹੈ ਤੇ ਸਿੱਖ ਧਾਰਮਿਕ ਸਾਹਿੱਤ, ਵਪਾਰਕ ਪੂੰਜੀ ਦੇ ਇਸ ਨੇਮ ਤੋਂ ਬਾਹਰਾ ਨਹੀਂ। ਧਰਮ-ਪੁਸਤਕ ਹੋਣ ਦੇ ਕਾਰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਕਰੀ ਦਾ ਪ੍ਰਕਾਸ਼ਕਾਂ ਨੂੰ ਨਿਸਚਾ ਸੀ, ਇਸ ਲਈ 19ਵੀਂ ਸਦੀ ਦੇ ਅੰਤਲੇ ਦਹਾਕਿਆਂ ਤੋਂ ਲੈ ਕੇ ਅੱਜ ਤਕ, ਹਿੰਦੂ, ਸਿੱਖ, ਬਲਕਿ ਮੁਸਲਮਾਨ ਪ੍ਰਕਾਸ਼ਕ ਵੀ ਇਸ ਦੇ ਪ੍ਰਕਾਸ਼ਨ ਉੱਤੇ ਪੂੰਜੀ ਲਾਉਣ ਲਈ ਨਿਰੰਤਰ ਨਿੱਤਰਦੇ ਰਹੇ।[1] ਹੁਣ ਇਕੱਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਿਚ ਭਾਈ ਜਵਾਹਰ ਸਿੰਘ

---

1. ਭਾਈ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ, ਗ੍ਰੰਥੀ, ਦਰਬਾਰ ਸਾਹਿਬ ਨੇ ਕੁੱਝ ਪੁਰਾਣੀਆਂ ਛਪੀਆਂ ਬੀੜਾਂ ਦੇ ਸਰਵਰਕ ਸਾਂਭੇ ਹੋਏ ਹਨ। ਇਨ੍ਹਾਂ ਵਿੱਚੋਂ ਜਿਨ੍ਹਾਂ ਪ੍ਰਕਾਸ਼ਕਾਂ ਤੇ ਛਾਪਕਾਂ ਦਾ ਪਤਾ ਲੱਗਿਆ ਹੈ, ਉਨ੍ਹਾਂ ਦੀ ਸੂਚੀ ਅੱਗੇ ਦਿੱਤੀ ਜਾਂਦੀ ਹੈ : ਚਿਰਾਗ ਦੀਨ-ਸਰ੍ਹਾਜ ਦੀਨ, ਲਾਹੌਰ; ਮੁਨਸ਼ੀ ਹੀਰਾ ਨੰਦ, ਲਾਹੌਰ (ਵਿਦਯਾ ਪ੍ਰਕਾਸ਼ਕ ਪ੍ਰੈਸ, ਲਾਹੌਰ); ਯੰਤ੍ਰਾਲੈ ਸ੍ਰੀ ਗੁਰੂ ਗ੍ਰੰਥ ਪ੍ਰਕਾਸ਼ (1888); ਯੰਤ੍ਰ ਗੁਰੂ ਪ੍ਰਕਾਸ਼, ਲਾਹੌਰ (1890); ਰਾਮ ਚੰਦ ਮਾਨਕਟਾਹਲਾ, ਲਾਹੌਰ (ਐਂਗਲੋ ਸੰਸਕ੍ਰਿਤ ਪ੍ਰੈਸ, ਲਾਹੌਰ, 1894); ਲਾਲਾ ਸ਼ਾਮ ਦਾਸ, ਗੁਰ ਪ੍ਰਕਾਸ਼ ਪ੍ਰੈਸ, ਲਾਹੌਰ; ਹਰੀ ਸਿੰਘ ਗੁਰਦਿੱਤ ਸਿੰਘ, ਅੰਮ੍ਰਿਤਸਰ (ਗੁਰੂ ਖ਼ਾਲਸਾ ਪ੍ਰੈਸ, ਅੰਮ੍ਰਿਤਸਰ); ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ ਤੇ ਦਿੱਲੀ (ਮੁਫ਼ੀਦ ਆਮ ਪ੍ਰੈਸ, ਲਾਹੌਰ ਤੇ ਆਰਮੀ ਪ੍ਰੈਸ, ਦਿੱਲੀ); ਭਾਈ ਲੱਧਾ ਸਿੰਘ ਕਰਤਾਰ ਸਿੰਘ, ਲਾਹੌਰ ਤੇ ਅੰਮ੍ਰਿਤਸਰ (ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ); ਜੇ.ਐਸ. ਸੰਤ ਸਿੰਘ ਐਂਡ ਸਨਜ਼ ਲਾਹੌਰ; ਗੁਰਬਾਣੀ ਪ੍ਰਚਾਰਕ ਸੇਵਕ ਕੰਪਨੀ, ਅੰਮ੍ਰਿਤਸਰ (ਗੁਰੂ ਖ਼ਾਲਸਾ ਪ੍ਰੈਸ, ਅੰਮ੍ਰਿਤਸਰ—ਇਹ ਕੰਪਨੀ ਅੰਮ੍ਰਿਤਸਰ ਦੀਆਂ ਜਿਨ੍ਹਾਂ ਚਾਰ ਫ਼ਰਮਾਂ ਨੇ ਮਿਲ ਕੇ ਬਣਾਈ ਸੀ, ਉਹ ਸਨ : ਚਤਰ ਸਿੰਘ ਜੀਵਨ ਸਿੰਘ, ਪ੍ਰਤਾਪ ਸਿੰਘ ਸੁੰਦਰ ਸਿੰਘ, ਹਰੀ ਸਿੰਘ ਗੁਰਦਿੱਤ ਸਿੰਘ ਤੇ ਬੂਟਾ ਸਿੰਘ ਪ੍ਰਤਾਪ ਸਿੰਘ); ਬਾਵਾ ਗਿਆਨ ਸਿੰਘ, ਅੰਮ੍ਰਿਤਸਰ (ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ); ਤੇ ਸੰਤ ਸਿੰਘ ਗਿਆਨੀ, ਅੰਮ੍ਰਿਤਸਰ (ਪ੍ਰੈਸ ਦਾ ਨਾਂ ਨਹੀਂ ਲਿਖਿਆ)। ਇਕ ਬੀੜ ਅਮਰਦਾਸ ਉਦਾਸੀਨ ਨੇ ਅਮਰ ਬਿਜਲੀ ਪ੍ਰੈਸ, ਸੱਖਰ (ਸਿੰਧ) ਤੋਂ ਛਪਵਾਈ ਸੀ। ਸਭ ਤੋਂ ਪਹਿਲੀ ਬੀੜ ਬਾਰੇ ਡਾ. ਜਗਜੀਤ ਸਿੰਘ ਨੇ ਆਪਣੀ ਕਿਤਾਬ *ਸਿੰਘ ਸਭਾ ਲਹਿਰ*, ਲਾਹੌਰ ਬੁੱਕ ਸ਼ਾਪ, ਦੂਜੀ ਵਾਰ, 1974 ਦੇ ਸਫ਼ਾ 24 ਉੱਤੇ ਲਿਖਿਆ ਹੈ, "1887 ਵਿਚ ਗੁਰਮੁਖੀ ਟਾਈਪ ਤਿਆਰ ਕਰਵਾਉਣ ਲਈ ਉਤਸ਼ਾਹਤ ਕਰ, ਲਾਲਾ ਹੀਰਾ ਨੰਦ ਤੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ਤ ਕਰਵਾਉਣਾ ਇਸ ਸਭਾ (ਸ੍ਰੀ ਗੁਰੂ ਸਿੰਘ ਸਭਾ, ਲਾਹੌਰ) ਦੀ ਹਿੰਮਤ ਸੀ।

ਕ੍ਰਿਪਾਲ ਸਿੰਘ (ਗੁਰਮਤਿ ਪ੍ਰੈਸ, ਅੰਮ੍ਰਿਤਸਰ ਤੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ); ਭਾਈ ਚਤਰ ਸਿੰਘ ਜੀਵਨ ਸਿੰਘ (ਗੁਰਮੁਖ ਪ੍ਰੈਸ, ਅੰਮ੍ਰਿਤਸਰ) ਤੇ ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਵਰਗੀਆਂ ਫ਼ਰਮਾਂ ਨੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ਨ ਆਪਣਾ ਮੁਖ ਧੰਦਾ ਬਣਾਇਆ ਹੋਇਆ ਹੈ ਪਰ ਸਿੱਖ ਧਰਮ ਦੀਆਂ ਖੋਜ-ਪੁਸਤਕਾਂ ਜਾਂ ਕੋਸ਼ਾਂ ਉੱਤੇ ਪੈਸਾ ਲਾਉਣ ਲਈ ਕਿਸੇ ਪ੍ਰਕਾਸ਼ਕ ਦਾ ਲੱਭਣਾ ਨਾ ਅੱਗੇ ਸੌਖਾ ਸੀ ਨਾ ਹੁਣ ਸੌਖਾ ਹੈ।[2] ਅੱਜ ਸਾਨੂੰ ਭਾਈ ਕਾਨ੍ਹ ਸਿੰਘ ਦੇ *ਸ੍ਰੀ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼* ਉੱਤੇ ਬੜਾ ਗੌਰਵ ਹੈ, ਪਰ ਇਹ ਗੱਲ ਬਹੁਤ ਘੱਟ ਲੋਕਾਂ ਨੂੰ ਚੇਤੇ ਹੋਵੇਗੀ ਕਿ ਪ੍ਰਕਾਸ਼ਕ ਨਾ ਮਿਲਣ ਦੇ ਕਾਰਨ ਭਾਈ ਸਾਹਿਬ ਨੇ ਬਹੁਤ ਸਾਰੇ ਲੋਕਾਂ ਨੂੰ ਆਪਣੇ ਕੋਸ਼ ਦਾ ਨਮੂਨਾ ਭੇਜ ਕੇ ਅੱਧੀ ਰਕਮ ਪੇਸ਼ਗੀ ਵਜੋਂ ਮੰਗੀ ਸੀ, ਪਰ ਉਗਰਾਹੀ ਨਿਰਾਸ ਕਰਨ ਵਾਲੀ ਹੋਈ[3] ਤੇ ਜੇ 1930 ਵਿਚ, ਮਹਾਰਾਜਾ ਪਟਿਆਲਾ, ਆਪਣੀ ਰਿਆਸਤ ਵੱਲੋਂ, ਇਸ ਕੋਸ਼ ਦੀ ਛਪਾਈ ਆਦਿ ਉੱਤੇ ਆਉਣ ਵਾਲੇ ਸਾਰੇ ਖ਼ਰਚ ਦੀ ਜ਼ਿੰਮੇਵਾਰੀ ਨਾ ਓਟਦਾ ਤਾਂ ਪਤਾ ਨਹੀਂ ਇਹ ਮਹਾਨ ਗ੍ਰੰਥ ਬਚਦਾ ਕਿ, ਹੋਰ ਕਈਆਂ ਖਰੜਿਆਂ ਵਾਂਗ, ਰੁਲ ਜਾਂਦਾ। ਦੇਸ ਦੀ ਆਜ਼ਾਦੀ ਤੋਂ ਪਹਿਲਾਂ, ਬਹੁਤ ਕਰ ਕੇ, ਨਿਰੋਲ ਸਿੱਖ ਜੱਥੇਬੰਦੀਆਂ, ਜਿਵੇਂ ਸਿੰਘ ਸਭਾਵਾਂ[4], ਚੀਫ਼ ਖ਼ਾਲਸਾ ਦੀਵਾਨ[5], ਪੰਚ ਖ਼ਾਲਸਾ ਦੀਵਾਨ (ਭਸੌੜ)[6],

2. ਆਪਣੀ ਉਮਰ ਦੇ 14 ਵਰ੍ਹੇ ਲਾ ਕੇ ਤਿਆਰ ਕੀਤੇ, *ਸ੍ਰੀ ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼* (1930) ਦੀ ਭੂਮਿਕਾ (ਸਫ਼ਾ 'ਸ') ਵਿਚ ਭਾਈ ਕਾਨ੍ਹ ਸਿੰਘ ਇਸ ਦੇ ਪ੍ਰਕਾਸ਼ਨ ਦੇ ਸੰਬੰਧ ਵਿਚ ਪੇਸ਼ ਆਏ ਲੱਕ-ਤੋੜਵੇਂ ਤਜਰਬੇ ਦੇ ਆਧਾਰ ਉੱਤੇ ਕਹਿੰਦੇ ਹਨ : "ਇਸ ਗ੍ਰੰਥ ਦੇ ਪੂਰਨ ਕਰਨ ਤੇ ਪ੍ਰਕਾਸਨ ਵਿਚ ਜੋ ਨਿਰਾਸਤਾ, ਔਖ ਤੇ ਵਿਘਨ ਹੋਏ ਹਨ, ਉਨ੍ਹਾਂ ਦਾ ਇਥੇ ਵਿਸਤਾਰ ਨਾਲ ਲਿਖਣਾ, ਲੇਖਕਾਂ ਦੇ ਉਤਸ਼ਾਹ ਘਟਾਉਣ ਦਾ ਕਾਰਨ ਹੈ, ਪਰ ਸੰਖੇਪ ਨਾਲ ਇਤਨਾ ਪ੍ਰਗਟਾ ਦੇਣਾ ਭੀ ਜ਼ਰੂਰੀ ਹੈ ਕਿ ਅਜੇ ਅਸਾਡੀ ਕੌਮ ਦੇ ਸੱਜਣਾਂ ਨੂੰ ਅਜਿਹੇ ਕੰਮਾਂ ਨਾਲ ਬਹੁਤ ਹੀ ਘੱਟ ਪਿਆਰ ਹੈ ਅਰ ਕਿਤਨਿਆਂ ਨੂੰ ਇਹ ਪਤਾ ਭੀ ਨਹੀਂ ਕਿ ਇਸ ਪ੍ਰਕਾਰ ਦੇ ਗ੍ਰੰਥ ਕਿਵੇਂ ਲਿਖੇ ਜਾਂਦੇ ਹਨ ਤੇ ਇਨ੍ਹਾਂ ਤੋਂ ਕੀ ਲਾਭ ਹੁੰਦਾ ਹੈ।"
3. *ਮਹਾਨ ਕੋਸ਼* ਦੀ ਭੂਮਿਕਾ ਵਿਚ ਭਾਈ ਸਾਹਿਬ ਨੇ ਇਹ ਕਹਾਣੀ ਇਉਂ ਦੱਸੀ ਹੈ, "ਕਈ ਸੱਜਣਾਂ ਦੀ ਸਲਾਹ ਨਾਲ ਅੰਤ ਵਿਚ ਵਿਚਾਰ ਹੋਇਆ ਕਿ ਇਸ ਗ੍ਰੰਥ ਦੇ ਪੰਜ ਸੌ ਗ੍ਰਾਹਕ ਬਣਾਏ ਜਾ ਕੇ, ਉਨ੍ਹਾਂ ਤੋ ਅੱਧੀ ਕੀਮਤ ਪੇਸਗੀ ਲੈ ਕੇ 'ਮਹਾਨ ਕੋਸ਼' ਪ੍ਰੈਸ ਵਿਚ ਭੇਜਿਆ ਜਾਵੇ, ਇਸ ਲਈ ਹਜਾਰ ਕਾਪੀ ਨਮੂਨੇ ਦੀ ਛਾਪ ਕੇ ਵੰਡੀ ਗਈ ਅਤੇ ਅਖ਼ਬਾਰਾ ਵਿਚ ਇਸਤਿਹਾਰ ਦਿੱਤਾ ਗਿਆ, ਜਿਸ ਤੋਂ ਨੌਂ ਮਹੀਨਿਆਂ ਵਿਚ ਕੇਵਲ ਦੋ ਸੌ ਕਾਪੀਆਂ ਦੇ ਗ੍ਰਾਹਕ ਕੁੱਝ ਸੱਜਣ ਬਣੇ," ਤੇ ਫ਼ੁਟ ਨੋਟ ਦੇ ਕੇ ਦੱਸਿਆ ਹੈ ਕਿ ਇਨ੍ਹਾਂ ਵਿੱਚੋ ਵੀ 70 ਕਾਪੀਆਂ ਦਾ ਗ੍ਰਾਹਕ ਇੱਕੋ ਧਨਾਢ ਠੇਕੇਦਾਰ ਸੀ। (ਸਫ਼ਾ 'ੲ')
4. ਸਾਹਿੱਤ-ਪ੍ਰਕਾਸ਼ਨ ਦੇ ਕੰਮ ਵਿਚ ਅੰਮ੍ਰਿਤਸਰ, ਲਾਹੌਰ ਤੇ ਸਿਆਲਕੋਟ ਦੀਆਂ ਸਭਾਵਾਂ ਕਾਫ਼ੀ ਸਰਗਰਮ ਸਨ।
5. ਦੀਵਾਨ ਨੇ ਪੁਸਤਕ-ਪ੍ਰਕਾਸਨ ਵੱਲ ਬੜਾ ਘੱਟ ਧਿਆਨ ਦਿੱਤਾ ਹੈ। ਇਨ੍ਹਾਂ ਦੀ ਵੱਡੀ ਕਾਰਗੁਜ਼ਾਰੀ ਸਿੱਖ ਐਜੂਕੇਸਨਲ ਕਾਨਫ਼ਰੰਸ ਦੇ ਪ੍ਰਧਾਨਗੀ ਐਡਰੈਸ ਤੇ ਸਾਲਾਨਾ ਰਿਪੋਟਾਂ ਛਾਪਣ ਤਕ ਸੀਮਿਤ ਰਹੀ ਹੈ। ਹਾਂ, ਖ਼ਾਲਸਾ ਟ੍ਰੈਕਟ ਸੋਸਾਇਟੀ ਦੇ *ਨਿਰਗੁਣਿਆਰਾ* ਪੱਤਰ ਰਾਹੀਂ ਕਈ ਬਹੁ-ਮੁੱਲੀਆਂ ਰਚਨਾਵਾਂ ਛਪੀਆਂ ਹਨ।
6. ਰਹਿਤ ਦੀ ਪ੍ਰਪੱਕਤਾ, ਗੁਰਬਾਣੀ ਤੇ ਦਸਮ-ਬਾਣੀ ਦੀ ਨਿਰੋਲਤਾ ਤੇ ਗੁਰਬਾਣੀ ਦੇ ਅਰਥ-ਪਰਮਾਰਥ ਬਾਰੇ ਇਸ ਸੰਸਥਾ ਨੇ ਕਾਫ਼ੀ ਸਾਹਿੱਤ ਛਾਪਿਆ। ਕੁੱਝ ਪ੍ਰਕਾਸ਼ਿਤ ਕਿਤਾਬਾਂ ਦੇ ਨਾਂ ਹਨ : *ਗੁਰਮਤੇ ਪ੍ਰਕਾਸ਼* (2 ਭਾਗ), *ਖ਼ਾਲਸਾ ਰਹਿਤ ਪ੍ਰਕਾਸ਼*, *ਭਗੌਤੀ ਪ੍ਰਬੋਧ*, *ਗੁਰਮੰਤ੍ਰ ਪ੍ਰਬੋਧ*, *ਜ਼ਫ਼ਰ ਨਾਮਾ* (ਸਟੀਕ), *ਦਸਮ ਗ੍ਰੰਥ ਨਿਰਣਯ*, *ਦਸਮ ਗ੍ਰੰਥ ਸਾਰ*, *ਗੁਰਗਿਰਾ ਪ੍ਰਕਾਸ਼*, *ਗੁਰਮੁਖੀ ਕੋਰਸ*, ਆਦਿ।

ਖ਼ਾਲਸਾ ਸਮਾਚਾਰ[7], ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ[8] ਤੇ ਕੁੱਝ ਫੁਟਕਲ ਸਿੱਖ ਲੇਖਕ[9] ਜਾਂ ਸਿੱਖ ਪ੍ਰਕਾਸ਼ਕ[10] ਹੀ ਸਿੱਖ-ਸਾਹਿੱਤ ਦੇ ਪ੍ਰਕਾਸ਼ਨ ਦਾ ਕੰਮ ਕਰਦੇ ਸਨ ਪਰ 1947 ਤੋਂ ਪਿੱਛੋਂ, ਸਬੱਬ ਨਾਲ, ਸਿੱਖ ਵੱਸੋਂ, ਭਾਰਤੀ ਪੰਜਾਬ ਵਾਲੇ ਭੂਗੋਲਿਕ ਟੋਟੇ ਵਿਚ ਕਾਫ਼ੀ ਗਿਣਤੀ ਵਿਚ ਇਕੱਠੀ ਹੋ ਗਈ ਤੇ ਰਾਜ-ਭਾਗ ਵਿਚ ਵੱਡੀ ਭਾਈਵਾਲ ਬਣ ਗਈ। ਇਸ ਦੇ ਨਤੀਜੇ ਵਜੋਂ, ਕੁੱਝ ਸਰਕਾਰੀ ਤੇ ਅਰਧ-ਸਰਕਾਰੀ ਵਿਦਿਅਕ ਸੰਸਥਾਵਾਂ ਨੇ ਵੀ ਸਿੱਖਾਂ ਨਾਲ ਸੰਬੰਧਿਤ ਖੋਜ-ਸਾਹਿੱਤ ਦੇ ਪ੍ਰਕਾਸ਼ਨ ਦੇ ਕੰਮ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ। ਇਨ੍ਹਾਂ ਸੰਸਥਾਵਾਂ ਵਿਚ ਪੰਜਾਬ ਸਰਕਾਰ ਦਾ ਭਾਸ਼ਾ ਵਿਭਾਗ (ਪਟਿਆਲਾ), ਪੰਜਾਬ ਯੂਨੀਵਰਸਿਟੀ (ਚੰਡੀਗੜ੍ਹ), ਪੰਜਾਬੀ ਯੂਨੀਵਰਸਿਟੀ (ਪਟਿਆਲਾ) ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ (ਅੰਮ੍ਰਿਤਸਰ) ਸ਼ਾਮਿਲ ਹਨ। ਦਿੱਲੀ ਦੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਪ੍ਰਕਾਸ਼ਨ ਦਾ ਜ਼ਿਆਦਾ ਕੰਮ ਆਜ਼ਾਦੀ ਉਪਰੰਤ ਹੀ ਹੱਥ ਵਿਚ ਲਿਆ।[11] ਭਾਸ਼ਾ ਵਿਭਾਗ ਨੇ ਕੁੱਝ ਪੁਰਾਣੀਆਂ ਪੁਸਤਕਾਂ ਦੀਆਂ ਨਵੀਆਂ ਛਾਪਾਂ, ਕੁੱਝ ਪੁਰਾਣੇ ਸਾਹਿੱਤ ਦਾ ਕੱਚਾ-ਪੱਕਾ ਸੰਪਾਦਨ ਤੇ ਕੁੱਝ ਪੀ-ਐਚ.ਡੀ. ਦੀ ਡਿਗਰੀ ਲਈ ਪਰਵਾਨ ਹੋਏ ਥੀਸਿਸ ਸਸਤੇ-ਭਾ ਵੇਚਣ ਲਈ ਪ੍ਰਕਾਸ਼ਿਤ ਕੀਤੇ ਹਨ।[12] ਪੰਜਾਬ ਯੂਨੀਵਰਸਿਟੀ, ਪੰਜਾਬ ਦੀ ਸਭ ਤੋਂ ਪੁਰਾਣੀ ਤੇ ਵੱਡੀ ਯੂਨੀਵਰਸਿਟੀ ਹੈ, ਪਰ ਸਿੱਖ ਖੋਜ-ਸਾਹਿੱਤ ਦੇ ਪ੍ਰਕਾਸ਼ਨ ਵੱਲ ਇਸ ਨੇ ਮੁਕਾਲਬਤਨ ਘੱਟ ਧਿਆਨ ਦਿੱਤਾ ਹੈ।[13] ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਖੇਤਰ ਵਿਚ ਵੱਡੇ ਪ੍ਰਕਾਸ਼ਨਾਂ ਨੂੰ ਸਭ ਤੋਂ ਵੱਧ

---

7. ਭਾਈ ਵੀਰ ਸਿੰਘ ਦਾ ਸਾਰਾ ਸਾਹਿੱਤ ਪਹਿਲਾਂ 'ਵਜ਼ੀਰ ਹਿੰਦ ਪ੍ਰੈਸ' ਦੀ ਛਾਪ ਹੇਠ ਤੇ 1928 ਤੋਂ ਪਿੱਛੋਂ 'ਖ਼ਾਲਸਾ ਸਮਾਚਾਰ' ਦੀ ਛਾਪ ਹੇਠ ਛਪਦਾ ਰਿਹਾ।
8. ਗੁਰਬਾਣੀ ਤੋਂ ਛੁੱਟ, *ਗੁਰਮਤਿ ਮਾਰਤੰਡ* (2 ਭਾਗ), *ਸ਼ਬਦਾਰਥ* (4 ਭਾਗ), *ਸਿੱਖ ਇਤਿਹਾਸ* (2 ਭਾਗ), *ਗੁਰਬਾਣੀ ਸੰਗੀਤ* (2 ਭਾਗ), *ਉਦਾਸੀ ਸਿੱਖਾਂ ਦੀ ਵਿੱਥਿਆ*, ਆਦਿ ਕਿਤਾਬਾਂ ਪ੍ਰਕਾਸ਼ਿਤ ਕੀਤੀਆਂ ਹਨ। ਦੋ ਰਿਸਾਲੇ *ਗੁਰਦੁਆਰਾ ਗਜ਼ਟ* ਤੇ *ਗੁਰਮਤ ਪ੍ਰਕਾਸ਼* ਵੀ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ।
9. ਜਿਵੇਂ, ਭਾਈ ਦਿੱਤ ਸਿੰਘ, ਭਾਈ ਮੋਹਨ ਸਿੰਘ ਵੈਦ, ਅਵਤਾਰ ਸਿੰਘ ਵਹੀਰੀਆ, ਕਰਤਾਰ ਸਿੰਘ ਹਿਤਕਾਰੀ (ਗੁਰਮਤਿ ਟ੍ਰੈਕਟ ਸੋਸਾਇਟੀ, ਲਾਹੌਰ), ਚਰਨ ਸਿੰਘ ਸ਼ਹੀਦ (ਗੁਰੂ ਖ਼ਾਲਸਾ ਪ੍ਰੈਸ, ਅੰਮ੍ਰਿਤਸਰ), ਭਾਈ ਰਣਧੀਰ ਸਿੰਘ, ਪ੍ਰੋ. ਸਾਹਿਬ ਸਿੰਘ, ਪਿਆਰਾ ਸਿੰਘ ਪਦਮ, ਆਦਿ।
10. ਜਿਵੇਂ, ਗੁਰਮਤਿ ਪੰਥ ਪ੍ਰਚਾਰਕ ਸਭਾ, ਅੰਮ੍ਰਿਤਸਰ (1885) ਜਾਂ 'ਖ਼ਾਲਸਾ ਟ੍ਰੈਕਟ ਸੋਸਾਇਟੀ, ਅੰਮ੍ਰਿਤਸਰ' (1894), ਜੋ ਅਜੇ ਜੀਊਂਦੀ ਹੈ ਤੇ ਜਿਸ ਨੇ ਹੁਣ ਤਕ ਸਾਢੇ ਚੌਦਾਂ ਸੌ ਤੋਂ ਉੱਪਰ ਟ੍ਰੈਕਟ ਛਾਪੇ ਹਨ।
11. ਇਨ੍ਹਾਂ ਦੀਆਂ ਛਾਪੀਆਂ ਕੁੱਝ ਰਚਨਾਵਾਂ ਹਨ—*ਗੁਰੂ ਨਾਨਕ*, *ਗੁਰੂ ਤੇਗ਼ ਬਹਾਦਰ*, *ਸਿੱਖ ਬੀਰਤਾ ਦੇ ਚਿਤਰ*, *ਦਿੱਲੀ ਦੇ ਇਤਿਹਾਸਕ ਗੁਰਦੁਆਰੇ*, ਆਦਿ।
12. ਇਨ੍ਹਾਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ *ਮਹਾਨ ਕੋਸ਼*, *ਗੁਰ ਛੰਦ ਦਿਵਾਕਰ*, *ਗੁਰਮਤਿ ਪ੍ਰਭਾਕਰ*, *ਗੁਰਮਤਿ ਸੁਧਾਕਰ*, ਅਕਾਲੀ ਕੌਰ ਸਿੰਘ ਨਿਹੰਗ ਦਾ *ਗੁਰ ਸ਼ਬਦ ਰਤਨ ਪ੍ਰਕਾਸ਼*, *ਗੁਰ ਬਿਲਾਸ ਪਾ. ਛੇਵੀਂ*, *ਪੰਥ ਪ੍ਰਕਾਸ਼*, *ਮਹਿਮਾ ਪ੍ਰਕਾਸ਼*, *ਗੁਰਬਾਣੀ ਟੀਕੇ* (ਆਨੰਦ ਘਣ), *ਜਨਮ ਸਾਖੀਆਂ ਦਾ ਤੁਲਨਾਤਮਿਕ ਅਧਿਐਨ*, ਆਦਿ ਹਨ।
13. *ਗੁਰੂ ਨਾਨਕ : ਜੀਵਨ, ਦਰਸ਼ਨ ਤੇ ਕਾਵਿ-ਕਲਾ*; *ਕਰਾਂਤੀਕਾਰੀ ਗੁਰੂ ਨਾਨਕ*; *ਜਨਮ ਸਾਖੀ ਬਾਲਾ*; *ਗੁਰੂ ਨਾਨਕ ਦਾ ਸ਼ਾਹਕਾਰ ਜਪੁਜੀ*; ਆਦਿ ਇਸ ਦੇ ਪ੍ਰਕਾਸ਼ਨ ਹਨ।

ਹੱਥ ਪਾਇਆ ਹੈ।[14] ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ ਬਣਿਆਂ ਬਹੁਤੀ ਦੇਰ ਨਹੀਂ ਹੋਈ ਪਰ ਇਹ ਅੰਗਰੇਜ਼ੀ ਵਿਚ ਇਕ ਛਿਮਾਹੀ ਰਿਸਾਲਾ *ਜਰਨਲ ਆਫ਼ ਸਿੱਖ ਸਟਡੀਜ਼* ਕੱਢ ਰਹੀ ਹੈ ਅਤੇ ਪੰਜਾਬੀ ਤੇ ਅੰਗਰੇਜ਼ੀ ਵਿਚ ਕੁੱਝ ਕਿਤਾਬਾਂ ਵੀ ਪ੍ਰਕਾਸ਼ਿਤ ਕਰ ਚੁੱਕੀ ਹੈ।[15]

ਪ੍ਰਕਾਸ਼ਨ ਦੇ ਉਪਰੋਕਤ ਕੇਂਦਰਾਂ ਦੀ ਸਾਰੀ ਮਿਲਵੀਂ ਕਾਰਗੁਜ਼ਾਰੀ ਵੇਖ ਕੇ, ਕੋਈ ਉਦਾਰ ਤੋਂ ਉਦਾਰ ਸੋਝੀਵਾਨ ਵੀ ਇਹ ਨਹੀਂ ਕਹਿ ਸਕਦਾ ਕਿ ਸਿੱਖ ਧਰਮ ਨਾਲ ਸੰਬੰਧਿਤ ਗ੍ਰੰਥਾਂ ਦਾ ਪ੍ਰਕਾਸ਼ਨ, ਗੁਣ ਜਾਂ ਗਿਣਤੀ ਵਜੋਂ, ਇੱਛਿਤ ਹੱਦ ਉੱਤੇ ਪਹੁੰਚ ਗਿਆ ਹੈ। ਸੱਚੀ ਗੱਲ ਤਾਂ ਇਹ ਹੈ ਕਿ ਛਾਪਣ, ਪ੍ਰਕਾਸ਼ਨ ਤੇ ਵਿਕਰੀ ਦੇ ਕਿੱਤੇ ਪੰਜਾਬ ਵਿਚ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਅਜੇ ਕਾਫ਼ੀ ਅਵਿਗਸਿਤ ਪੱਧਰ ਉੱਤੇ ਹਨ। ਸਿੱਖ ਸਾਹਿੱਤ ਦੇ ਪ੍ਰਕਾਸ਼ਨ ਦੇ ਲਿੱਸੇ ਹੋਣ ਦੀ ਜ਼ਿੰਮੇਵਾਰੀ ਕੁੱਝ ਤਾਂ ਛਾਪੇਖ਼ਾਨੇ, ਪ੍ਰਕਾਸ਼ਨ ਤੇ ਵਿਕਰੀ ਦੇ ਪਛੜੇਵੇਂ ਉੱਤੇ ਹੈ, ਪਰ ਕੁੱਝ ਸਰਕਾਰੀ ਨੀਤੀਆਂ, ਸਿੱਖਾਂ ਦੀ ਪ੍ਰਤਿਨਿੱਧਤਾ ਕਰਨ ਵਾਲੀਆਂ ਸੰਸਥਾਵਾਂ, ਸਿੱਖ ਲੇਖਕਾਂ ਅਤੇ ਪਾਠਕਾ ਉੱਤੇ ਵੀ ਆਉਂਦੀ ਹੈ। ਆਪਣੇ ਪੱਖ ਨੂੰ ਵਧੇਰੇ ਸਪਸ਼ਟ ਕਰਨ ਲਈ ਹੁਣ ਅਸੀ, ਕ੍ਰਮਵਾਰ, ਇਨ੍ਹਾਂ ਨੁਕਤਿਆਂ ਨੂੰ ਇਕ ਇਕ ਕਰ ਕੇ ਵਿਚਾਰਾਂਗੇ ਤਾਂ ਜੋ ਅਗਲੇ ਦਹਾਕੇ ਬਾਰੇ ਭਵਿੱਸ਼-ਬਾਣੀ ਇਸ ਪਿਛੋਕੜ ਦੇ ਪ੍ਰਸੰਗ ਵਿਚ ਕੀਤੀ ਜਾ ਸਕੇ :

## ਛਾਪਾ-ਉਦਯੋਗ ਦਾ ਪਛੜੇਵਾਂ

ਛਾਪਕ ਨੇ ਪ੍ਰਬੰਧ ਕਰਨਾ ਹੁੰਦਾ ਹੈ ਹਰ ਵੰਨਗੀ ਦੇ ਟਾਈਪ-ਅੱਖਰਾਂ ਦਾ, ਟਾਈਪ ਕੰਪੋਜ਼ ਕਰਨ ਵਾਲੇ ਬੰਦਿਆਂ ਜਾਂ ਮਸ਼ੀਨਾਂ ਦਾ ਤੇ ਕੰਪੋਜ਼ ਹੋਏ ਮੈਟਰ ਨੂੰ ਇਕ ਜਾਂ ਬਹੁਤੇ ਰੰਗਾਂ ਵਿਚ ਛਾਪ ਸਕਣ ਵਾਲੇ ਵਧੀਆ ਜੰਤਰਾਂ ਦਾ। ਉੱਤਮ ਪ੍ਰਕਾਰ ਦੀਆਂ ਸਿਆਹੀਆਂ ਦਾ ਪ੍ਰਬੰਧ ਵੀ ਉਸੇ ਨੂੰ ਕਰਨਾ ਪੈਂਦਾ ਹੈ। ਛਪਾਈ ਵਿਚ ਅੱਖਰ-ਬੀੜ ਨੂੰ ਵਧ ਤੋਂ ਵਧ ਸੁੰਦਰ ਬਣਾਉਣਾ ਵੀ ਛਾਪਕ ਦਾ ਕੰਮ ਹੁੰਦਾ ਹੈ। ਅਸੀਂ ਜਾਣਦੇ ਹਾਂ ਕਿ ਲਕੜੀ ਦੇ ਜੰਤਰ ਦੀ ਥਾਂ ਲੋਹੇ ਦੇ ਹੱਥ-ਪ੍ਰੈਸ ਦੀ ਵਰਤੋਂ 1804 ਈ. ਵਿਚ ਸ਼ੁਰੂ ਹੋਈ, ਭਾਫ਼-ਪ੍ਰੈਸ ਦੀ ਕਾਢ 1811 ਵਿਚ ਹੋਈ ਤੇ ਚਾਰ ਸਲਿੰਡਰਾਂ ਵਾਲੀ ਮਸ਼ੀਨ 1828 ਵਿਚ ਹੋਂਦ ਵਿਚ ਆਈ। ਇਨ੍ਹਾਂ ਮਸ਼ੀਨਾਂ ਉੱਤੇ ਛਪਾਈ ਦਾ ਕੰਮ ਪਹਿਲਾਂ ਲੈਟਰ-ਪ੍ਰੈਸ ਦੀ ਜੁਗਤ ਨਾਲ ਹੁੰਦਾ ਸੀ, ਜਿਸ ਨਾਲ ਕੰਪੋਜ਼ੀਟਰ ਇਕ ਇਕ ਅੱਖਰ ਜੋੜ ਕੇ ਫ਼ਰਮਾ ਮਸ਼ੀਨ ਉੱਤੇ ਚਾੜ੍ਹਦਾ ਸੀ। ਇਸ ਤਰ੍ਹਾਂ ਦੀ ਛਪਾਈ ਵਿਚ ਭਾਰਤੀ ਲਿਪੀਆਂ ਦੀਆਂ ਮਾਤਰਾਵਾਂ ਅਤੇ ਅੱਖਰਾਂ ਦੇ ਟੁੱਟਣ ਜਾਂ ਸਤਰਾਂ ਦੇ ਖ਼ਮ ਖਾ ਜਾਣ ਦਾ ਹਰ ਵੇਲੇ ਡਰ ਲੱਗਾ ਰਹਿੰਦਾ ਸੀ। ਇਸ ਤੋਂ ਅਗਲਾ ਪੜਾ ਕੰਪੋਜ਼ ਹੋਏ ਮੈਟਰ ਦੇ ਬਲਾਕ

---

14. *ਆਦਿ ਗ੍ਰੰਥ ਸ਼ਬਦ ਅਨੁਕ੍ਰਮਣਿਕਾ* (2 ਭਾਗ); *ਵਾਰਾਂ ਭਾਈ ਗੁਰਦਾਸ ਸ਼ਬਦ ਅਨੁਕ੍ਰਮਣਿਕਾ ਤੇ ਕੋਸ਼; ਗੁਰੂ ਗ੍ਰੰਥ ਵਿਚਾਰ-ਕੋਸ਼; ਕਰਤਾਰਪੁਰੀ ਬੀੜ ਦੇ ਦਰਸ਼ਨ; ਜਨਮ ਸਾਖੀ ਪਰੰਪਰਾ; ਗੁਰੂ ਹਰਿਗੋਬਿੰਦ; ਗੁਰੂ ਤੇਗ ਬਹਾਦਰ, ਜੀਵਨ ਤੇ ਰਚਨਾ; ਹੁਕਮਨਾਮੇ; ਦਸਮ ਗ੍ਰੰਥ ਤੁਕ-ਤਤਕਰਾ;* ਆਦਿ। ਇਨ੍ਹਾਂ ਤੋਂ ਇਲਾਵਾ *ਨਾਨਕ ਪ੍ਰਕਾਸ਼ ਪਤ੍ਰਿਕਾ* ਇਕ ਰਿਸਾਲਾ ਨਿਕਲ ਰਿਹਾ ਹੈ।
15. *ਸਿੱਖ ਫ਼ਲਸਫ਼ੇ ਦੀ ਰੂਪ-ਰੇਖਾ; ਜਨਮ ਸਾਖੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਨਾਨਕ ਅਭਿਨੰਦਨ; ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ; Sikh Concept of the Divine; ਨਉ-ਨਿਧਿ; ਸ਼ਕਰ ਗੰਜ; ਨਿਰਮਲ ਸੰਪ੍ਰਦਾਇ; ਗੁਰ ਮਹਿਮਾ ਰਤਨਾਵਲੀ,* ਆਦਿ।

ਤਿਆਰ ਕਰਾ ਕੇ ਮਸ਼ੀਨ ਉੱਤੇ ਚਾੜ੍ਹਨ ਦਾ ਸੀ। ਅਗਲੇਰਾ ਪੜਾ ਆਫ਼-ਸੈੱਟ (1905) ਦਾ ਆਇਆ। ਫ਼ੋਟੋ-ਪਲੇਟਾਂ ਰਾਹੀਂ ਮਨ-ਮਰਜ਼ੀ ਦੇ ਆਕਾਰ ਦੀ ਛਪਾਈ ਆਟੋਮੈਟਿਕ ਮਸ਼ੀਨਾਂ ਉੱਤੇ ਹੋਣ ਲੱਗ ਪਈ। ਜਿਸ ਤਰ੍ਹਾਂ ਹੱਥ-ਪ੍ਰੈਸ ਨਾਲੋਂ ਟ੍ਰੇਡਲ ਤੇ ਟ੍ਰੇਡਲ ਨਾਲੋਂ ਸਲਿੰਡਰ ਵਧੇਰੇ ਕੰਮ ਕੱਢਦੀ ਹੈ, ਉਸੇ ਤਰ੍ਹਾਂ ਲੈਟਰ-ਪ੍ਰੈਸ ਤੋਂ ਬਲਾਕ ਤੇ ਬਲਾਕ ਤੋਂ ਆਫ਼-ਸੈੱਟ ਦਾ ਕੰਮ ਸੁੰਦਰ ਵੀ ਵਧੇਰੇ ਹੁੰਦਾ ਹੈ ਤੇ ਹੋ ਵੀ ਬਹੁਤ ਜ਼ਿਆਦਾ ਸਕਦਾ ਹੈ। ਜੇ ਪੰਜਾਬ ਦਾ ਛਾਪਕ, ਜੋ ਗੁਰਮੁਖੀ ਦਾ ਥੋਕ ਛਾਪਕ ਹੈ, ਪੌਣੇ ਦੋ ਸੌ ਵਰ੍ਹੇ ਪੁਰਾਣੀਆਂ ਹੱਥ-ਮਸ਼ੀਨਾਂ ਜਾਂ ਪੈਰ ਨਾਲ ਚੱਲਣ ਵਾਲੀਆਂ ਟ੍ਰੇਡਲ ਮਸ਼ੀਨਾਂ ਉੱਤੇ, ਲੈਟਰ-ਪ੍ਰੈਸ ਵਾਲੀ ਜੁਗਤ ਰਾਹੀਂ, ਅੱਜ ਦੀ ਛਪਾਈ ਦਾ ਕੰਮ ਸਾਰਨਾ ਚਾਹੇ, ਭਾਵੇਂ ਉਸ ਦੀਆਂ ਮਸ਼ੀਨਾਂ ਹੁਣ ਬਿਜਲੀ ਨਾਲ ਹੀ ਕਿਉਂ ਨਾ ਚੱਲਦੀਆਂ ਹੋਣ, ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਗੁਰਮੁਖੀ ਦੇ ਪ੍ਰਕਾਸ਼ਨ ਦਾ ਕੰਮ, ਕੁਆਲਿਟੀ ਵਿਚ, ਡੇਢ੍ਹ ਸਦੀ ਤੋਂ ਵੀ ਪਿੱਛੇ ਦਾ ਨਾ ਹੋਵੇ? ਹੱਥਾਂ ਨਾਲ ਅੱਖਰ ਬੀੜਨ (ਕੰਪੋਜ਼ਿੰਗ) ਦੀ ਥਾਂ ਮਸ਼ੀਨ ਨਾਲ ਅੱਖਰ ਬੀੜਨ ਦਾ ਕੰਮ ਪੱਛਮ ਵਿਚ ਕਾਫ਼ੀ ਚਿਰ ਤੋਂ ਹੋ ਰਿਹਾ ਹੈ। ਜਿਹੜਾ ਕਾਮਾ ਹੱਥ ਨਾਲ ਪ੍ਰਤੀ ਘੰਟਾ ਔਸਤਨ 2000 ਅੱਖਰ ਕੰਪੋਜ਼ ਕਰ ਸਕਦਾ ਸੀ, ਉਹ ਲਾਈਨੋ ਟਾਈਪ (1884) ਤੇ ਮੋਨੋ ਟਾਈਪ (1887) ਕੰਪੋਜ਼ ਕਰਨ ਵਾਲੀਆਂ ਮਸ਼ੀਨਾਂ ਰਾਹੀਂ 6000 ਅੱਖਰ ਪ੍ਰਤੀ ਘੰਟਾ ਕੰਪੋਜ਼ ਕਰਨ ਲੱਗ ਪਿਆ ਹੈ।[16] ਇਸ ਤਰ੍ਹਾਂ ਕੰਮ ਵਿਚ ਤੇਜ਼ੀ ਤੋਂ ਛੁੱਟ ਸਫ਼ਾਈ ਵੀ ਬਹੁਤ ਆਈ। ਗੁਰਮੁਖੀ ਕਿਤਾਬਾਂ ਦੀ ਕੰਪੋਜ਼ਿੰਗ ਦਾ ਬਹੁਤਾ ਕੰਮ ਅੱਜ ਵੀ ਹੱਥਾਂ ਨਾਲ ਹੁੰਦਾ ਹੈ, ਇਸ ਲਈ ਛਾਪਕ ਤੇ ਪ੍ਰਕਾਸ਼ਕ, ਜਿੰਨੀ ਚਾਹੇ ਸਿਰ-ਖਪਾਈ ਕਰ ਲੈਣ, ਨਾ ਅੱਖਰਾਂ ਦੀ ਆਪਸੀ ਵਿੱਥ ਵਿਚ ਇਕਸਾਰਤਾ ਲਿਆਉਣੀ ਸੰਭਵ ਹੈ, ਨਾ ਛਪਾਈ ਵਿਚ ਲਗਾਂ-ਮਾਤਰਾਵਾਂ ਜਾਂ ਅੱਖਰਾਂ ਦੀ ਆਪਸੀ ਵਿੱਥ ਵਿਚ ਇਕਸਾਰਤਾ ਲਿਆਉਣੀ ਸੰਭਵ ਹੈ। ਜੇ ਅੱਖਰ ਸਮ-ਵਿੱਥ ਨਹੀਂ ਰਹਿੰਦੇ ਤਾਂ ਛਪਾਈ ਛਿਦਰ-ਰਹਿਤ ਕਿਵੇਂ ਕਹੀ ਜਾ ਸਕਦੀ ਹੈ? ਪ੍ਰੈਸ ਮਾਲਕ ਆਫ਼-ਸੈੱਟ ਮਸ਼ੀਨਾਂ ਨਹੀਂ ਲਾਉਂਦਾ ਕਿਉਂਕਿ ਉਸ ਨੂੰ ਪ੍ਰਕਾਸ਼ਕ ਪਾਸੋਂ ਕਿਤਾਬ ਦਾ ਪ੍ਰਿੰਟ-ਆਰਡਰ, ਵਧ ਤੋਂ ਵਧ 1000 ਜਾਂ 1100 ਕਾਪੀਆਂ ਦਾ ਮਿਲਦਾ ਹੈ। ਆਫ਼-ਸੈੱਟ ਰੋਟਰੀ ਮਸ਼ੀਨਾਂ ਕੁੱਝ ਨਾ ਕੁੱਝ ਵਾਰਾ ਖਾ ਸਕਦੀਆਂ ਹਨ ਜੇ ਛਪਣ ਵਾਲੀ ਸਾਮਗਰੀ ਹਜ਼ਾਰਾਂ-ਲੱਖਾਂ ਦੀ ਗਿਣਤੀ ਵਿਚ ਛਪਣੀ ਹੋਵੇ। ਇਸ ਵੇਲੇ ਸਿੱਖ ਸਾਹਿੱਤ ਦੀ ਛਪਾਈ ਕਿਉਂਕਿ ਛੋਟੀਆਂ ਮਸ਼ੀਨਾਂ ਉੱਤੇ ਹੋ ਰਹੀ ਹੈ, ਇਸ ਲਈ ਲਾਈਨੋ ਜਾਂ ਮੋਨੋ ਮਸ਼ੀਨਾਂ ਦੀ ਲੋੜ ਨਹੀਂ ਪੈਂਦੀ। ਉਂਜ ਵੀ ਸਾਡੇ ਦੇਸ ਵਿਚ ਮਸ਼ੀਨ ਨਾਲੋਂ ਮਨੁੱਖ ਸਸਤਾ ਪੈਂਦਾ ਹੈ, ਇਸ ਲਈ ਕੰਪੋਜ਼ਿਟਰ ਠੇਕੇ ਉੱਤੇ ਕੰਮ ਨਿਪਟਾਉਂਦੇ ਹਨ। ਫ਼ਾਊਂਡਰੀਆਂ ਵਾਲੇ ਗੁਰਮੁਖੀ ਵਿਚ ਨਵੇਂ ਤੇ ਵੱਖ ਵੱਖ ਤਰ੍ਹਾਂ ਦੇ ਟਾਈਪ-ਫ਼ੇਸਾਂ ਦੀਆਂ ਕਲਮਾਂ ਨਹੀਂ ਬਣਾਉਂਦੇ ਕਿਉਂਕਿ ਉਨ੍ਹਾਂ ਨੂੰ ਗੁਰਮੁਖੀ ਦੇ ਪ੍ਰਕਾਸ਼ਕਾਂ ਵੱਲੋਂ ਕਦੀ ਨਵੀਂ ਮੰਗ ਦਾ ਹੁੰਗਾਰਾ ਨਹੀਂ ਮਿਲਦਾ। ਪ੍ਰਕਾਸ਼ਕ ਆਪਣੀ ਥਾਂ ਪਾਠਕਾਂ-ਗਾਹਕਾਂ ਦੀ ਅਣਹੋਂਦ ਦਾ ਰੋਣਾ ਰੋ ਛੱਡਦਾ ਹੈ। ਇਸ ਤਰ੍ਹਾਂ ਇਹ ਇਕ ਚੱਕਰ-ਵਿਊਹ ਬਣਿਆ ਹੋਇਆ ਹੈ, ਜਿਸ ਵਿਚ ਛਾਪਕ-ਪ੍ਰਕਾਸ਼ਕ-ਪਾਠਕ ਦੀ ਤ੍ਰਿਕੜੀ ਅੱਖਾਂ ਉੱਤੇ ਕਾਲੀਆਂ ਪੱਟੀਆਂ ਬੰਨ੍ਹੀ ਇਕ ਦੂਜੇ ਨੂੰ ਘੁੱਪ ਹਨੇਰੇ ਵਿਚ ਲੱਭਦੀ ਫਿਰਦੀ ਹੈ।

---

16. ਹੁਣ ਕੰਪਿਊਟਰ ਤੇ ਲੇਜ਼ਰ-ਆਧਾਰਿਤ ਛਪਾਈ ਦੇ ਪ੍ਰਵੇਸ਼ ਨੇ ਤਾਂ ਛਪਾਈ ਦੇ ਸਾਰੇ ਪਿਛਲੇ ਸੰਕਲਪ ਛੁੱਟੜ ਬਣਾ ਕੇ ਰੱਖ ਦਿੱਤੇ ਹਨ।

## ਪ੍ਰਕਾਸ਼ਨ-ਉਦਯੋਗ ਦਾ ਪਛੜੇਵਾਂ

ਛਾਪਕ ਨਾਲ ਸੰਬੰਧਿਤ, ਬਲਕਿ ਉਸ ਉੱਤੇ ਆਧਾਰਿਤ, ਇਕ ਸੁਤੰਤਰ ਕਿੱਤਾ ਹੈ ਪ੍ਰਕਾਸ਼ਕ ਦਾ, ਜਿਸ ਦਾ ਕੰਮ ਸਰਮਾਏ ਦਾ ਪ੍ਰਬੰਧ ਕਰਨਾ, ਲੇਖਕ ਪਾਸੋਂ ਖਰੜਾ ਪ੍ਰਾਪਤ ਕਰਨਾ, ਆਰਟਿਸਟ ਤੇ ਛਾਪੇਖ਼ਾਨੇ ਦਾ ਪ੍ਰਬੰਧ ਕਰਨਾ, ਆਪਣੀ ਮਰਜ਼ੀ ਦੀ ਜਿਲਦਬੰਦੀ ਕਰਾਉਣੀ, ਛਪੀ ਹੋਈ ਕਿਤਾਬ ਦੇ ਰੀਵਿਊ ਕਰਵਾਉਣੇ ਤੇ ਛਪਵਾਉਣੇ, ਇਸ਼ਤਿਹਾਰਬਾਜ਼ੀ ਕਰਨੀ, ਦੁਕਾਨਦਾਰਾਂ ਤੇ ਲਾਇਬ੍ਰੇਰੀਆਂ ਨੂੰ ਕਿਤਾਬਾਂ ਪਹੁੰਚਾਉਣੀਆਂ, ਰਾਇਲਟੀ ਦਾ ਹਿਸਾਬ ਰੱਖਣਾ ਤੇ ਅਦਾਇਗੀਆਂ ਕਰਨੀਆਂ। ਇਹ ਸਾਰੀ ਖੇਚਲ ਪ੍ਰਕਾਸ਼ਕ ਕਰਦਾ ਹੈ, ਕਮਾਈ ਦੀ ਖ਼ਾਤਰ। ਪਰ ਜਦੋਂ ਉਹ ਆਪਣੀਆਂ ਪਹਿਲੀਆਂ ਕਿਤਾਬਾਂ ਨਾਲ ਆਪਣਾ ਗੁਦਾਮ ਭਰਿਆ ਵੇਖਦਾ ਹੈ, ਤਾਂ ਨਵੇਂ ਪ੍ਰਕਾਸ਼ਨ ਦਾ ਖ਼ਿਆਲ ਹੀ ਉਸ ਨੂੰ ਡੌਬੂ ਪਾ ਦੇਂਦਾ ਹੈ। ਤਜਰਬੇ ਤੋਂ ਉਸ ਨੇ ਇਹ ਸਿੱਖ ਲਿਆ ਹੈ ਕਿ ਕਿਤਾਬ ਛਾਪਣੀ ਹੀ ਪਵੇ ਤਾਂ ਥੋੜ੍ਹੀ ਛਾਪੋ, ਪਰ ਕੀਮਤ ਦੱਬ ਕੇ ਰੱਖੋ। ਨਿਕਾਸ ਲਈ, ਜੀਉਂਦੇ ਰਹਿਣ ਸਕੂਲਾਂ ਦੇ ਮੈਨੇਜਰ, ਹੈਡ-ਮਾਸਟਰ ਜਾਂ ਲਾਇਬ੍ਰੇਰੀਅਨ, ਜਿਨ੍ਹਾਂ ਦੀਆਂ ਲੋੜਾਂ ਦਾ ਪ੍ਰਕਾਸ਼ਕ ਨੂੰ ਪਹਿਲਾਂ ਹੀ ਪਤਾ ਹੁੰਦਾ ਹੈ। ਬਹੁਤ ਵਧੀਆ ਕਾਗ਼ਜ਼ ਤਾਂ ਖ਼ੈਰ ਮਿਲਦਾ ਹੀ ਨਹੀਂ, ਪਰ ਵਧੇਰੇ ਬਚਤ ਲਈ ਚੰਗੇ ਕਾਗ਼ਜ਼ ਦੀ ਥਾਂ ਨਿਊਜ਼-ਪ੍ਰਿੰਟ ਜਾਂ ਸਾਧਾਰਣ ਚਿੱਟੇ ਕਾਗ਼ਜ਼ ਦੀ ਵਰਤੋਂ ਕੀਤੀ ਜਾਂਦੀ ਹੈ। ਇਕ ਜੁਗਤ ਇਹ ਹੈ ਕਿ ਲਾਇਬ੍ਰੇਰੀਆਂ ਲਈ ਚੰਗੇ ਕਾਗ਼ਜ਼ ਉੱਤੇ ਛਪੀਆਂ ਦੋ ਚਾਰ ਕਿਤਾਬਾਂ ਪੇਸ਼ ਕਰ ਕੇ ਚੰਗੀ ਕੀਮਤ ਲਵਾ ਲਈ ਜਾਵੇ, ਪਰ ਨਿਊਜ਼-ਪ੍ਰਿੰਟ ਉੱਤੇ ਛਪਿਆ ਸਾਰਾ ਸਟਾਕ ਮਨਜ਼ੂਰ-ਸ਼ੁਦਾ ਕੀਮਤਾਂ ਉੱਤੇ ਲਾਇਬ੍ਰੇਰੀਆਂ ਵਿਚ ਧੱਕ ਦਿੱਤਾ ਜਾਵੇ। ਕੁੱਝ ਬਚਤ ਜਿਲਦ ਦੀ ਕੁਆਲਿਟੀ ਨੂੰ ਵਿਚਕਾਰਲੇ ਮੇਲ ਦੀ ਰੱਖ ਕੇ ਜਾਂ ਘਟੀਆ ਜਿਲਦ ਉੱਤੇ ਭੜਕੀਲੀ ਅੰਗੀ ਚਾੜ੍ਹ ਕੇ ਕੀਤੀ ਜਾਂਦੀ ਹੈ। ਕੰਮ ਨੂੰ ਤੋਰੀ ਰੱਖਣ ਲਈ ਕਾਗ਼ਜ਼ ਵਾਲਿਆਂ, ਢੋ-ਢੁਆਈ ਵਾਲਿਆਂ, ਛਾਪਣ ਵਾਲਿਆਂ, ਮਿਸਲ ਚੁੱਕਣ ਵਾਲਿਆਂ, ਜਿਲਦਬੰਦੀ ਕਰਨ ਤੇ ਬਲਾਕ ਬਣਾਉਣ ਵਾਲਿਆਂ ਦਾ ਮਿਹਨਤਾਨਾ ਤਾਂ ਕਿਵੇਂ ਨਾ ਕਿਵੇਂ ਤਾਰਨਾ ਹੀ ਪੈਂਦਾ ਹੈ, ਅਦਾਇਗੀ ਵਿਚ ਕੇਵਲ ਇੱਕੋ ਧਿਰ ਨਾਲ ਢਿੱਲ ਵਰਤੀ ਜਾ ਸਕਦੀ ਹੈ ਤੇ ਉਹ ਹੈ ਲੇਖਕ ਦੀ, ਪਰ ਕਿਉਂਕਿ ਕਈ ਲੇਖਕਾਂ ਦਾ ਝਾਕਾ, ਮੁਕੱਦਮੇ-ਬਾਜ਼ੀ ਵਿਚ ਪੈਣ ਜਾਂ ਜੁੱਤੋ-ਜੁੱਤੀ ਹੋਣ ਤਕ ਦਾ, ਖੁੱਲ੍ਹ ਚੁੱਕਾ ਹੈ, ਇਸ ਲਈ ਹੁਣ 'ਸਿਆਣਾ' ਪ੍ਰਕਾਸ਼ਕ ਉਸੇ ਲੇਖਕ ਦੇ ਖਰੜੇ ਨੂੰ ਹੱਥ ਪਾਉਂਦਾ ਹੈ, ਜੋ ਕਿਤਾਬ ਦੀ ਛਪਾਈ ਉੱਤੇ ਖ਼ਰਚ ਹੋਣ ਵਾਲੇ ਸਾਰੇ ਪੈਸੇ ਖਰੜੇ ਦੇ ਨਾਲ ਪਹਿਲਾਂ ਤਾਰ ਦੇਂਦਾ ਹੈ। ਇਸ ਤਰ੍ਹਾਂ ਪ੍ਰਕਾਸ਼ਕ ਨੇ, ਹਰ ਤਰ੍ਹਾਂ ਦੇ ਨੁਕਸਾਨ ਦੀ ਚਿੰਤਾ ਤੋਂ ਮੁਕਤ ਹੋ ਕੇ ਛਾਪਕ ਤੇ ਵੇਚਕ ਵਿਚਕਾਰ ਨਿਰੋਲ ਵਿਚੋਲਾ ਬਣਨਾ ਸਿੱਖ ਲਿਆ ਹੈ।

ਸਪਸ਼ਟ ਹੈ ਕਿ ਵਰਤਮਾਨ ਦਸ਼ਾ ਪੁਸਤਕ-ਪ੍ਰਕਾਸ਼ਨ ਵਾਸਤੇ ਸਹਾਇਕ ਨਹੀਂ ਹੈ। ਵਪਾਰ ਦੀ ਗਤੀ ਦਾ ਸੰਬੰਧ ਲੱਗੇ ਸਰਮਾਏ ਦੀ ਅਨੁਪਾਤ ਨਾਲ ਹੁੰਦਾ ਹੈ। ਮਿਸਾਲ ਵਜੋਂ, ਪਿਛਲੇ ਦੋ-ਢਾਈ ਦਹਾਕਿਆਂ ਵਿਚ ਭਾਰਤ ਵਿਚਲੇ ਅੰਗਰੇਜ਼ੀ ਪ੍ਰਕਾਸ਼ਨ ਵਿਚ ਇਕ-ਦਮ ਹੋਏ ਵਾਧੇ ਦਾ ਆਰੰਭ, ਭਾਰਤੀ ਪ੍ਰਕਾਸ਼ਨ ਉਦਯੋਗ ਵਿਚ ਅਮਰੀਕਾ ਵੱਲੋਂ ਪੀ.ਐਲ. 480 ਵਾਲੀ ਪੂੰਜੀ ਵਿੱਚੋਂ ਕਈ ਕਰੋੜ ਡਾਲਰ ਲਾਉਣ ਦੀ ਨੀਤੀ ਤੋਂ ਮੰਨਿਆ ਜਾ ਸਕਦਾ ਹੈ। ਵੱਡੇ ਸਰਮਾਏ ਤੋਂ ਬਿਨਾਂ ਵੱਡਾ ਪ੍ਰਕਾਸ਼ਨ ਅਸੰਭਵ ਹੈ ਤੇ ਜੇ ਪ੍ਰਕਾਸ਼ਨ ਹੋ ਵੀ ਜਾਵੇ ਤਾਂ ਉਸ ਦੇ ਨਿਕਾਸ ਦਾ ਮਸਲਾ ਸਿਰ-ਦਰਦੀ ਬਣਿਆ ਰਹਿੰਦਾ ਹੈ। ਅਖ਼ਬਾਰਾਂ, ਰਿਸਾਲਿਆਂ, ਰੇਡੀਓ ਤੇ ਟੀ.ਵੀ. ਵਿਚ ਇਸ਼ਤਿਹਾਰ ਕਢਾਏ ਜਾਂਦੇ ਤੇ ਰੀਵਿਊ ਛਪਵਾਏ ਜਾਂਦੇ ਹਨ; ਨੁਮਾਇਸ਼ਾਂ ਲਾਈਆਂ

ਜਾਂਦੀਆਂ ਹਨ ਤੇ ਕੰਧ ਇਸ਼ਤਿਹਾਰਾਂ ਰਾਹੀਂ ਲੋਕਾਂ ਵਿਚ ਖ਼ਰੀਦ ਦੀ ਭੁੱਖ ਜਗਾਉਣ ਦਾ ਖਲਜਗਣ ਕਰਨਾ ਪੈਂਦਾ ਹੈ। ਪ੍ਰਕਾਸ਼ਨ ਦੀ ਪਬਲਿਸਿਟੀ ਆਪਣੇ ਆਪ ਵਿਚ ਇਕ ਬੜਾ ਵਿਸ਼ੇਸ਼ ਤੇ ਮਹਿੰਗਾ ਕੰਮ ਹੈ। ਇਕ ਪ੍ਰਕਾਸ਼ਨ-ਘਰ ਦੇ ਵੱਡੇ ਪਦ-ਅਧਿਕਾਰੀ ਨੇ ਲੇਖਕ ਨੂੰ 'ਸ਼ਾਲੀਮਾਰ' ਫ਼ਿਲਮ ਦੀ ਕਥਿਤ ਅਸਫਲਤਾ ਬਾਰੇ ਹੱਸ ਕੇ ਕਿਹਾ, "ਸ਼ਰਦਾਰ ਸਾਹਿਬ! ਇਕ ਲੱਖ ਰੁਪੈ ਤੋਂ ਉੱਪਰ ਸ਼ਾਲੀਮਾਰ ਨਾਵਲ ਦੀ ਪਬਲਿਸਿਟੀ ਉੱਤੇ ਲੱਗ ਚੁੱਕਾ ਹੈ, ਇਸ ਤੋਂ ਕੁੱਝ ਵੱਧ, ਫ਼ਿਲਮ ਦੀ ਪਬਲਿਸਿਟੀ ਉੱਤੇ ਲੱਗਿਆ ਹੋਵੇਗਾ। ਸਾਡੇ ਪ੍ਰਚਾਰ ਦੇ ਬੱਧੇ ਲੋਕ ਨਾਵਲ ਵੀ ਖ਼ਰੀਦਣਗੇ ਤੇ ਫ਼ਿਲਮ ਵੀ ਵੇਖਣਗੇ, ਭਾਵੇਂ ਹਾਲ ਵਿੱਚੋਂ ਗਾਲ੍ਹਾਂ ਕੱਢਦੇ ਹੀ ਕਿਉਂ ਨਾ ਨਿਕਲਣ। ਸਾਡਾ ਮੁਨਾਫ਼ਾ ਖਰਾ ਹੈ।" ਪ੍ਰਚਾਰ ਦੀ ਇਸ ਤਰ੍ਹਾਂ ਦੀ ਦੈਂਤ ਮਸ਼ੀਨ ਅੱਜ ਤਕ ਕਿਸੇ ਸਿੱਖ ਪ੍ਰਕਾਸ਼ਨ ਦੇ ਹੱਕ ਵਿਚ ਨਹੀਂ ਚੱਲੀ, ਇਸ ਲਈ ਕੋਈ ਵੀ ਸਿੱਖ ਸਾਹਿੱਤ ਦਾ ਪ੍ਰਕਾਸ਼ਕ ਆਪਣੀ ਕਿਸੇ ਵੀ ਪ੍ਰਕਾਸ਼ਨ ਬਾਰੇ, ਉਪਰੋਕਤ ਪ੍ਰਕਾਸ਼ਨ-ਘਰ ਵਾਲੀ ਵਿਸ਼ਵਾਸ-ਭਰੀ ਭਾਸ਼ਾ ਵਿਚ ਗੱਲ ਕਰਨ ਦਾ ਹੌਸਲਾ ਨਹੀਂ ਕਰ ਸਕਦਾ। ਸਪਸ਼ਟ ਹੈ ਕਿ ਸਿੱਖ ਸਾਹਿੱਤ ਦੀ ਥੁੜ ਦਾ ਇਕ ਵੱਡਾ ਕਾਰਨ ਸਿੱਖ-ਪ੍ਰਕਾਸ਼ਨ ਦੇ ਕਿੱਤੇ ਵਿਚ ਵੱਡੇ ਸਰਮਾਏ ਵਾਲੇ ਪ੍ਰਕਾਸ਼ਕਾਂ ਦੀ ਘਾਟ ਹੈ।

## ਵਿਕਰੀ ਦਾ ਪਛੜੇਵਾਂ

ਜਿਸ ਤਰ੍ਹਾਂ ਛਾਪੇਖ਼ਾਨੇ ਤੋਂ ਪ੍ਰਕਾਸ਼ਨ ਦਾ ਪਛੜੇਵਾਂ ਕਿਤਾਬਾਂ ਦੇ ਫੈਲਾਉ ਨੂੰ ਡੱਕਦਾ ਹੈ, ਉਸੇ ਤਰ੍ਹਾਂ, ਬਲਕਿ ਉਸ ਤੋਂ ਵੀ ਵਧ, ਪਰਚੂਨ ਵਿਕਰੀ-ਕੇਂਦਰਾਂ ਦਾ ਪਛੜੇਵਾਂ ਡੱਕਾ ਲਾਉਂਦਾ ਹੈ। ਪੰਜਾਬ ਦੇ ਕਿਸੇ ਸ਼ਹਿਰ ਵਿਚ ਕਿਤਾਬਾਂ ਦੀ ਕੋਈ ਵੱਡੀ ਦੁਕਾਨ ਨਹੀਂ ਹੈ। ਜਿਹੜੀਆਂ ਹਨ, ਉਨ੍ਹਾਂ ਪਾਸ ਕੋਈ ਸ਼ੋ-ਰੂਮ ਨਹੀਂ ਹਨ। ਹੱਟੀਆਂ ਵਿਚ ਕਿਤਾਬਾਂ, ਕਬਾੜ ਵਾਂਗ ਪਈਆਂ ਹੁੰਦੀਆਂ ਹਨ। ਗਾਹਕ ਦਾ ਉਚੇਚਾ ਧਿਆਨ ਖਿੱਚਣ ਲਈ, ਫ਼ੈਸ਼ਨ-ਪਰੇਡ ਵਿਚ ਭਾਗ ਲੈਣ ਵਾਲੀਆਂ ਮੁਟਿਆਰਾਂ ਵਾਂਗ, ਕਿਤਾਬਾਂ ਨੂੰ ਲੁਭਾਇਮਾਨ ਬਣਾ ਕੇ, ਉਚੇਚ ਨਾਲ ਪੇਸ਼ ਕਰਨ ਦੀ ਨਾ ਕਿਸੇ ਕਿਤਾਬ-ਫ਼ਰੋਸ਼ ਕੋਲ ਜੁਗਤ ਹੈ, ਨਾ ਵਿਹਲ ਤੇ ਨਾ ਲੋੜ ਹੀ ਮਹਿਸੂਸ ਹੁੰਦੀ ਹੈ। ਗਾਹਕ ਆਪਣੀ ਮੰਗ ਲੈ ਕੇ ਹੱਟੀ ਉੱਤੇ ਜਾਂਦਾ ਹੈ, ਹੱਟੀ ਦੀ ਦੱਖ ਉਸ ਦੀ ਮੰਗ ਵਿਚ ਉੱਕਾ ਕੋਈ ਵਾਧਾ ਨਹੀਂ ਕਰਦੀ। ਇਹ ਕਬਾੜ-ਹੱਟੀਆਂ ਵੀ ਦੋ ਚਾਰ ਸ਼ਹਿਰਾਂ ਵਿਚ ਹੀ ਹਨ, ਜਿਨ੍ਹਾਂ ਵਿਚ ਵਧ ਤੋਂ ਵਧ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਤੇ ਪਟਿਆਲਾ ਹੀ ਗਿਣੇ ਜਾ ਸਕਦੇ ਹਨ, ਬਾਕੀ ਸਾਰੇ ਭਾਰੀ ਵੱਸੋਂ ਵਾਲੇ ਜ਼ਿਲਿਆਂ, ਤਹਿਸੀਲਾਂ ਤੇ ਕਸਬਿਆਂ ਵਿਚ ਦੁਕਾਨਾਂ ਹਨ ਹੀ ਨਹੀਂ, ਜਿੱਥੇ ਹਨ ਘੋਖੇ ਹਨ। ਪੰਜਾਬ ਦੇ ਮੈਟ੍ਰਿਕ ਤੇ ਹਾਇਰ-ਸੈਕੰਡਰੀ ਇਮਤਿਹਾਨਾਂ ਵਿਚ ਪੰਜਾਬੀ ਵਿੱਚੋਂ ਪਾਸ ਹੋਣਾ ਲਾਜ਼ਮੀ ਹੈ। ਜੇ ਵੱਧ ਨਹੀਂ ਤਾਂ ਤਕਰੀਬਨ ਤਿੰਨ ਲੱਖ ਨੌਜਵਾਨ ਹਰ ਵਰ੍ਹੇ, ਇਨ੍ਹਾਂ ਇਮਤਿਹਾਨਾਂ ਵਿਚ ਬੈਠਦੇ ਹਨ। ਇਨ੍ਹਾਂ ਵਿੱਚੋਂ ਸਿੱਖ ਵਿਦਿਆਰਥੀਆਂ ਦੀ ਬਹੁ-ਗਿਣਤੀ ਉਨ੍ਹਾਂ ਪਿੰਡਾਂ-ਕਸਬਿਆਂ ਵਿਚ ਰਹਿੰਦੀ ਹੈ, ਜਿਨ੍ਹਾਂ ਵਿਚ ਕਿਤਾਬਾਂ ਦੀ ਦੁਕਾਨ ਹੀ ਕੋਈ ਨਹੀਂ। ਇਨ੍ਹਾਂ ਲੱਖਾਂ ਨੌਜਵਾਨਾਂ ਨੂੰ ਜੋ ਕੁੱਝ ਪੰਜਾਬੀ/ਹਿੰਦੀ/ਅੰਗਰੇਜ਼ੀ ਦਾ ਪੜ੍ਹਨ ਲਈ ਮਿਲ ਰਿਹਾ ਹੈ, ਜਾਂ ਲੁਕ-ਛਿਪ ਕੇ ਵੇਚਿਆ ਜਾ ਰਿਹਾ ਹੈ, ਉਹ ਲਚਰ, ਆਚਰਣ-ਵਿਗਾੜੂ ਤੇ ਕਾਮ-ਉਕਸਾਊ ਹੈ। ਕਿਤਾਬਾਂ ਦੇ ਮਘਦੇ ਵਪਾਰ ਦੀ ਅਣਹੋਂਦ ਪੰਜਾਬ ਦੇ ਸਾਹਿੱਤਿਕ ਕਲਚਰ ਲਈ ਇਕ ਘਾਤਕ ਘਟਨਾ ਹੈ। ਹੈਰਾਨੀ ਦੀ ਗੱਲ ਹੈ ਕਿ 1816 ਵਿਚ ਜਰਮਨ ਜ਼ਬਾਨ ਵਿਚ ਇਕ ਕਿਤਾਬਚਾ ਛਪਿਆ ਸੀ, ਜਿਸ ਦਾ

ਸਿਰਲੇਖ ਸੀ : "ਜਰਮਨ ਸਾਹਿੱਤ ਦੀ ਉਪਜ ਲਈ ਜ਼ਰੂਰੀ ਸ਼ਰਤ : ਜਰਮਨ ਪੁਸਤਕ-ਵਪਾਰ"। ਇਸ ਦੇ ਮੁਕਾਬਲੇ ਉੱਤੇ ਸਾਡੀ ਸਾਹਿੱਤਿਕ ਜਾਂ ਕਲਚਰੀ ਚੇਤਨਾ ਦਾ ਹਾਲ ਇਹ ਹੈ ਕਿ ਨਾ ਵਪਾਰੀਆਂ ਨੂੰ, ਨਾ ਧਾਰਮਿਕ ਸੰਸਥਾਵਾਂ ਨੂੰ, ਨਾ ਅਕਾਲੀ ਦਲ ਵਰਗੀਆਂ ਸਿਆਸੀ ਜੱਥੇਬੰਦੀਆਂ ਨੂੰ ਅਤੇ ਨਾ ਸਾਡੀ ਸਰਕਾਰ ਨੂੰ, ਪੁਸਤਕ-ਵਿਕਰੀ ਦੇ ਵਪਾਰ ਨੂੰ ਸੰਗਠਿਤ ਜਾਂ ਉਤਸ਼ਾਹਿਤ ਕਰਨ ਦੀ ਅਹਿਮੀਅਤ ਦੀ ਕੋਈ ਚੇਤਨਾ ਹੈ। ਸਿੱਖ ਸਾਹਿੱਤ ਦੇ ਨਿਕਾਸ ਲਈ ਤਾਂ ਪਿੰਡ ਪਿੰਡ ਵਿਚ ਬਣੇ-ਬਣਾਏ ਪੱਕੇ ਵਿਕਰੀ-ਅੱਡੇ, ਗੁਰਦੁਆਰਿਆਂ ਦੀ ਸ਼ਕਲ ਵਿਚ ਮੌਜੂਦ ਹਨ, ਪਰ ਨਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੇ ਨਾ ਕਿਸੇ ਹੋਰ ਸਿੱਖ ਸੰਸਥਾ ਨੂੰ ਹੀ ਕਦੀ ਸੁੱਝਿਆ ਹੈ ਕਿ ਇਨ੍ਹਾਂ ਧਰਮ-ਅਸਥਾਨਾਂ ਨੂੰ ਸਾਹਿੱਤ-ਨਿਕਾਸ ਦੇ ਕੇਂਦਰ ਬਣਾ ਕੇ ਪੇਂਡੂ ਤੇ ਸ਼ਹਿਰੀ ਵੱਸੋਂ, ਵਿਸ਼ੇਸ਼ ਕਰ ਕੇ ਸਿੱਖ ਵੱਸੋਂ ਦਾ, ਕਲਚਰੀ ਕਾਇਆ-ਕਲਪ ਕੀਤਾ ਜਾ ਸਕਦਾ ਹੈ। ਨਿਕਾਸ-ਕੇਂਦਰ ਮੌਜੂਦ ਹੋਣ ਤਾਂ ਗਾਹਕੀ ਆਪਣੇ ਆਪ ਉਪਜ ਪਵੇਗੀ—ਇਸ ਵਿਚ ਕਿਸੇ ਨੂੰ ਕੋਈ ਸ਼ੱਕ-ਸ਼ੁਬਹ ਨਹੀਂ ਹੋਣਾ ਚਾਹੀਦਾ। ਇਕ ਸਸਤਾ ਢੰਗ ਵਿਕਰੀ ਦਾ ਇਹ ਹੈ ਕਿ ਦਸ ਟਰੱਕ ਇਸ ਤਰ੍ਹਾਂ ਦੇ ਤਿਆਰ ਕੀਤੇ ਜਾਣ ਕਿ ਉਹ ਕਿਤਾਬਾਂ ਦੀਆਂ ਤੁਰਦੀਆਂ ਫਿਰਦੀਆਂ ਦੁਕਾਨਾਂ ਦਾ ਕੰਮ ਦੇਣ। ਇਹ ਟਰੱਕ ਮੇਲਿਆਂ-ਤਿਉਹਾਰਾਂ ਉੱਤੇ ਵੀ ਪਹੁੰਚਣ ਤੇ ਉਂਜ ਵੀ ਪਿੰਡ ਪਿੰਡ ਪਹੁੰਚ ਕੇ, ਆਪਣਾ ਮਾਲ ਲੋਕਾਂ ਤਕ ਪਹੁੰਚਾਉਣ। ਇਸ ਨਾਲ ਕਿਤਾਬਾਂ ਦੀ ਭੁੱਖ ਤੇ ਵਿਕਰੀ ਵਧ ਜਾਣ ਦੀ ਆਸ ਹੈ।

## ਸਰਕਾਰੀ ਨੀਤੀਆਂ

ਸਰਕਾਰੀ ਨੀਤੀ, ਸਾਹਿੱਤ ਦੀ ਉਪਜ ਦੇ ਹੱਕ ਵਿਚ ਵੀ ਜਾ ਸਕਦੀ ਹੈ ਤੇ ਵਿਰੋਧ ਵਿਚ ਵੀ। ਮਸਲਨ, ਸਾਡੇ ਦੇਸ ਵਿਚ ਪੁਸਤਕ-ਪ੍ਰਕਾਸ਼ਨ ਨੂੰ ਉਦਯੋਗ ਨਹੀਂ ਮੰਨਿਆ ਜਾਂਦਾ, ਇਸ ਲਈ ਪ੍ਰਕਾਸ਼ਕ ਬੈਂਕਾਂ ਪਾਸੋਂ ਉਦਯੋਗੀ ਕਰਜ਼ੇ ਵਾਲੀਆਂ ਸਹੂਲਤਾਂ ਨਹੀਂ ਲੈ ਸਕਦੇ। ਵੱਡਾ ਕਰਜ਼ਾ, ਸੌਖੀਆਂ ਸ਼ਰਤਾਂ ਉੱਤੇ ਨਾ ਮਿਲਣ ਕਰਕੇ ਕੋਈ ਪ੍ਰਕਾਸ਼ਕ ਪ੍ਰਕਾਸ਼ਨ ਦੀਆਂ ਵੱਡੀਆਂ ਯੋਜਨਾਵਾਂ ਦਾ ਸੁਫ਼ਨਾ ਵੀ ਨਹੀਂ ਲੈ ਸਕਦਾ। ਇਸੇ ਤਰ੍ਹਾਂ, ਜੇ ਸਰਕਾਰੀ ਪੱਧਰ ਉੱਤੇ ਪਿੰਡ ਪਿੰਡ ਲਾਇਬ੍ਰੇਰੀਆਂ ਖੋਲ੍ਹਣ ਦੀ ਯੋਜਨਾ ਹੋਵੇ, ਜਿਸ ਦੇ ਅਧੀਨ ਲਾਇਬ੍ਰੇਰੀਅਨ, ਇਕ ਪੂਰਵ-ਨਿਸਚਿਤ ਨਕਸ਼ੇ ਅਨੁਸਾਰ ਉਸਾਰੀਆਂ ਇਮਾਰਤਾਂ ਵਿਚ, ਲਾਇਬ੍ਰੇਰੀ-ਸੇਵਾ ਲਈ ਨਿਯੁਕਤ ਹੋਣ, ਤਾਂ ਪ੍ਰਕਾਸ਼ਨ ਵਿਚ ਆਪਣੇ ਆਪ ਵਾਧਾ ਹੋਣ ਦੀ ਆਸ ਹੈ। ਇਕ ਗੱਲ ਹੋਰ : ਸਰਕਾਰ ਆਪ ਕਿਤਾਬਾਂ ਦੀ ਸਿੱਧੀ ਖ਼ਰੀਦ ਕਰ ਕੇ, ਜਾਂ ਸਕੂਲਾਂ/ਕਾਲਜਾਂ/ਪੰਚਾਇਤਾਂ ਦੀਆਂ ਲਾਇਬ੍ਰੇਰੀਆਂ ਨੂੰ ਕਿਸੇ ਕਿਤਾਬ ਦੀ ਖ਼ਰੀਦ ਦੇ ਹੁਕਮ ਜਾਰੀ ਕਰ ਕੇ ਵੀ ਵਿਕਰੀ ਵਿਚ ਸਹਾਇਕ ਹੋ ਸਕਦੀ ਹੈ। ਮਸਲਨ, ਲੇਖਕ ਨੂੰ ਚੇਤੇ ਹੈ ਕਿ ਡਾ. ਧਰਮਪਾਲ ਅਸ਼ਟਾ ਦੇ ਖੋਜ-ਪ੍ਰਬੰਧ, *ਦ ਪੋਇਟ੍ਰੀ ਆਫ਼ ਦਸਮ ਗ੍ਰੰਥ* ਦੀ ਖ਼ਰੀਦ ਬਾਰੇ ਪੰਜਾਬ ਦੇ ਸਿੱਖਿਆ ਵਿਭਾਗ ਨੇ ਲਿਖਤੀ ਆਦੇਸ਼ ਜਾਰੀ ਕੀਤੇ ਸਨ, ਪਰ ਕਿਉਂਕਿ ਉਪਰੋਕਤ ਪ੍ਰਕਾਰ ਦੇ ਪ੍ਰੋਗਰਾਮ ਬਾਕਾਇਦਾ ਸਰਕਾਰੀ ਨੀਤੀ ਵਿਚ ਸ਼ਾਮਿਲ ਨਹੀਂ ਹਨ, ਇਸ ਲਈ ਕਿਤਾਬਾਂ ਦੀ ਵਿਕਰੀ, ਖੜੋਤ ਦੀ ਸ਼ਿਕਾਰ ਰਹਿੰਦੀ ਹੈ। ਵੈਸੇ ਵੀ, ਪੰਜਾਬ ਦੀ ਸਰਕਾਰ, ਭਾਵੇਂ ਕਿਸੇ ਰਾਜਨੀਤਿਕ ਰੰਗ ਦੀ ਹੋਵੇ, ਸਿੱਖ ਧਰਮ ਜਾਂ ਇਤਿਹਾਸ ਦੀ ਖੋਜ ਦੀ ਹੌਸਲਾ-ਅਫ਼ਜ਼ਾਈ ਨਾਲ ਸਿੱਧੀ ਤਰ੍ਹਾਂ ਸੰਬੰਧਿਤ ਹੋਣ ਤੋਂ ਤ੍ਰਹਿੰਦੀ ਹੀ ਆਈ ਹੈ, ਕਿਉਂਕਿ ਸਾਡਾ ਸਮਾਜ ਤੇ ਰਾਜ-ਪ੍ਰਬੰਧ, ਆਮ ਤੌਰ ਉੱਤੇ, ਧਰਮ ਨੂੰ ਫ਼ਿਰਕੇਦਾਰੀ ਤੋਂ ਵੱਖ ਕਰ ਕੇ ਵਿਚਾਰਨ ਤੋਂ ਅਸਮਰੱਥ ਰਿਹਾ ਹੈ।

ਕੁੱਝ ਖੇਤਰ ਹਨ ਜਿਨ੍ਹਾਂ ਵਿਚ ਸਰਕਾਰਾਂ ਬੜੇ ਜੋਸ਼ ਨਾਲ ਦਖ਼ਲ-ਅੰਦਾਜ਼ ਹੁੰਦੀਆਂ ਹਨ। ਮਸਲਨ, ਜਦੋਂ ਕਿਸੇ ਪ੍ਰਕਾਸ਼ਨ ਤੋਂ ਸਥਾਪਿਤ ਨਿਜ਼ਾਮ ਜਾਂ ਪਬਲਿਕ ਤੇ ਪ੍ਰਾਈਵੇਟ ਸਦਾਚਾਰ ਜਾਂ ਪਬਲਿਕ ਦੇ ਅਮਨ ਨੂੰ ਖ਼ਤਰਾ ਹੋਵੇ। ਇਹ ਪੱਜ ਹਨ ਜਿਨ੍ਹਾਂ ਦੀ ਆੜ ਹੇਠ ਸੈਂਸਰ ਜਾਂ ਜ਼ਬਤੀ ਦੇ ਹੁਕਮ ਵੀ ਜਾਰੀ ਕੀਤੇ ਜਾਂਦੇ ਹਨ। ਬਾਬੂ ਤੇਜਾ ਸਿੰਘ ਭਸੌੜ ਦੀਆਂ ਰਚਨਾਵਾਂ ਦਾ ਸਾਰਾ ਸਟਾਕ ਪਟਿਆਲਾ ਸਰਕਾਰ ਨੇ ਕੁਰਕ ਕਰ ਕੇ ਪਟਿਆਲੇ ਲੈ ਆਂਦਾ ਸੀ। ਉਦਾਸੀ ਕਲਿਆਣ ਦਾਸ ਕ੍ਰਿਤ *ਸਭ ਤੋਂ ਵੱਡਾ ਸਤਿਗੁਰੂ ਨਾਨਕ* ਕਿਤਾਬ ਜ਼ਬਤ ਹੋ ਚੁੱਕੀ ਹੈ। ਡਾ. ਮਹਿੰਦਰ ਸਿੰਘ ਰੰਧਾਵਾ ਦੀ ਸੰਪਾਦਿਤ ਕਿਤਾਬ *ਪੰਜਾਬ* (ਜੋ ਪੰਜਾਬ ਸਰਕਾਰ ਦੇ ਆਪਣੇ ਭਾਸ਼ਾ ਵਿਭਾਗ ਦੀ ਪ੍ਰਕਾਸ਼ਨ ਸੀ) ਦੀਆਂ ਸਾਰੀਆਂ ਕਿਤਾਬਾਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੂੰ ਇਸ ਲਈ ਵਾਪਸ ਲੈਣੀਆਂ ਪਈਆਂ, ਕਿਉਂਕਿ ਜਲੰਧਰ ਦੇ ਕੁੱਝ ਅਖ਼ਬਾਰਾਂ ਵੱਲੋਂ, ਉਸ ਵਿਚ ਕਵੀ ਕੇਸ਼ਵ ਦੀ *ਰਸਿਕ ਪ੍ਰਿਯਾ* ਵਿੱਚੋਂ ਵਰਤੀਆਂ ਕੁੱਝ ਸ਼ਿੰਗਾਰ-ਰਸੀ ਪੰਕਤੀਆਂ ਉੱਤੇ, ਲੋਕ-ਆਚਰਣ-ਘਾਤਕ ਹੋਣ ਦਾ ਫ਼ਤਵਾ ਲਾ ਦਿੱਤਾ ਗਿਆ ਸੀ—ਇਹ ਵੱਖਰੀ ਗੱਲ ਹੈ ਕਿ *ਰਸਿਕ ਪ੍ਰਿਯਾ* ਉੱਤੇ ਨਾ ਕੋਈ ਬੰਦਸ਼ ਅੱਗੇ ਸੀ ਤੇ ਨਾ ਹੁਣ ਹੈ। ਇਸੇ ਤਰ੍ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪੇ *ਸਿੱਖ ਇਤਿਹਾਸ* ਦੇ ਦੂਜੇ ਭਾਗ ਵਿੱਚੋਂ ਨਾਮਧਾਰੀਆਂ ਵਾਲਾ ਕਾਂਡ ਸਰਕਾਰ ਨੇ ਆਪਣੇ ਆਦੇਸ਼ ਨਾਲ ਕਢਵਾ ਦਿੱਤਾ ਸੀ।

ਸਪਸ਼ਟ ਹੈ ਕਿ ਇਸ ਅਧਿਕਾਰ ਦੀ ਕੁਵਰਤੋਂ ਹੋ ਸਕਦੀ ਹੈ ਤੇ ਇਹ ਕੁਵਰਤੋਂ ਈਮਾਨਦਾਰ, ਦਲੇਰ ਤੇ ਮੌਲਿਕ ਚਿੰਤਨ ਦੀ ਸੰਘੀ ਘੁੱਟ ਸਕਦੀ ਹੈ। ਇਸ ਲਈ ਜਿਨ੍ਹਾਂ ਕਾਨੂੰਨਾਂ ਰਾਹੀਂ ਸਰਕਾਰਾਂ ਪ੍ਰਕਾਸ਼ਨ ਵਿਚ ਦਖ਼ਲ ਦੇਂਦੀਆਂ ਹਨ, ਉਨ੍ਹਾਂ ਨੂੰ ਉਦਾਰ ਕਰਨ ਦੀ ਲੋੜ ਹੈ।

## ਸਿੱਖ ਸੰਸਥਾਵਾਂ

ਕਿਸੇ ਕੇਂਦਰੀ ਸਿੱਖ ਸੰਸਥਾ ਨੇ ਕੋਈ ਵੱਡਾ ਸਿੱਖ-ਵਿਦਿਆਲਾ ਜਾਂ ਖੋਜ-ਕੇਂਦਰ ਨਹੀਂ ਖੋਲ੍ਹਿਆ। ਕਿਸੇ ਨੇ ਸਿੱਖੀ ਅਸੂਲਾਂ ਦੇ ਨਿਰਣਾਇਕ ਅਰਥ-ਪਰਮਾਰਥ, ਵਿਆਖਿਆ ਜਾਂ ਪ੍ਰਚਾਰ ਵਾਸਤੇ ਕੋਈ ਵੱਡਾ ਪ੍ਰਕਾਸ਼ਨ-ਘਰ ਕਾਇਮ ਨਹੀਂ ਕੀਤਾ। ਕਿਸੇ ਨੇ ਪ੍ਰਕਾਸ਼ਿਤ ਸਾਹਿੱਤ ਉੱਤੇ ਪੁਨਰ-ਵਿਚਾਰ ਜਾਂ ਉਸ ਦੀ ਪਰਖ-ਪੜਚੋਲ ਨੂੰ ਆਪਣੇ ਸੰਗਠਨ ਦਾ ਜ਼ਰੂਰੀ ਅੰਗ ਨਹੀਂ ਬਣਾਇਆ। ਇਸ ਲਈ ਇਨ੍ਹਾਂ ਸਾਰੀਆਂ ਸੰਸਥਾਵਾਂ ਦਾ ਜ਼ੋਰ ਜਦ ਵੀ ਲੱਗਦਾ ਹੈ, ਜਜ਼ਬਾਤੀ ਸੁਰ ਦੱਬਣ ਤੇ ਰੌਲਾ ਪਾਉਣ ਵੱਲ ਹੀ ਲਗਦਾ ਹੈ, ਗੰਭੀਰ ਬੋਧ ਵੱਲ ਇਹ ਸੰਸਥਾਵਾਂ ਘੱਟ ਹੀ ਧਿਆਨ ਦੇਂਦੀਆਂ ਹਨ। ਇਤਿਹਾਸਿਕ ਕਾਰਨਾਂ ਕਰਕੇ, ਆਮ ਸਿੱਖਾਂ ਨੂੰ, ਆਮ ਤੌਰ ਉੱਤੇ, ਸਾਰਾ ਵਾਤਾਵਰਨ ਦੋਖੀ ਦਿੱਸਦਾ ਆਇਆ ਹੈ, ਜਿਸ ਕਰਕੇ ਉਨ੍ਹਾਂ ਨੂੰ, ਆਪਣੀ ਹੋਂਦ ਬਚਾਉਣ ਲਈ, ਆਪਣੇ ਦੁਆਲੇ ਸੁਰੱਖਿਅਕ ਬਿਰਤੀ ਦੀਆਂ ਕੰਧਾਂ ਉਸਾਰਨੀਆਂ ਪਈਆਂ ਹਨ। ਇਨ੍ਹਾਂ ਕੰਧਾਂ ਨੇ ਸਿੱਖ ਹੋਂਦ ਨੂੰ ਰਾਜਨੀਤਿਕ ਵੈਰੀਆਂ ਤੋਂ ਬਚਾਉਣ ਲਈ ਤਾਂ ਸ਼ਾਇਦ ਕੋਈ ਸ਼ਲਾਘਾਜੋਗ ਕੰਮ ਕੀਤਾ ਹੋਵੇ, ਪਰ ਦ੍ਰਿਸ਼ਟੀਕੋਣ ਨੂੰ ਤੰਗ ਬਣਾਉਣ ਤੇ ਰਾਏ ਦੇ ਵੱਖਰੇਪਨ ਨੂੰ ਵਿਰੋਧ ਸਮਝਣ ਦੀ ਰੁਚੀ ਵਿਚ ਵਾਧਾ ਜ਼ਰੂਰ ਕੀਤਾ ਹੈ, ਜਿਸ ਕਰਕੇ ਮੌਲਿਕ ਜਾਂ ਸੁਤੰਤਰ ਖੋਜ ਜਾਂ ਪੁਨਰ-ਵਿਆਖਿਆ ਜਾਂ ਨਵੇਂ ਮੁਲੰਕਣ ਨੂੰ, ਉਦਾਰ, ਸਹਿਨਸ਼ੀਲ, ਵਿਚਾਰਵਾਨ ਪਾਠਕਾਂ ਦੀ ਥਾਂ, ਕੱਟੜ, ਮੈਂ-ਨਾ-ਮਾਨੂੰ ਪ੍ਰਕਾਰ ਦੇ ਸੰਘ-ਪਾੜ, ਅੰਧ-ਵਿਸ਼ਵਾਸੀ

ਡਾਂਗ-ਪੰਥੀਆਂ ਨਾਲ ਨਿਪਟਣਾ ਪੈਂਦਾ ਹੈ। ਸਿੰਘ ਸਭਾਈ ਭਾਈ ਗੁਰਮੁਖ ਸਿੰਘ ਤੇ ਪੰਚ ਖ਼ਾਲਸਾ ਦੀਵਾਨੀਏ ਬਾਬੂ ਤੇਜਾ ਸਿੰਘ ਭਸੌੜ ਨੂੰ ਅਕਾਲ ਤਖ਼ਤ ਵੱਲੋਂ ਸਿੱਖੀ ਤੋਂ ਛੇਕਿਆ ਗਿਆ।[17] *ਪ੍ਰਾਚੀਨ ਬੀੜਾਂ* ਦਾ ਕਰਤਾ ਹੋਣ ਕਰਕੇ ਸਰਦਾਰ ਜੀ.ਬੀ. ਸਿੰਘ ਦੀ ਜੁੱਤੀਆਂ ਨਾਲ ਮੁਰੰਮਤ ਹੋਈ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੁਕਮ ਨਾਲ *ਪ੍ਰੀਤਲੜੀ* ਵਾਂਗ, ਸ. ਗੁਰਬਖ਼ਸ਼ ਸਿੰਘ ਰਚਿਤ *ਪਰਮ ਮਨੁੱਖ* ਪੁਸਤਕ ਦਾ ਗੁਰਦੁਆਰਿਆਂ ਵਿਚ ਦਾਖ਼ਲਾ ਬੰਦ ਕੀਤਾ ਗਿਆ। ਡਾ. ਮਕਲਾਊਡ ਦਾ ਇਹ ਕਸੂਰ ਹੈ ਕਿ ਉਹ ਗੁਰੂ ਨਾਨਕ ਸਾਹਿਬ ਦੀਆਂ ਜਨਮ-ਸਾਖੀਆਂ ਦੀ ਸਾਰੀ ਸਮਗਰੀ ਨੂੰ ਇਤਿਹਾਸਿਕ ਨਹੀਂ ਮੰਨਦਾ, ਇਸ ਲਈ ਦਲੀਲ ਦੀ ਥਾਂ ਕੁਬੋਲਾਂ ਨਾਲ ਉਸ ਦੀ ਜੋ ਵਧ ਤੋਂ ਵਧ ਮੁਰੰਮਤ ਹੋ ਸਕਦੀ ਹੈ, ਕੀਤੀ ਗਈ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ *ਜਰਨਲ ਆਫ਼ ਸਿੱਖ ਸਟਡੀਜ਼* ਵਿਚ ਸੁਰਗਵਾਸੀ ਡਾ. ਫ਼ੌਜਾ ਸਿੰਘ, ਮੁਖੀ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਕ ਮਜ਼ਮੂਨ ਉੱਤੇ ਸਿੱਖ ਆਗੂਆਂ, ਸੰਸਥਾਵਾਂ ਤੇ ਅਖ਼ਬਾਰਾਂ ਨੇ ਜੋ ਮੌਖਿਕ ਛਿਤਰੌਲ ਤੇ ਲਾਹ-ਪਾਹ ਕੀਤੀ, ਉਹ ਅਜੇ ਕੋਈ ਬਹੁਤੀ ਪੁਰਾਣੀ ਘਟਨਾ ਨਹੀਂ ਹੈ। ਇਸ ਘਟਨਾ ਦਾ ਇਕ ਲਤੀਫ਼ਾ ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਰਜ-ਕਾਰਨੀ ਨੇ ਇਸ ਲੇਖ ਦੇ ਵਿਰੁੱਧ ਇਕ ਮਤਾ ਪਾਸ ਕੀਤਾ। ਕਮੇਟੀ ਦੇ ਜਰਨੈਲ ਸਕੱਤਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਰਜਿਸਟ੍ਰਾਰ ਦੇ ਦਫ਼ਤਰ ਵਿਚ ਇਸ ਮਤੇ ਬਾਰੇ ਗੱਲ ਕਰ ਰਹੇ ਸਨ। ਲੇਖਕ ਨੇ, ਜਿਸ ਨੂੰ ਜਰਨੈਲ ਸਕੱਤਰ ਸਾਹਿਬ ਨਹੀਂ ਸਨ ਜਾਣਦੇ, ਸਹਿਜ-ਸੁਭਾ ਪੁੱਛਿਆ, "ਤੁਸੀਂ ਇਹ ਲੇਖ ਪੜ੍ਹਿਆ ਹੈ?" ਕਹਿਣ ਲੱਗੇ, "ਨਹੀਂ।" ਮੈਂ ਕਿਹਾ, "ਕਿਸੇ ਹੋਰ ਮੈਂਬਰ ਨੇ ਪੜ੍ਹਿਆ ਹੋਇਆ ਸੀ?" ਕਹਿਣ ਲੱਗੇ, "ਸਵਾਲ ਪੜ੍ਹਨ ਦਾ ਨਹੀਂ, ਸਵਾਲ ਇਹ ਹੈ ਕਿ ਅਸੀਂ ਕਿਸੇ ਗੁਰੂ ਦਾ ਅਪਮਾਨ ਨਹੀਂ ਝੱਲਣਾ!" ਇਸ ਲੇਖ ਵਿਰੁੱਧ ਅੰਦੋਲਨ ਦੇ ਮੋਹਰੀ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਬੰਧਕਾਂ ਨੂੰ ਕੁੱਝ ਅਖ਼ਬਾਰਾਂ ਨੇ ਮਿਹਣਾ ਮਾਰਿਆ ਕਿ ਦੀਵਾਨ ਨੂੰ ਆਪਣੀ ਪੀੜ੍ਹੀ ਹੇਠ ਸੋਟਾ ਫੇਰਨਾ ਚਾਹੀਦਾ ਹੈ ਤੇ ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਪ੍ਰਕਾਸ਼ਨ *ਚਾਰ ਬਾਗਿ ਪੰਜਾਬ* ਪੜ੍ਹ ਕੇ ਵੇਖਣੀ ਚਾਹੀਦੀ ਹੈ। ਇਸ ਦਾ ਨਤੀਜਾ ਇਹ ਹੋਇਆ ਕਿ ਓਦੋਂ ਤੋਂ ਇਸ ਕਿਤਾਬ ਦੀ ਵਿਕਰੀ ਵੀ ਬੰਦ ਹੋਈ ਪਈ ਹੈ। ਅਜੇ ਬਹੁਤਾ ਚਿਰ ਨਹੀਂ ਹੋਇਆ ਕਿ ਅਕਾਲ ਤਖ਼ਤ ਵੱਲੋਂ ਇਕ ਹੁਕਮਨਾਮੇ ਰਾਹੀਂ "ਦੇਸ਼ ਅਤੇ ਪ੍ਰਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ" ਆਦੇਸ਼ ਦਿੱਤੇ ਗਏ ਕਿ ਗਿਆਨੀ ਭਾਗ ਸਿੰਘ (ਹੁਣ ਸੁਰਗਵਾਸੀ), ਕਰਤਾ *ਦਸਮ ਗ੍ਰੰਥ ਨਿਰਣੈ* ਨੂੰ "ਮੂੰਹ ਨਾ ਲਾਉਣ।" ਉਨ੍ਹਾਂ ਦਾ ਕਸੂਰ ਇਹ ਦੱਸਿਆ ਗਿਆ ਕਿ "*ਦਸਮ ਗ੍ਰੰਥ ਨਿਰਣੈ* ਪੁਸਤਕ ਲਿਖ ਕੇ ਤੇ ਵਿਅਕਤੀਗਤ ਕਿੰਤੂ ਕਰ ਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ।" ਦਿੱਲੀ ਦੇ ਇਕ ਪਾਟੇ ਹੋਏ ਸੰਘ ਵਾਲੇ ਸੰਪਾਦਕ ਦਾ ਮਤ ਸੀ ਕਿ "ਸਿੱਖ ਇਤਿਹਾਸ ਵਿਚ ਜੋ ਵਾਪਰਿਆ ਦੱਸਿਆ ਜਾਂਦਾ ਹੈ, ਉਹ ਇਤਿਹਾਸ ਨਹੀਂ ਹੈ, ਜੋ ਵਾਪਰਨਾ ਚਾਹੀਦਾ ਸੀ, ਉਹ ਅਸਲੀ ਸਿੱਖ ਇਤਿਹਾਸ ਹੈ।"

ਸਪਸ਼ਟ ਹੈ ਕਿ ਸਿੱਖ ਸੰਸਥਾਵਾਂ ਦਾ ਰੋਲ ਸਿੱਖ ਜਾਂ ਗ਼ੈਰ-ਸਿੱਖ ਖੋਜੀਆਂ ਵੱਲੋਂ ਹੁੰਦੀ

---

17. ਭਾਈ ਗੁਰਮੁਖ ਸਿੰਘ ਜੀ ਦੀ ਦੁਰਦਸ਼ਾ ਦਾ ਕਾਫ਼ੀ ਦੁਖਦਾਈ ਵੇਰਵਾ ਡਾ. ਜਗਜੀਤ ਸਿੰਘ ਦੀ ਕਿਤਾਬ *ਸਿੰਘ ਸਭਾ ਲਹਿਰ* ਵਿਚ ਪ੍ਰਾਪਤ ਹੈ (ਸਫ਼ੇ 34-40).

ਸੁਤੰਤਰ ਖੋਜ ਲਈ ਉਤਸ਼ਾਹ-ਜਨਕ ਨਹੀਂ ਬਣ ਸਕਿਆ[18], ਜਿਸ ਕਰਕੇ ਖੋਜ ਜਾਂ ਵਿਆਖਿਆ ਜਾਂ ਮੁਲੰਕਣ ਦਾ ਬਹੁਤਾ ਕਾਰਜ ਕਰੜੇ ਅਨੁਸੰਧਾਨੀ ਸੰਜਮ ਵਿੱਚੋਂ ਲੰਘ ਕੇ ਪ੍ਰਾਪਤ ਕੀਤੇ ਨਤੀਜਿਆਂ ਉੱਤੇ ਪਹਿਰਾ ਦੇਣ ਦੀ ਥਾਂ ਜਾਂ ਤਾਂ ਚੁੱਪ ਸਾਧ ਗਿਆ ਹੈ ਜਾਂ ਅਧਿਕਾਰੀਆਂ ਦੀ ਪਰਵਾਨਗੀ ਜਾਂ ਸਲਾਹੁਤਾ ਦੀ ਪ੍ਰਾਪਤੀ ਵੱਲ ਨਿਉਂ ਗਿਆ ਹੈ। ਸਿੱਖ ਵਿਦਵਤਾ ਦੇ ਖੇਤਰ ਵਿਚ ਇਸ ਰੁਚੀ ਨੂੰ ਇਕ ਵੱਡੀ ਦੁਰਘਟਨਾ ਮੰਨਿਆ ਜਾਣਾ ਚਾਹੀਦਾ ਹੈ। ਜਿੰਨਾ ਚਿਰ ਇਹ ਰੁਚੀ ਜ਼ੋਰਾਵਰ ਰਹੇਗੀ, ਓਨਾ ਚਿਰ ਮੌਲਿਕ ਚਿੰਤਨ ਸਿੱਖਾਂ ਦਾ ਪਛਾਣ-ਚਿੰਨ੍ਹ ਨਹੀਂ ਬਣ ਸਕੇਗਾ।

ਆਪਣੇ ਲੇਖ ਨੂੰ ਲਮੇਰਾ ਹੋਣ ਤੋਂ ਬਚਾਉਣ ਲਈ ਅਸੀਂ ਸਿੱਖ ਸਾਹਿੱਤ ਦੇ ਪਾਠਕਾਂ ਤੇ ਲੇਖਕਾਂ ਬਾਰੇ ਵਿਸਤਾਰ ਵਿਚ ਪੈਣ ਦੀ ਥਾਂ, ਕੇਵਲ ਉਨ੍ਹਾਂ ਦੀ ਘਾਟ ਵੱਲ ਹੀ ਧਿਆਨ ਦਿਵਾਉਂਦੇ ਹਾਂ।

## ਅਗਲੇ ਦਹਾਕੇ ਵਿਚ ਸਿੱਖ ਪ੍ਰਕਾਸ਼ਨ ਦੀ ਨੁਹਾਰ

ਸਿੱਖ-ਸਾਹਿੱਤ ਦੇ ਪ੍ਰਕਾਸ਼ਨ ਦੀ ਵਰਤਮਾਨ ਹਾਲਤ ਦਾ ਸਾਰੰਸ਼ ਇਉਂ ਪੇਸ਼ ਕੀਤਾ ਜਾ ਸਕਦਾ ਹੈ :

(i) ਕੋਈ ਵੱਡੇ ਸਰਮਾਏ ਵਾਲੀ ਪ੍ਰਕਾਸ਼ਨ-ਸੰਸਥਾ ਨਿਰੋਲ ਸਿੱਖ ਸਾਹਿੱਤ ਦੇ ਪ੍ਰਕਾਸ਼ਨ ਵੱਲ ਨਹੀਂ ਲੱਗੀ ਹੋਈ;

(ii) ਅਜੇ ਤਕ ਵੱਡੇ ਪ੍ਰਕਾਸ਼ਨ ਲਈ ਮਸ਼ੀਨੀ ਸਾਧਨਾਂ ਦੀ ਘਾਟ ਹੈ;

(iii) ਸਿੱਖ ਧਰਮ ਦੇ ਵੱਖ ਵੱਖ ਪੱਖਾਂ ਉੱਤੇ ਕਿਸੇ ਵੀ ਭਾਸ਼ਾ ਵਿਚ ਲਿਖ ਸਕਣ ਵਾਲੇ ਵਿਸ਼ੇਸ਼ੱਗਾਂ ਦੀ ਗਿਣਤੀ ਬਹੁਤ ਘੱਟ ਹੈ ਤੇ ਜਿਹੜੇ ਹਨ ਵੀ, ਉਨ੍ਹਾਂ ਵਿੱਚੋਂ ਬਹੁਤ ਘੱਟ ਨੇ ਆਲੋਚਨਾਤਮਕ, ਤੁਲਨਾਤਮਕ ਤੇ ਅੰਤਰ-ਸ਼ਾਸਤਰੀ ਸ਼ੈਲੀ ਅਪਣਾਈ ਹੈ;

(iv) ਉਚੇਰੇ ਵਿਆਖਿਆਈ ਜਾਂ ਵਿਵਾਦੀ ਧਾਰਮਿਕ ਸਾਹਿੱਤ ਦੀ ਖਪਤ ਲਈ ਲਾਇਬ੍ਰੇਰੀਆਂ ਤੇ ਪਾਠਕਾਂ ਦੀ ਘਾਟ ਹੈ;

(v) ਪਾਠਕ ਪੈਦਾ ਕਰਨ ਲਈ ਕਿਸੇ ਤਰ੍ਹਾਂ ਦਾ ਉਚੇਚ ਨਹੀਂ ਕੀਤਾ ਜਾ ਰਿਹਾ।

ਅਜਿਹੀ ਹਾਲਤ ਇਸ ਵੇਲੇ ਹੈ, ਪਰ ਫੇਰ ਵੀ ਲੰਘ ਰਹੇ ਦਹਾਕੇ ਵਿਚ ਜੋ ਕੁੱਝ ਸਾਹਮਣੇ ਆਇਆ ਹੈ, ਉਹ ਹਰ ਪਿਛਲੇਰੇ ਦਹਾਕੇ ਨਾਲੋਂ ਚੰਗੇਰਾ ਤੇ ਬਹੁਤੇਰਾ ਹੈ। ਇਸੇ ਦਹਾਕੇ ਵਿਚ ਕਈ ਥਾਈਂ ਨਵੀਆਂ ਮਸ਼ੀਨਾਂ ਲੱਗੀਆਂ ਹਨ, ਜਿਨ੍ਹਾਂ ਦੀ ਪ੍ਰਤੀ ਘੰਟਾ ਛਾਪ ਪੁਰਾਣੀਆਂ ਮਸੀਨਾਂ ਦੇ ਪ੍ਰਤੀ ਦਿਨ ਦੀ ਛਾਪ ਨਾਲੋਂ ਵੀ ਵੱਧ ਹੈ। ਇਸੇ ਦਹਾਕੇ ਵਿਚ ਦਿੱਲੀ ਦੇ ਅੰਤਰ-ਰਾਸ਼ਟਰੀ ਸੰਬੰਧਾਂ ਵਾਲੇ ਧਨਾਢ ਪ੍ਰਕਾਸ਼ਕਾਂ ਵੱਲੋਂ ਅੰਗਰੇਜ਼ੀ ਵਿਚ ਸਿੱਖ ਇਤਿਹਾਸ

---

18. "ਭਾਰੀ ਹੋਰ ਖੇਦ ਹੈ ਕਿ ਸਾਡੀ ਕੌਮ ਵਿਚ ਪਰਮਾਰਥ ਗਯਾਤਾ, ਸਤਯ ਦੇ ਖੋਜੀ ਬਹੁਤ ਹੀ ਘੱਟ ਹਨ, ਸਗੋਂ ਖੋਜੀਆਂ ਦੇ ਵੈਰੀ ਅਤੇ ਯਥਾਰਥ ਲਿਖਣ ਜਾਂ ਕਹਿਣ ਵਾਲਿਆਂ ਨੂੰ ਨਾਸਤਿਕ ਆਖਣ ਵਾਲਿਆ ਦੀ ਗਿਣਤੀ ਬਹੁਤ ਹੈ...।" ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਭਾਗ ਪਹਿਲਾ, ਅੰਮ੍ਰਿਤਸਰ, 1962, ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਭੂਮਿਕਾ ਦਾ ਸਫ਼ਾ ੳ-ਅ। *ਗੁਰਮਤ ਸੁਧਾਕਰ*, ਤੀਜੀ ਵਾਰ, 1922, ਅੰਮ੍ਰਿਤਸਰ ਗੁਰਮਤਿ ਪ੍ਰੈਸ, ਭੂਮਿਕਾ ਦੇ 'ੲ' ਸਫ਼ੇ ਉੱਤੇ ਵੀ ਤਕਰੀਬਨ ਇਹੀ ਸ਼ਬਦ ਵੇਖੇ ਜਾ ਸਕਦੇ ਹਨ।

ਜਾਂ ਬਾਣੀ ਨੂੰ ਆਪਣੇ ਪ੍ਰਕਾਸ਼ਨ-ਏਜੰਡੇ ਉੱਤੇ ਰੱਖਣ ਦੀਆਂ ਮਿਸਾਲਾਂ ਸਾਹਮਣੇ ਆ ਚੁੱਕੀਆਂ ਹਨ। ਕਨੇਡਾ, ਅਮਰੀਕਾ, ਇੰਗਲੈਂਡ, ਫ਼ਰਾਂਸ, ਜਰਮਨੀ, ਬੈਲਜੀਅਮ, ਨਿਊਜ਼ੀਲੈਂਡ, ਉੱਤਰੀ ਆਇਰਲੈਂਡ ਤੇ ਰੂਸ ਵਿਚ ਸਿੱਖ ਧਰਮ/ਇਤਿਹਾਸ/ਸਮਾਜ ਦੇ ਵੱਖ ਵੱਖ ਪੱਖਾਂ ਉੱਤੇ ਇੱਕੇ-ਦੁੱਕੇ ਵਿਦਵਾਨ ਵਿਸ਼ੇਸ਼ ਅਧਿਐਨ ਵਿਚ ਜੁਟੇ ਹੋਏ ਹਨ ਤੇ ਉਨ੍ਹਾਂ ਨੇ ਪੰਜਾਬ ਦੇ ਸਿੱਖ ਵਿਦਵਾਨਾਂ ਨਾਲ ਸੰਪਰਕ ਪੈਦਾ ਕੀਤੇ ਹੋਏ ਹਨ। ਉਹ ਜੋ ਕੁੱਝ ਲਿਖਣਗੇ, ਉਸ ਦਾ ਪ੍ਰਭਾਵ ਪੰਜਾਬੀ ਦੇ ਸਿੱਖ ਸਾਹਿੱਤ ਉੱਤੇ ਪਵੇਗਾ। ਇਨ੍ਹਾਂ, ਤੇ ਕੁੱਝ ਹੋਰ ਨਿਸ਼ਾਨੀਆਂ ਤੋਂ, ਅਗਲੇ ਦਹਾਕੇ ਵਿਚ ਸਿੱਖ ਮੌਲਿਕ ਚਿੰਤਨ ਤੇ ਖੋਜ-ਸਾਹਿੱਤ ਦੇ ਭਵਿੱਖ ਬਾਰੇ ਆਪਣੇ ਅਨੁਮਾਨਾਂ ਨੂੰ ਅਸੀਂ ਦੋ ਭਾਗਾਂ ਵਿਚ ਵੰਡਦੇ ਹਾਂ :

(i) ਤਕਨੀਕੀ ਸਾਧਨਾਂ ਵਿਚ ਵਿਕਾਸ, ਜਿਸ ਨਾਲ ਰਚਨਾ ਦੀ ਦੱਖ, ਗਿਣਤੀ ਤੇ ਮੁੱਲ ਦਾ ਸੰਬੰਧ ਹੈ।

(ii) ਪ੍ਰਕਾਸ਼ਨ ਤੇ ਖੋਜ-ਪ੍ਰਕਿਰਿਆ ਦੀ ਪ੍ਰਕਿਰਤੀ, ਵਿਧੀ ਤੇ ਖੇਤਰ, ਜਿਸ ਤੋਂ ਇਹ ਨਿਸਚਿਤ ਹੋਵੇਗਾ ਕਿ ਪ੍ਰਕਾਸ਼ਕ ਜਾਂ ਰਚਿਆਰ ਆਪਣਾ ਪੈਸਾ ਤੇ ਸਮਾਂ ਕਿਸ ਮਜ਼ਮੂਨ ਉੱਤੇ ਲਾਉਣ ਦਾ ਫ਼ੈਸਲਾ ਕਰਦੇ ਹਨ ਤੇ ਕਿਉਂ ?

ਜਿੱਥੋਂ ਤਕ ਛਪਾਈ ਤੇ ਕਾਗ਼ਜ਼ ਦੀ ਕੁਆਲਿਟੀ ਤੇ ਖ਼ੂਬਸੂਰਤੀ ਦਾ ਸੰਬੰਧ ਹੈ, ਅਸੀਂ ਨਿਸਚੈ ਨਾਲ ਕਹਿ ਸਕਦੇ ਹਾਂ ਕਿ ਬਾਕੀ ਪ੍ਰਕਾਸ਼ਨਾਵਾਂ ਵਾਂਗ, ਸਿੱਖ ਸਾਹਿੱਤ ਦੀ ਨੁਹਾਰ ਤੇ ਦੱਖ, ਪਾਠਕਾਂ ਦੀ ਉਚੇਰੀ ਪੱਧਰ ਦੀ ਮੰਗ ਦੇ ਕਾਰਨ, ਸੁਹਜ ਤੇ ਮਜ਼ਬੂਤੀ ਦੇ ਵਰਤਮਾਨ ਮਿਆਰਾਂ ਤੋਂ ਉੱਪਰ ਦੀਆਂ ਹੋਣਗੀਆਂ। ਲਾਇਬ੍ਰੇਰੀਆਂ ਦੇ ਵਾਧੇ, ਪੜ੍ਹੇ-ਲਿਖੇ ਸਿੱਖਾਂ ਦੀ ਗਿਣਤੀ ਤੇ ਖ਼ੁਸ਼ਹਾਲੀ ਦੀ ਗਤੀ ਤੀਬਰ ਹੋ ਜਾਣ ਤੇ ਆਪਣੇ ਦੇਸ ਤੇ ਬਦੇਸਾਂ ਵਿਚ ਲੋਕਾਂ ਦੀ ਸਿੱਖ ਮਤ ਬਾਰੇ ਜਾਣਨ ਦੀ ਰੁਚੀ ਵਿਚ ਵਾਧੇ ਦੇ ਕਾਰਨ, ਕਿਤਾਬਾਂ ਦੀ ਖਪਤ ਹੁਣ ਨਾਲੋਂ ਵਧੇਰੇ ਹੋਣ ਦੀ ਆਸ ਹੈ, ਇਸ ਲਈ ਪ੍ਰਿੰਟ-ਆਰਡਰ ਵਿਚ ਵੀ ਵਾਧੇ ਦੀ ਸਪਸ਼ਟ ਸੰਭਾਵਨਾ ਹੈ। ਜਿੱਥੋਂ ਤਕ ਪ੍ਰਕਾਸ਼ਨ ਤੇ ਖੋਜ-ਪ੍ਰਕਿਰਿਆ ਦੀ ਨੁਹਾਰ ਦਾ ਸੰਬੰਧ ਹੈ, ਅਸੀਂ ਕੁੱਝ ਇਸ ਤਰ੍ਹਾਂ ਦੇ ਲੱਖਣ ਲਾ ਸਕਦੇ ਹਾਂ :

(i) ਸਿੱਖ ਸਾਹਿੱਤ ਨੂੰ ਪੰਜਾਬੀ ਸਾਹਿੱਤ ਤੋਂ ਵੱਖਰਿਆਂ ਕਰ ਕੇ ਪੇਸ਼ ਕਰਨ ਦੇ ਚੇਤਨ ਜਤਨ ਹੋਣਗੇ।

(ii) ਨਿਰੋਲ ਸਿੱਖ ਧਰਮ ਤੇ ਇਤਿਹਾਸ ਦੀ ਖੋਜ ਦੇ ਵੱਡ-ਆਕਾਰੀ ਕੇਂਦਰ ਦੀ ਸਥਾਪਨਾ ਵੱਲ ਧਿਆਨ ਦਿੱਤੇ ਜਾਣ ਦੀ ਸੰਭਾਵਨਾ ਹੈ। ਇਸ ਨਾਲ ਅੱਗੇ ਹੋ ਚੁੱਕੀ ਖੋਜ ਵਾਲੇ ਖੇਤਰ ਦੀ, ਡੂੰਘੇਰੀ ਵਿਦਵਤਾ ਵੱਲੋਂ, ਪੁਨਰ-ਫਰੋਲ ਦੇ ਆਰੰਭ ਹੋਣ ਦੀ ਵੀ ਸੰਭਾਵਨਾ ਹੈ।

(iii) ਬਾਣੀ ਦੇ ਭਾਰਤੀ ਤੇ ਬਦੇਸੀ ਜ਼ਬਾਨਾਂ ਵਿਚ ਅਨੁਵਾਦ ਦੇ ਜਤਨਾਂ ਵਿਚ ਵਾਧਾ ਹੋਵੇਗਾ।

(iv) ਸਿੱਧਾਂਤ ਤੇ ਇਤਿਹਾਸ ਉੱਤੇ ਮੌਲਿਕ ਬਦੇਸੀ ਖੋਜ ਦੀ ਤੋਰ ਅੱਗੇ ਨਾਲੋਂ ਵਧ ਜਾਣ ਦੀ ਸੰਭਾਵਨਾ ਹੈ।

(v) ਸਮਾਜ-ਸ਼ਾਸਤ੍ਰੀ ਦ੍ਰਿਸ਼ਟੀ ਤੋਂ ਸਿੱਖ-ਮਤ ਦੇ ਅਮਲੀ ਵਰਤਾਰੇ ਦੇ ਮੁਲੰਕਣ ਦੀ ਰੁਚੀ ਵਿਚ ਵਾਧਾ ਹੋਵੇਗਾ।

(vi) ਨਿਰੋਲ ਸਿੱਖ ਸਿੱਧਾਂਤ/ਇਤਿਹਾਸ/ਜੀਵਨੀ ਤੋਂ ਛੁੱਟ, ਭਾਰਤ ਦੇ ਇਤਿਹਾਸ/

ਅਰਥਚਾਰੇ ਤੇ ਸਮਾਜ ਉੱਤੇ ਸਿੱਖ ਪ੍ਰਭਾਵ ਬਾਰੇ ਖੋਜ-ਗ੍ਰੰਥਾਂ ਦੇ ਪੈਦਾ ਹੋਣ ਦੀ ਸੰਭਾਵਨਾ ਹੈ।

(vii) ਖੋਜ-ਕਾਰਜ, ਅੱਗੇ ਨਾਲੋਂ ਵਧੇਰੇ, ਯੂਨੀਵਰਸਿਟੀਆਂ ਤੇ ਖੋਜ-ਕੇਂਦਰਾਂ ਦੇ ਘੇਰੇ ਵਿਚ ਆ ਜਾਵੇਗਾ ਤੇ ਪ੍ਰਮਾਣ-ਹੀਨ ਮਨੌਤ-ਆਧਾਰਿਤ ਤੇ ਜਜ਼ਬਾਤੀ ਇਤਿਹਾਸ ਆਪਣਾ ਗੌਰਵ, ਕਿਸੇ ਹੱਦ ਤਕ, ਗਵਾ ਬੈਠੇਗਾ।

ਅੱਗੋਂ ਰੱਬ ਦੀਆਂ ਰੱਬ ਜਾਣੇ!

(ਇਸ ਲੇਖ ਦੇ ਕੁੱਝ ਤਕਨੀਕੀ ਤੱਥਾਂ ਲਈ ਲੇਖਕ ਨੇ ਅੱਗੇ-ਦੱਸੀ ਪੁਸਤਕ ਵਿਚ ਸੰਮਿਲਿਤ ਐਸ.ਐਚ. ਸਟਾਈਨਬਰਗ ਦੇ ਲੇਖ 'ਪੁਸਤਕ-ਉਤਪਾਦਨ' ਤੋਂ ਧੰਨਵਾਦ ਸਹਿਤ ਲਾਭ ਉਠਾਇਆ ਹੈ:

*The Modern World II.* 'Realities', General Editors: David Daiches and Anthony Thosby; Aldus Books, London, 1972)

# ਕੀ ਗੁਰਬਾਣੀ ਦੇ ਪਾਣਿਨੀ ਦੇ ਤੇਜ-ਪ੍ਰਤਾਪ ਦਾ ਭੋਗ ਪੈਣ ਵਾਲਾ ਹੈ ?

1992 ਵਿਚ ਗੁਰਬਾਣੀ ਦੇ ਪਾਣਿਨੀ, ਪ੍ਰੋ. ਸਾਹਿਬ ਸਿੰਘ ਦੇ ਜਨਮ ਨੂੰ ਪੂਰੇ ਸੌ ਵਰ੍ਹੇ ਹੋ ਜਾਣਗੇ।

ਓਦੋਂ ਤਕ ਉਨ੍ਹਾਂ ਨੂੰ ਜਾਣਨ ਵਾਲੇ ਬਚੇ-ਖੁਚੇ ਹਾਣੀਆਂ ਤੇ ਇਕਵਕਤਿਆਂ ਦੀ ਗਿਣਤੀ ਵਿਚ ਕੁੱਝ ਹੋਰ ਘਾਟਾ ਪੈ ਜਾਣ ਦਾ ਖ਼ਦਸ਼ਾ ਹੈ ਤੇ ਅਗਲੀ ਅੱਧੀ-ਪੌਣੀ ਸਦੀ ਪਿੱਛੋਂ ਕੋਈ ਵਿਰਲਾ ਹੀ ਅਜਿਹਾ ਹਰਿਆ ਬੂਟ ਰਹਿ ਜਾਵੇਗਾ ਜੋ ਪੰਜਾਬ ਦੇ ਮੱਧ ਕਾਲ ਦੇ ਸਭ ਤੋਂ ਵੱਡੇ ਸਾਹਿੱਤਿਕ ਕਾਰਨਾਮੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ, ਇਸ ਸਭ ਤੋਂ ਵੱਡੇ ਤੇ ਪ੍ਰਮਾਣਿਕ ਵਿਆਖਿਆਕਾਰ ਦੇ ਸੁਭਾ ਜਾਂ ਗੁਣਾਂ-ਲੱਛਣਾਂ ਬਾਰੇ ਕਿਸੇ ਜ਼ਾਤੀ ਜਾਣਕਾਰੀ ਦਾ ਦਾਅਵਾ ਕਰ ਸਕੇਗਾ।

ਜ਼ਾਤੀ ਜਾਣਕਾਰੀ ਦੀ ਗੱਲ ਤਾਂ ਵੱਖਰੀ ਰਹੀ, ਕੋਈ ਵੱਡੀ ਗੱਲ ਨਹੀਂ ਕਿ ਓਦੋਂ ਤਕ ਧਾਰਮਿਕ ਸਾਹਿੱਤ ਦੇ ਲਿਖਣ ਤੇ ਪੜ੍ਹਨ ਦੇ ਸ਼ੌਕੀਨ ਲੋਕਾਂ ਦਾ ਪ੍ਰਗਟਾਇਕ ਮੁਹਾਵਰਾ ਹੀ ਏਨਾ ਬਦਲ ਜਾਵੇ ਕਿ ਪ੍ਰੋ. ਸਾਹਿਬ ਸਿੰਘ ਹੁਰਾਂ ਦੀਆਂ ਧਾਰਮਿਕ-ਸਮਾਜਿਕ ਵਿਸ਼ਿਆਂ ਵਾਲੀਆਂ ਪੁਸਤਕਾਂ ਦੀ ਪੁੱਛ-ਪ੍ਰਤੀਤ ਹੀ ਨਾ ਰਹੇ ਜਾਂ ਬਹੁਤ ਘਟ ਜਾਏ।

ਇਕ ਗੱਲ ਹੋਰ; ਪ੍ਰੋ. ਸਾਹਿਬ ਸਿੰਘ ਦੇ ਲੇਖਾਂ ਦੇ ਸੰਗ੍ਰਹਿ ਤੇ ਦਸਾਂ ਹੀ ਗੁਰੂ ਸਾਹਿਬਾਨ ਦੇ ਜੀਵਨ-ਚਰਿੱਤਰਾਂ ਵਿਚ ਸਿਦਕ ਬਹੁਤ ਹੈ, ਪੂਰਨ ਵਿਸ਼ਵਾਸ ਦੇ ਵੀ ਬਹੁਤ ਖੁੱਲ੍ਹੇ ਦਰਸ਼ਨ ਹੁੰਦੇ ਹਨ, ਲੋਕ-ਹਿੱਤ ਵੀ ਮਿਲ ਜਾਂਦਾ ਹੈ, ਪਰ ਇਨ੍ਹਾਂ ਵਿਚਲਾ ਦਾਰਸ਼ਨਿਕ ਤੱਤ ਅਜਿਹਾ ਨਹੀਂ ਕਿ ਧਾਰਮਿਕ ਅਧਿਐਨ ਦਾ ਪ੍ਰਗਟਾਇਕ ਮੁਹਾਵਰਾ ਬਦਲ ਜਾਣ ਦੀ ਸੂਰਤ ਵਿਚ ਵੀ ਉਹ ਪਾਠਕਾਂ ਨੂੰ ਆਪਣੇ ਵੱਲ ਖਿੱਚੀ ਰੱਖੇ। ਇਨ੍ਹਾਂ ਰਚਨਾਵਾਂ ਵਿਚ ਸ਼ਬਦਾਵਲੀ ਦੀ ਸ਼ੋਭਾ-ਯਾਤਰਾ ਅਜਿਹੀ ਸ਼ਾਨ-ਸ਼ੌਕਤ ਨਾਲ ਨਹੀਂ ਨਿਕਲਦੀ ਕਿ ਭਵਿੱਖ ਦੇ ਪਾਠਕ, ਭਾਸ਼ਾਈ ਜਮਾਲ, ਜਲਾਲ ਤੇ ਜਲੌ ਦਾ ਸੁਆਦ ਮਾਣਨ ਲਈ ਹੀ, ਉਸ ਵੱਲ ਰੁਚਿਤ ਹੁੰਦੇ ਰਹਿਣ ਅਤੇ ਨਾ ਲੇਖਕ ਦੀ ਸ਼ੈਲੀ ਹੀ ਏਨੀ ਅਨੂਪਮ, ਅਨੋਖੀ ਜਾਂ ਵਿਲੱਖਣ ਹੈ ਕਿ, ਜੇ ਲਿਖਤਾਂ ਦੀ ਸਾਰਥਿਕਤਾ ਨਾ ਵੀ ਰਹੇ, ਤਾਂ ਵੀ ਰਸਿਕ ਦਾਨੇ-ਬੀਨੇ ਕੇਵਲ ਸ਼ੈਲੀ ਦੀਆਂ ਨਾਦ-ਵਿਨੋਦੀ ਤਰੰਗਾਂ ਦੇ ਮਾਨਸਿਕ ਝੂਟੇ ਲੈਣ ਦੀ ਖ਼ਾਤਰ ਹੀ ਇਨ੍ਹਾਂ ਵੱਲ ਭੱਜੇ ਆਉਣ।

ਗੱਲ ਭਾਵੇਂ ਕੌੜੀ ਲੱਗੇ, ਪਰ ਜੋ ਕੁੱਝ ਉੱਪਰ ਕਿਹਾ ਗਿਆ ਹੈ, ਉਸ ਦੀ ਸੇਧ ਇੱਕੋ ਪਾਸੇ ਦੀ ਦੱਸ ਪਾਉਂਦੀ ਹੈ ਕਿ ਪ੍ਰੋਫ਼ੈਸਰ ਸਾਹਿਬ ਸਿੰਘ ਦੀ ਸਾਰੀ ਘਾਲ ਦਾ ਭੋਗ ਅੱਜ ਨਹੀਂ ਤਾਂ ਕੱਲ੍ਹ ਪੈ ਜਾਣ ਦਾ ਡਰ ਹੈ।

ਇਸ ਡਰ ਨੂੰ ਇਕ ਹੋਰ ਤੱਥ ਤੋਂ ਵੀ ਪ੍ਰੋੜ੍ਹਤਾ ਮਿਲਦੀ ਹੈ ਤੇ ਉਹ ਇਹ ਹੈ ਕਿ ਪ੍ਰੋਫ਼ੈਸਰ

ਸਾਹਿਬ ਨੂੰ ਆਪਣੇ ਗਰੀਬੜੇ, ਸੰਗਾਊ, ਸੰਤੁਸ਼ਟ, ਪਿੱਛੇ-ਹਟਵੇਂ ਤੇ ਮੂੰਹ-ਫੱਟ ਸੁਭਾ ਦੇ ਕਾਰਨ ਸਿੱਖਾਂ ਦੇ ਸਮਾਜੀ, ਸਿਆਸੀ ਜਾਂ ਧਾਰਮਿਕ ਮੰਚਾਂ ਉੱਤੇ, ਭਾਈ ਜੋਧ ਸਿੰਘ ਵਾਂਗ, ਆਗੂ ਬਣ ਕੇ ਖੜੇ ਹੋਣ ਦਾ ਵੱਲ ਨਹੀਂ ਸੀ ਆਉਂਦਾ। "ਮੈਂ ਆਪਣਾ ਕੰਮ ਕਰਾਂ ਕਿ ਲੀਡਰੀ ਪਿੱਛੇ ਭੱਜਿਆ ਫਿਰਾਂ ? ਇਸ ਕੰਮ ਲਈ ਹੋਰ ਬਥੇਰੇ...।" ਉਹ ਕਿਹਾ ਕਰਦੇ ਸਨ। ਇਸ ਲਈ ਸਿੱਖ ਧਾਰਮਿਕ ਸਾਹਿੱਤ ਦੀ ਸੇਵਾ ਭਾਈ ਜੋਧ ਸਿੰਘ ਤੋਂ ਕਿਤੇ ਵੱਧ ਕਰਨ ਦੇ ਬਾਵਜੂਦ, ਪ੍ਰੋਫ਼ੈਸਰ ਸਾਹਿਬ ਸਿੱਖ ਜਨਤਾ ਦੇ ਚਿੱਤ ਉੱਤੇ, ਭਾਈ ਜੋਧ ਸਿੰਘ ਵਰਗੀ ਮੁਹਰ-ਛਾਪ ਲਾਉਣ ਤੋਂ ਅਸਮਰੱਥ ਰਹੇ।

ਸਾਡੀ ਪੋਚ ਚੰਗੀ ਤਰ੍ਹਾਂ ਜਾਣਦੀ ਹੈ ਕਿ ਅੱਜਕੱਲ ਮਹਾਤਮਾ ਗਾਂਧੀ ਦੇ ਭਾਰਤੀ ਪਾਠਕਾਂ ਵਿਚ ਬਹੁਤ ਕਮੀ ਵਾਪਰ ਚੁੱਕੀ ਹੈ। ਪੰਡਿਤ ਜਵਾਹਰ ਲਾਲ ਨਹਿਰੂ ਦੇ ਪਾਠਕ ਵੀ ਕਾਫ਼ੀ ਘਟ ਗਏ ਹਨ, ਫੇਰ ਵੀ ਗਾਂਧੀ ਤੇ ਜਵਾਹਰ ਲਾਲ ਨਹਿਰੂ ਭਾਰਤ ਦੀ ਹਵਾ ਵਿਚ ਘੁਲੇ ਪਏ ਹਨ। ਇਸੇ ਤਰ੍ਹਾਂ ਰਾਬਿੰਦਰ ਨਾਥ ਠਾਕੁਰ ਦੀਆਂ ਲਿਖਤਾਂ ਅੱਗੇ ਜਿੰਨੀਆਂ ਨਹੀਂ ਪੜ੍ਹੀਆਂ ਜਾਂਦੀਆਂ, ਪਰ ਉਹ ਬੰਗਾਲੀਆਂ ਦੀਆਂ ਰਗਾਂ ਵਿਚ ਵੜ ਚੁੱਕਾ ਹੈ ਤੇ ਸਾਡੇ ਵੀ ਦਿਮਾਗਾਂ ਉੱਤੇ ਘੱਟ ਨਹੀਂ ਛਾਇਆ ਹੋਇਆ। ਭਾਵੇਂ ਏਸ ਪੱਧਰ ਉੱਤੇ ਨਹੀਂ, ਪਰ ਪੰਜਾਬ ਵਿਚ ਤਕਰੀਬਨ ਇਹੀ ਹਾਲ ਭਾਈ ਵੀਰ ਸਿੰਘ ਦਾ ਹੈ। ਉਸ ਦੇ ਪਾੜ੍ਹੇ ਘੱਟ ਤੇ ਪਿਛਲੱਗ ਵੱਧ ਹਨ। ਪ੍ਰੋਫ਼ੈਸਰ ਸਾਹਿਬ ਸਿੰਘ ਉਪਰੋਕਤ ਬਜ਼ੁਰਗਾਂ ਦੀ ਸ਼੍ਰੇਣੀ ਵਿਚ ਨਹੀਂ ਆਉਂਦੇ। ਪ੍ਰੋਫ਼ੈਸਰ ਸਾਹਿਬ ਨੇ ਆਪਣੇ ਜੀਉਂਦੇ-ਜੀਅ, ਆਪਣੇ ਨਾਂ ਦੇ ਪਸਾਰ ਲਈ, ਕਿਸੇ ਤਰ੍ਹਾਂ ਦਾ ਪ੍ਰਪੰਚ ਖੜਾ ਨਹੀਂ ਸੀ ਕੀਤਾ। ਇਸ ਲਈ ਉਨ੍ਹਾਂ ਦਾ ਬਿੰਬ ਸਿੱਖ ਜਨਤਾ ਦੇ ਮਸਤਕ ਵਿਚ ਉਹੋ ਜਿਹਾ ਨਹੀਂ ਸੀ ਬਣ ਸਕਿਆ, ਜਿਹੋ ਜਿਹਾ, ਮਸਲਨ, ਭਾਈ ਵੀਰ ਸਿੰਘ, ਭਾਈ ਜੋਧ ਸਿੰਘ ਜਾਂ ਕਿਸੇ ਹੋਰ ਪ੍ਰਸੰਗ ਵਿਚ, ਮਾਸਟਰ ਤਾਰਾ ਸਿੰਘ ਹੁਰੀਂ ਬਣਾਉਣ ਵਿਚ ਸਫਲ ਹੋਏ ਸਨ।

ਇਹੋ ਜਿਹੀ ਹਾਲਤ ਵਿਚ ਗੁਰਬਾਣੀ ਦੇ ਰਿਸ਼ੀ ਪਾਣਿਨੀ ਦੇ ਨਾਂ ਨੂੰ ਕੌਣ ਜੀਉਂਦਾ ਰੱਖ ਸਕਦਾ ਹੈ ? ਲੇਖਕਾਂ ਦੇ ਮਾਮਲੇ ਵਿਚ ਉਨ੍ਹਾਂ ਦੀਆਂ ਆਪਣੀਆਂ ਲਿਖਤਾਂ ਹੀ ਇਹ ਸੇਵਾ ਨਿਭਾਉਂਦੀਆਂ ਹਨ, ਹੋਰ ਕੋਈ ਬਾਹਰਲਾ ਠੁੰਮ੍ਹਣਾ ਉਨ੍ਹਾਂ ਨੂੰ ਬਹੁਤੀ ਦੇਰ ਜੀਵਨ-ਦਾਨ ਨਹੀਂ ਦੇ ਸਕਦਾ। ਪਰ ਪ੍ਰੋ. ਸਾਹਿਬ ਸਿੰਘ ਦੀਆਂ ਲਿਖਤਾਂ ਨੇ ਜੋ ਕੁੱਝ ਸਾਰਨਾ-ਸਵਾਰਨਾ ਸੀ, ਉਸ ਦਾ ਉਪਰੋਕਤ ਲੇਖਾ-ਜੋਖਾ, ਕਿੰਨੀ ਕੁ ਆਸ ਬਨ੍ਹਾ ਸਕਦਾ ਹੈ ?

ਤਾਂ ਕੀ, ਅਸੀਂ ਨਿਰਸੰਕੋਚ ਇਸ ਨਤੀਜੇ ਉੱਤੇ ਪਹੁੰਚ ਜਾਈਏ ਕਿ ਇਸ ਆਧੁਨਿਕ ਪਾਣਿਨੀ ਵਾਲਾ ਕਾਂਡ ਛੇਤੀ ਹੀ ਮੁੱਕਣ ਵਾਲਾ ਹੈ ?

ਇਸ ਦੇ ਉੱਤਰ ਵਿਚ ਮੈਂ, ਆਪਣੇ ਪੂਰੇ ਤਾਣ ਨਾਲ, ਪ੍ਰੋ. ਸਾਹਿਬ ਦੀ ਆਲ-ਔਲਾਦ ਤੇ ਉਨ੍ਹਾਂ ਦੇ ਪ੍ਰਸ਼ੰਸਕਾਂ ਨੂੰ ਇਕ ਦਿਲਾਸਾ, ਬਲਕਿ ਤਸੱਲੀ ਦੇ ਸਕਦਾ ਹਾਂ ਕਿ ਉਪਰੋਕਤ ਨਿਰਾਸ ਨਤੀਜੇ, ਅਧੂਰੀ ਬੁਨਿਆਦ ਉੱਤੇ ਉੱਸਰੇ ਹੋਏ ਹੋਣ ਕਰਕੇ, ਕਾਹਲ ਦੇ ਸ਼ਿਕਾਰ ਹਨ, ਇਸ ਲਈ ਤੁਹਾਨੂੰ ਜਾਂ ਕਿਸੇ ਹੋਰ ਨੂੰ ਘਬਰਾਉਣ ਦੀ ਉੱਕਾ ਕੋਈ ਲੋੜ ਨਹੀਂ ਹੈ।

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਜੀਉਣਾ ਹੈ ਆਪਣੇ ਸ਼ਾਹਕਾਰ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਦੇ ਸਿਰ ਉੱਤੇ, ਜੋ ਸੰਪੂਰਨ ਗੁਰੂ ਗ੍ਰੰਥ ਸਾਹਿਬ ਦੀ ਦਸਾਂ ਜਿਲਦਾਂ ਵਿਚ ਟੀਕਾ ਹੈ, ਨਾ ਕਿ ਫੁਟਕਲ ਲੇਖਾਂ ਦੇ ਆਸਰੇ ਅਤੇ ਜਿਸ ਤੇਜ਼ੀ ਨਾਲ 'ਦਰਪਣ' ਦੇ ਨਵੇਂ ਐਡੀਸ਼ਨ ਛਪ ਤੇ ਵਿਕ ਰਹੇ ਹਨ, ਉਸ ਤੋਂ ਤਾਂ ਇਹੀ ਸਿੱਧ ਹੁੰਦਾ ਹੈ ਕਿ ਪ੍ਰੋਫ਼ੈਸਰ ਸਾਹਿਬ ਦੀ ਘਾਲ ਦੇ ਕਦਰਦਾਨ ਤਾਂ ਪੈਦਾ ਹੀ ਹੁਣ ਹੋਣ ਲੱਗੇ ਹਨ!

ਕਿਸੇ ਲੇਖਕ ਦੀ ਸ਼ੁਹਰਤ ਦੀ ਚਿਰੰਜੀਵਤਾ ਲਈ ਪੱਕੀ ਜ਼ਾਮਨੀ ਕੇਵਲ ਉਸ ਦੀ ਰਚਨਾ ਹੀ ਦੇ ਸਕਦੀ ਹੈ ਤੇ ਪ੍ਰੋਫ਼ੈਸਰ ਸਾਹਿਬ ਦੀ ਜਾਮਨੀ ਦੇ ਰਹੀਆਂ ਹਨ 'ਦਰਪਣ' ਦੀਆਂ ਦਸ ਜਿਲਦਾਂ। 'ਦਰਪਣ' ਸੰਪੂਰਨ ਗੁਰੂ ਗ੍ਰੰਥ ਸਾਹਿਬ ਦੀ ਆਪਣੀ ਤਰ੍ਹਾਂ ਦੀ ਪਹਿਲੀ ਤੇ 1991 ਤਕ ਇੱਕੋ ਇਕ ਟੀਕਾ ਹੈ। ਇਸ ਦੀ ਪਹਿਲੀ ਜਿਲਦ 1962 ਤੇ ਦਸਵੀਂ 1964 ਵਿਚ ਛਪੀ ਸੀ। ਇਸ ਤੋਂ ਬਹੁਤ ਪਹਿਲਾਂ 1939 ਵਿਚ, ਪ੍ਰੋਫ਼ੈਸਰ ਸਾਹਿਬ ਦੀ ਕਿਤਾਬ *ਗੁਰਬਾਣੀ ਵਿਆਕਰਣ* ਛਪ ਚੁੱਕੀ ਸੀ। ਗੁਰੂ ਗ੍ਰੰਥ ਸਾਹਿਬ ਦੇ ਵਿਆਕਰਣਿਕ ਸਿਸਟਮ ਨੂੰ ਨਿਖੇੜਨ ਤੇ ਇਸ ਨੂੰ ਵਿਗਿਆਨਿਕ ਮੂੰਹ-ਮੱਥਾ ਦੇਣ ਦਾ ਇਹ ਪਹਿਲਾ ਵਿਸਤ੍ਰਿਤ ਜਤਨ ਸੀ।

ਗੁਰਬਾਣੀ ਦੇ ਅਰਥਾਂ-ਪਰਮਾਰਥਾਂ ਲਈ ਇਕ ਵਿਆਕਰਣਿਕ ਸੂਤਰ ਦੀ ਲੱਭਤ ਦਾ ਵਿਰੋਧ ਤੇ ਖੰਡਨ ਵੀ ਹੋਇਆ, ਜਿਵੇਂ ਡਾ. ਮੋਹਨ ਸਿੰਘ ਦੀਵਾਨਾ ਨੇ ਓਰੀਐਂਟਲ ਕਾਲਜ ਮੈਗਜ਼ੀਨ, ਲਾਹੌਰ ਵਿਚ ਇਸ ਦਾਅਵੇ ਦੇ ਵਿਰੁੱਧ ਲੇਖ ਲਿਖੇ, ਪਰ ਇਹ ਲੱਭਤ ਏਨੀ ਅਹਿਮ ਤੇ ਸਾਰਥਕ ਨਿਕਲੀ ਕਿ ਹੁਣ ਇਹ ਸਰਬ-ਪਰਵਾਨ ਹੋ ਚੁੱਕੀ ਹੈ ਤੇ ਇਸ ਵਿਚ ਵੱਡਾ ਹੱਥ ਹੈ 'ਦਰਪਣ' ਦਾ, ਜਿਸ ਦਾ ਸਾਰੇ ਦਾ ਸਾਰਾ ਸ਼ਬਦਾਰਥੀ-ਤੁਕਾਰਥੀ-ਭਾਵਾਰਥੀ ਢਾਂਚਾ ਇਸੇ ਨਵੇਂ ਸਥਾਪਿਤ ਕੀਤੇ ਵਿਆਕਰਣਿਕ ਨਿਯਮ-ਪ੍ਰਬੰਧ ਉੱਤੇ ਖੜਾ ਕੀਤਾ ਗਿਆ ਹੈ। ਇਸ ਤਜਰਬੇ ਦੀ ਸਫਲਤਾ ਨੇ ਗੁਰਬਾਣੀ ਦੇ ਅਰਥ ਕਰਨ ਦੀ ਇਕ ਅਸਲੋਂ ਨਵੀਂ ਪਿਰਤ ਨੂੰ ਜਨਮ ਦਿੱਤਾ। 'ਦਰਪਣ' ਦੀ ਹਰ ਪੋਥੀ ਦੇ ਸਰਵਰਕ ਉੱਤੇ ਸਿਰਲੇਖ ਦੇ ਥੱਲੇ ਬਰੀਕ ਅੱਖਰਾਂ ਵਿਚ ਸਪਸ਼ਟ ਕੀਤਾ ਹੋਇਆ ਹੈ:

> "ਗੁਰਬਾਣੀ ਵਿਆਕਰਣ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਦ ਅਰਥ ਅਤੇ ਲੋੜੀਂਦੀ ਟੀਕਾ-ਟਿੱਪਣੀ ਸਮੇਤ ਅਰਥ ਦਿੱਤੇ ਗਏ ਹਨ।"

ਜੇ ਗਹੁ ਨਾਲ ਵੇਖਿਆ ਜਾਵੇ ਤਾਂ ਉਨ੍ਹਾਂ ਦੇ ਜੀਵਨ ਦੀ ਬੁਨਿਆਦੀ ਪ੍ਰਾਪਤੀ 'ਗੁਰਬਾਣੀ ਵਿਆਕਰਣ' ਸੀ। ਅੰਤਿਮ ਔਂਕੜ ਜਾਂ ਸਿਹਾਰੀ ਦੀ ਹੋਂਦ ਜਾਂ ਅਣਹੋਂਦ ਵੱਲ ਲਾਪਰਵਾਹੀ ਵਰਤਣ ਨਾਲ ਹੀ ਅਰਥ ਦਾ ਅਨਰਥ ਹੋ ਸਕਦਾ ਹੈ—ਇਹ ਇਸ ਵਿਆਕਰਣ ਦਾ ਸੁਨੇਹਾ ਸੀ। 'ਦਰਪਣ' ਵਿਚ ਇਸ ਦਾਅਵੇ ਨੂੰ ਅਮਲੀ ਤੌਰ ਉੱਤੇ ਸਾਬਤ ਕੀਤਾ ਗਿਆ ਸੀ।

ਇਸ ਅਮਲ ਦੀਆਂ ਵਡਿਆਈਆਂ ਵਿੱਚੋਂ ਇਕ ਵੱਡੀ ਵਡਿਆਈ ਇਹ ਹੈ ਕਿ ਗੁਰਬਾਣੀ ਦੇ ਲਿਖਣ ਵਾਲੇ ਲਿਖਾਰੀਆਂ ਨੇ, ਜਿਹੜੀਆਂ ਜੁਗਤਾਂ ਵਰਤ ਕੇ, ਗੁਰਮੁਖੀ ਲਿਪੀ ਨੂੰ ਗੁਰਬਾਣੀ ਦੇ ਵਿਆਕਰਣਿਕ ਭੇਦਾਂ ਦੇ ਪ੍ਰਗਟਾਵੇ ਦੇ ਸਮਰੱਥ ਬਣਾਇਆ ਸੀ, ਪ੍ਰੋਫ਼ੈਸਰ ਸਾਹਿਬ ਨੇ ਉਨ੍ਹਾਂ ਸਾਰੀਆਂ ਦੀ ਨਿਸ਼ਾਨਦਿਹੀ ਕੀਤੀ ਹੈ ਤੇ, ਵਾਹ ਲੱਗਦੀ, ਅਰਥ ਕਰਨ ਵੇਲੇ ਉਨ੍ਹਾਂ ਨੂੰ ਅੱਖੋਂ ਉਹਲੇ ਨਹੀਂ ਹੋਣ ਦਿੱਤਾ।

1430 ਸਫ਼ਿਆਂ ਉੱਤੇ ਫੈਲੀ ਕਈ ਬਾਣੀਕਾਰਾਂ ਦੀ ਸਮੁੱਚੀ ਬਾਣੀ ਨੂੰ ਸਮਾਨ ਵਿਆਕਰਣਿਕ ਮਰਿਆਦਾ ਵਿਚ ਬੱਝੀ ਹੋਈ ਦੱਸ ਕੇ ਤੇ ਆਪ ਇਸ ਮਰਿਆਦਾ ਦੇ ਅੰਦਰ ਰਹਿ ਕੇ ਅਰਥ ਕਰਨ ਨਾਲ ਇਕ ਤਾਂ ਬਾਣੀ ਦੇ ਮੂਲ ਸੰਗ੍ਰੈਹਕਾਰਾਂ ਦੀ ਪ੍ਰਬੀਨਤਾ ਉੱਘੜ ਕੇ ਸਾਹਮਣੇ ਆ ਗਈ, ਦੂਜੇ ਆਪ-ਹੁਦਰੇ ਅਰਥ ਕਰਨ ਵਾਲਿਆਂ ਨੂੰ ਕਾਫ਼ੀ ਠੱਲ੍ਹ ਪੈ ਗਈ।

ਪੰਜਾਬੀ ਸਾਹਿੱਤ ਦੇ ਇਤਿਹਾਸ ਵਿਚ 'ਦਰਪਣ' ਨਾਲ ਪਹਿਲੀ ਵਾਰੀ ਟੀਕਾਕਾਰੀ ਦਾ ਇਕ ਵਿਗਿਆਨਿਕ ਠੁੱਕ ਬੱਝਿਆ।

ਗੁਰਬਾਣੀ ਨੂੰ ਸਟੀਕ ਕਰਨ ਦੀ ਲੋੜ ਦਾ ਇਹਸਾਸ ਤਾਂ ਬਾਣੀ ਰਚੇ ਜਾਣ ਦੇ ਨਾਲ ਹੀ ਪੈਦਾ ਹੋ ਗਿਆ ਹੋਵੇਗਾ—ਬਾਣੀ, ਛੰਦ-ਬੱਧ ਧਾਰਮਿਕ ਮਾਨਤਾ ਵਾਲੀ ਰਚਨਾ ਜੁ ਸੀ। ਇਸੇ ਲਈ ਗੁਰੂ ਨਾਨਕ ਦੇਵ ਦੀਆਂ ਕਈ ਤੁਕਾਂ ਤੇ ਪਦਿਆਂ ਦੇ ਭਾਵ, ਬਾਅਦ ਦੇ ਗੁਰੂ ਸਾਹਿਬਾਨ ਦੇ ਪਦਿਆਂ ਵਿਚ ਪ੍ਰਕਾਸ਼ੇ ਮਿਲਦੇ ਹਨ, ਪਰ ਸ੍ਰੀ ਮਨੋਹਰ ਦਾਸ (ਮਿਹਰਬਾਨ) ਦੇ ਸਕੂਲ ਨੇ ਸਾਰੀ ਬਾਣੀ ਦੇ ਤੁਕਾਰਥਾਂ ਲਈ ਪਹਿਲਾ ਬਾਕਾਇਦਾ ਹੰਭਲਾ ਮਾਰਿਆ। ਭਾਈ ਮਨੀ ਸਿੰਘ ਦੇ ਨਾਂ ਹੇਠ ਪ੍ਰਚਲਿਤ 'ਜਨਮ ਸਾਖੀ' ਵਿਚ ਇਸ ਸਕੂਲ ਨੂੰ 'ਛੋਟਾ ਮੇਲ' ਦਾ ਨਾਂ ਦਿੱਤਾ ਗਿਆ ਹੈ। ਛੋਟੇ ਮੇਲ ਦੇ ਸਕੂਲ ਨੇ ਆਪਣੀ ਟੀਕਾ-ਯਾਤਰਾ 'ਜਪੁ' ਦੀਆਂ ਤੁਕਾਂ ਨੂੰ ਗੱਦ-ਰੂਪ ਵਿਚ ਪੇਸ਼ ਕਰਨ ਨਾਲ ਸ਼ੁਰੂ ਕੀਤੀ। ਗੁਰਦੁਆਰਿਆਂ ਵਿਚ ਹੁਣ ਤਕ 'ਸੂਰਜ ਪ੍ਰਕਾਸ਼' (ਗੁਰ ਪ੍ਰਤਾਪ ਸੂਰਜ) ਦੀ ਕਥਾ ਵੇਲੇ ਇਹੀ ਟੀਕਾ-ਪ੍ਰਥਾ ਚੱਲਦੀ ਹੈ। ਅਫ਼ਸੋਸ ਹੈ, ਤੁਕਾਰਥ ਵਾਲਾ ਇਹ ਮੁੱਢਲਾ ਹੰਭਲਾ ਸੰਪੂਰਨ ਨਾ ਹੋ ਸਕਿਆ, ਪਰ ਲੱਗਦਾ ਹੈ ਸੰਨ 1906 ਈਸਵੀ ਤਕ ਕਿਸੇ ਵੀ ਵਿਅਕਤੀ ਜਾਂ ਸੰਸਥਾ ਵੱਲੋਂ ਸੰਪੂਰਨ ਗੁਰੂ ਗ੍ਰੰਥ ਸਾਹਿਬ ਦੀ ਟੀਕਾ ਤਿਆਰ ਕਰ-ਕਰਵਾ ਕੇ ਪਾਠਕਾਂ ਤਕ ਨਹੀਂ ਸੀ ਪਹੁੰਚਾਈ ਜਾ ਸਕੀ।

ਸੰਨ 1906 ਵਿਚ ਫ਼ਰੀਦਕੋਟੀ ਟੀਕਾ ਪ੍ਰਕਾਸ਼ਿਤ ਹੋਈ। ਇਸ ਟੀਕਾ ਦਾ ਮੁੱਖ ਆਸਾਰਾ ਸੀਨਾ-ਬ-ਸੀਨਾ ਤੁਰਦੇ ਆਉਂਦੇ ਪਰੰਪਰਿਕ ਤੇ ਸੰਪਰਦਾਈ ਅਰਥ ਸਨ ਤੇ ਭਾਸ਼ਾ ਵੀ ਡੇਰੇਦਾਰਾਂ ਦੀ ਉਚੇਚੀ ਘਾੜਤ ਵਾਲੀ ਹਿੰਦਵੀ ਸੀ, ਜੋ ਆਮ ਪਾਠਕ ਦੀ ਸਮਝ ਵਿਚ ਘੱਟ ਆਉਂਦੀ ਸੀ। ਇਸ ਤੋਂ ਬਾਅਦ ਟੀਕਾਵਾਂ ਤਾਂ ਹੋਰ ਵੀ ਪ੍ਰਗਟ ਹੋਈਆਂ, ਜਿਨ੍ਹਾਂ ਵਿਚੋਂ ਨਿਹਾਲ ਸਿੰਘ ਹੁਰਾਂ ਵਾਲੀ ਲੇਖਕ ਦੇ ਵੇਖਣ ਵਿਚ ਨਹੀਂ ਆਈ, ਪਰ ਭਾਈ ਨਰਾਇਣ ਸਿੰਘ ਮੁਜ਼ੰਗ ਵਾਲਿਆਂ ਤੇ ਭਾਈ ਬਿਸ਼ਨ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ ਵਾਲਿਆਂ ਦੇ ਜਤਨ ਨਜ਼ਰੋਂ ਲੰਘੇ ਹਨ। ਇਹ ਜਤਨ ਵੀ ਤੁਕਾਰਥਾਂ ਦੀ ਪਰੰਪਰਾ ਵਾਲੇ ਹੀ ਹਨ।

ਪ੍ਰੋਫ਼ੈਸਰ ਸਾਹਿਬ ਦਾ 'ਦਰਪਣ' ਲੋਕਾਂ ਦੇ ਸਾਹਮਣੇ ਆਇਆ ਤਾਂ ਲੋਕਾਂ ਨੂੰ ਲੱਗਾ ਜਿਵੇਂ ਉਨ੍ਹਾਂ ਦੀ ਇਕ ਬੜੀ ਵੱਡੀ ਲੋੜ ਪੂਰੀ ਹੋ ਗਈ ਹੋਵੇ। ਪਹਿਲਾਂ ਔਖੇ ਸ਼ਬਦਾਂ ਦੇ ਅਰਥ ਦਿੱਤੇ ਹੋਏ ਸਨ, ਕਈ ਥਾਂ ਸੰਸਕ੍ਰਿਤ ਮੂਲ ਦੱਸ ਕੇ ਲੋਕ-ਗਿਆਨ ਨੂੰ ਸ਼ਬਦ ਦੀ ਉਤਪੱਤੀ ਤਕ ਪਹੁੰਚਾਇਆ ਹੁੰਦਾ ਸੀ; ਵਿਆਕਰਣ ਦੇ ਨੁਕਤੇ ਨਾਲੋ-ਨਾਲ ਸਮਝਾਏ ਹੋਏ ਸਨ ਤੇ ਤੁਲਨਾ ਲਈ ਗੁਰੂ ਗ੍ਰੰਥ ਸਾਹਿਬ ਦੇ ਵਿੱਚੋਂ ਹੋਰ ਤੁਕਾਂ ਦੇ ਦੇ ਕੇ ਗੱਲ ਚੰਗੀ ਤਰ੍ਹਾਂ ਪੱਲੇ ਪਾਈ ਹੁੰਦੀ ਸੀ। ਫੇਰ ਤੁਕਵਾਰ ਅਰਥ ਇਸ ਤਰ੍ਹਾਂ ਕੀਤੇ ਹੁੰਦੇ ਸਨ ਕਿ ਜਿੱਥੇ ਲੋੜ ਪਈ, ਬ੍ਰੈਕਟਾਂ ਵਿਚ, ਆਪਣੇ ਪਾਸੋਂ ਵਿਆਖਿਆਈ ਸ਼ਬਦ ਵਧਾ ਕੇ, ਮਤਲਬ ਸਪਸ਼ਟ ਕਰ ਦਿੱਤਾ ਜਾਂਦਾ ਸੀ। ਭਾਵਾਰਥ ਤੇ, ਜਿੱਥੇ ਵੀ ਲੋੜ ਮਹਿਸੂਸ ਕੀਤੀ ਗਈ, ਅਗਲੇ-ਪਿਛਲੇ ਪ੍ਰਸੰਗ ਨਾਲ ਸੰਗਲੀ ਜੋੜਨ ਦੀ ਵੀ ਕੋਸ਼ਿਸ਼ ਕੀਤੀ ਹੁੰਦੀ ਸੀ। ਜੋ ਵੀ ਟੀਕਾਕਾਰ ਦਾ ਧਰਮ ਹੁੰਦਾ ਹੈ, ਉਸ ਨੂੰ ਪ੍ਰੋਫ਼ੈਸਰ ਸਾਹਿਬ ਨੇ 'ਦਰਪਣ' ਵਿਚ ਚੰਗੀ ਤਰ੍ਹਾਂ ਨਿਭਾਉਣ ਲਈ ਪੂਰਾ ਜ਼ੋਰ ਲਾਇਆ ਸੀ।

ਗੁਰਬਾਣੀ ਦੇ ਪਾਣਿਨੀ, ਪ੍ਰੋ. ਸਾਹਿਬ ਸਿੰਘ ਦੇ ਨਾਂ ਨੂੰ *ਗੁਰਬਾਣੀ ਵਿਆਕਰਣ* ਤੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* ਨੇ, ਜੀਉਂਦਾ ਰੱਖਣਾ ਹੈ। ਉਨ੍ਹਾਂ ਨੂੰ ਕਿਸੇ ਹੋਰ ਆਪਣੇ-ਪਰਾਏ ਠੁੰਮ੍ਹਣੇ ਦੀ ਲੋੜ ਨਹੀਂ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਦੇ 'ਦਰਪਣ'

ਨੇ, ਗੁਰੂ ਗ੍ਰੰਥ ਸਾਹਿਬ ਦੀ ਟੀਕਾਕਾਰੀ ਉੱਤੇ ਉੱਤਮ ਕੰਮ ਕਰ ਕੇ, ਹੋਰ ਸਾਰੇ ਟੀਕਾਕਾਰਾਂ ਦੇ ਰਾਹ ਬੰਦ ਕਰ ਦਿੱਤੇ ਹਨ। ਮੈਨੂੰ ਤਾਂ ਸਗੋਂ ਲੱਗਦਾ ਹੈ ਕਿ ਉਨ੍ਹਾਂ ਨੇ ਹੋਰ ਕੰਮ ਕਰਨ ਵਾਲਿਆਂ ਲਈ ਇਕ ਗਾਡੀ ਰਾਹ ਕਾਇਮ ਕਰ ਦਿੱਤਾ ਹੈ, ਜਿਸ ਕਰਕੇ ਖ਼ੁਦ 'ਦਰਪਣ' ਦੇ ਸੰਪਾਦਨ ਦੀ ਵੀ ਲੋੜ ਮਹਿਸੂਸ ਹੋਣ ਲੱਗ ਪਈ ਹੈ। ਇਸ ਮਹਾਂ-ਗ੍ਰੰਥ ਵਿਚ ਬੇਲੋੜਾ ਦੁਹਰਾਉ ਕਾਫ਼ੀ ਹੈ, ਜਿਸ ਨੂੰ ਕੱਟਣ ਦੀ ਲੋੜ ਹੈ; ਕਈ ਥਾਂ ਅਰਥ-ਲੋੜਦੇ ਸ਼ਬਦ ਬੇਅਰਥੇ ਰਹਿ ਗਏ ਹਨ; ਕਈ ਥਾਂ ਅਰਥ ਦਿੱਤੇ ਹੋਏ ਹਨ, ਜਿਨ੍ਹਾਂ ਨੂੰ ਮੂਲ ਪਾਠ ਝੱਲਣ ਤੋਂ ਇਨਕਾਰੀ ਹੁੰਦਾ ਲੱਗਦਾ ਹੈ; ਪਬ-ਟੂਕਾਂ, ਬਾਣੀਆਂ ਦੀਆਂ ਭੂਮਿਕਾਵਾਂ, ਅਪ੍ਰਸੰਗਿਕ ਵਿਆਖਿਆਵਾਂ ਜਾਂ ਜ਼ਾਤੀ ਹਵਾਲਿਆਂ, ਆਦਿ ਦੀ ਕਾਟ-ਛਾਂਟ ਕਰਨ ਵਾਲੀ ਹੈ ਤੇ ਬਹੁਤ ਥਾਂ ਭਾਸ਼ਾ ਵਿਚ ਸੰਜਮ ਲਿਆਉਣ ਦੀ ਵੀ ਲੋੜ ਹੈ। ਇਹ ਸਾਰਾ ਕੁੱਝ ਕਰਨ ਦੇ ਉਪਰੰਤ ਵੀ ਇਹ 'ਦਰਪਣ' ਪ੍ਰੋ. ਸਾਹਿਬ ਸਿੰਘ ਦਾ ਰਚਨਾਤਮਕ ਉੱਦਮ ਹੀ ਰਹੇਗਾ—ਇਕ ਵੱਡੀ ਪਹਿਲ ਕਰਨ ਵਾਲਾ ਮਹਾਨ ਉੱਦਮ, ਜਿਸ ਨੇ ਪ੍ਰੋ. ਸਾਹਿਬ ਦੀ ਸ਼ੁਹਰਤ ਦਾ ਭੋਗ ਕਦੀ ਨਹੀਂ ਪੈਣ ਦੇਣਾ।

'ਦਰਪਣ' ਦਾ ਇਕ ਸਰਸਰੀ ਜਿਹਾ ਪਾਠ ਵੀ ਬੜੀ ਸ਼ਿੱਦਤ ਨਾਲ ਮਹਿਸੂਸ ਕਰਾਉਂਦਾ ਹੈ ਕਿ ਇਹ ਗੁਰਬਾਣੀ ਦੇ ਇਕ ਮਹਾਂ ਵਿੱਦਵਾਨ ਦਾ ਹਿਮਾਲਾ ਪਰਬਤ ਜਿੱਡਾ ਵੱਡਾ ਕੰਮ ਹੈ, ਪਰ ਹੈ ਇਹ ਇਕੱਲੇ ਵਿਅਕਤੀ ਦਾ ਹੀ। ਅੱਜ ਲੋੜ ਹੈ ਇਸ ਗੱਲ ਦੀ ਕਿ ਸਿੱਖਾਂ ਦੀ ਕੋਈ ਪੁਰਾਣੀ ਜਾਂ ਨਵੀਂ ਸੰਸਥਾ ਸਾਰੀ ਦੁਨੀਆ ਦੇ ਸਿੱਖ ਤੇ ਗ਼ੈਰ-ਸਿੱਖ ਵਿਦਵਾਨਾਂ ਵਿੱਚੋਂ ਕੇਵਲ ਪੰਜ ਜਾਂ ਸੱਤ ਸਿਰਕੱਢ ਵਿਦਵਾਨਾਂ ਨੂੰ ਕਿਸੇ ਏਕਾਂਤ ਥਾਂ ਉੱਤੇ ਇਕੱਠੇ ਕਰਨ ਦਾ ਪ੍ਰਬੰਧ ਕਰੇ। ਇਹ ਵਿਦਵਾਨ ਇਕੱਠੇ ਬੈਠ ਕੇ ਗੁਰੂ ਗ੍ਰੰਥ ਸਾਹਿਬ ਦੀ ਇਕ ਪ੍ਰਮਾਣਿਕ ਟੀਕਾ ਦਾ ਖਰੜਾ ਤਿਆਰ ਕਰਨ। ਇਨ੍ਹਾਂ ਨੂੰ ਇਸ ਕੰਮ ਲਈ ਘੱਟ ਤੋਂ ਘੱਟ ਦਸ ਵਰ੍ਹੇ ਦਿੱਤੇ ਜਾਣ। ਤਿਆਰ ਖਰੜਾ ਇਕ ਸੌ ਵਿਦਵਾਨਾਂ ਵਿਚ, ਵਿਚਾਰ ਹਿਤ, ਫੇਰਿਆ ਜਾਵੇ। ਸੌ ਵਾਲੀ ਸੂਚੀ ਵਿਚ ਵਿਦਵਾਨ ਹੋਣ ਕੋਸ਼ਕਾਰੀ ਤੇ ਟੀਕਾਕਾਰੀ ਦੇ; ਪ੍ਰਾਚੀਨ ਤੇ ਮੱਧ ਜੁਗੀ ਭਾਸ਼ਾਵਾਂ ਦੇ (ਖ਼ਾਸ ਕਰਕੇ ਸੰਸਕ੍ਰਿਤ, ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ ਤੇ ਪੁਰਾਤਨ ਹਿੰਦੀ ਦੇ); ਪੂਰਬੀ ਤੇ ਪੱਛਮੀ ਪੰਜਾਬ ਦੀਆਂ ਭਾਸ਼ਾਵਾਂ ਤੇ ਉਪ-ਭਾਸ਼ਾਵਾਂ ਦੇ (ਖ਼ਾਸ ਕਰਕੇ ਸਰਾਇਕੀ-ਮੁਲਤਾਨੀ ਦੇ); ਫ਼ਾਰਸੀ, ਅਰਬੀ ਤੇ ਉਰਦੂ ਦੇ; ਛੰਦਾਂ ਤੇ ਅਲੰਕਾਰ-ਸ਼ਾਸਤਰ ਦੇ; ਗੁਰਮਤਿ ਦੇ; ਹੋਰ ਧਰਮਾਂ, ਖਟ ਦਰਸ਼ਨਾਂ ਤੇ ਪੂਰਬੀ ਤੇ ਪੱਛਮੀ ਫ਼ਲਸਫ਼ੇ ਦੇ; ਭਗਤੀ ਦੇ; ਸੰਗੀਤ ਦੇ; ਉੱਚਾਰਣ ਦੇ; ਵਿਆਕਰਣ ਤੇ ਲਿਪੀਆਂ ਦੇ; ਖਰੜਿਆਂ ਦੇ; ਲੋਕਯਾਨ ਦੇ; ਤੁਲਨਾਤਮਕ ਅਧਿਐਨ ਦੇ; ਪਸ਼ੂਆ-ਪੰਛੀਆਂ ਤੇ ਕੀੜਿਆਂ ਦੇ ਵਿਗਿਆਨਾਂ ਦੇ; ਭੂਗੋਲ ਤੇ ਖਗੋਲ ਦੇ; ਰਸਾਇਣ ਵਿਦਿਆ ਦੇ; ਚਿਕਿਤਸਾ ਦੇ; ਭੌਤਿਕ ਵਿਗਿਆਨ ਅਤੇ ਬ੍ਰਹਮ ਗਿਆਨ, ਆਦਿ ਦੇ।

ਇਨ੍ਹਾਂ ਵਿਦਵਾਨਾਂ ਨੂੰ ਵੀ ਜੇ ਹੋ ਸਕੇ ਤਾਂ, ਪੰਜ ਜਾਂ ਸੱਤ-ਮੈਂਬਰੀ ਟੀਕਾ-ਕਮੇਟੀ ਵਾਂਗ, ਇਕ ਥਾਂ ਟਿਕਾਣਾ ਦਿੱਤਾ ਜਾਵੇ ਪਰ ਇਹ ਪ੍ਰਬੰਧ ਜ਼ਰੂਰੀ ਨਹੀਂ ਕਿਉਂਕਿ ਅੱਜਕੱਲ ਘਰ ਬੈਠੇ ਵਿਦਵਾਨਾਂ ਤਕ ਪਹੁੰਚਣ ਦੇ ਬੜੇ ਵਿਗਸਿਤ ਸਾਧਨ ਈਜਾਦ ਹੋ ਚੁੱਕੇ ਹਨ। ਸੋਧ-ਸੁਧਾਈ ਦੇ ਕੱਚੇ ਖਰੜੇ ਦੀ ਤਿਆਰੀ ਦਾ ਕੰਮ ਪੰਜਾਂ ਸਾਲਾਂ ਵਿਚ ਸਿਰੇ ਚਾੜ੍ਹਨ ਦਾ ਟੀਚਾ ਮਿੱਥਿਆ ਜਾਵੇ। ਪੰਜ-ਮੈਂਬਰੀ ਟੀਕਾ-ਕਮੇਟੀ ਤੇ ਸੋਧ-ਕਮੇਟੀ ਦੇ ਮੁਖੀਆਂ ਨੂੰ ਕਾਰਜ ਦੀ ਵਿਧੀ ਤੇ ਕ੍ਰਮ ਦੇ ਨਿਸਚਿਤ ਕਰਨ ਦੇ ਸਾਰੇ ਅਧਿਕਾਰ ਤਾਂ ਹੋਣਗੇ ਹੀ। ਵਿਦਵਾਨਾਂ ਦੇ ਰਹਿਣ-ਸਹਿਣ, ਖਾਣ-ਪੀਣ-ਪਹਿਨਣ, ਮਨ-ਪਰਚਾਵੇ ਤੇ ਇਲਾਜ, ਆਦਿ ਤੋਂ ਛੁੱਟ ਇਨ੍ਹਾਂ ਨੂੰ ਵੈਸ਼ਵਿਕ ਪੱਧਰ ਦੇ ਮਾਕੂਲ ਸੇਵਾ-ਫਲ ਦਾ ਪ੍ਰਬੰਧ ਲਾਜ਼ਮੀ ਕਰਨਾ ਪਵੇਗਾ। ਇਹ ਕਹਿਣ ਦੀ ਲੋੜ ਨਹੀਂ

ਕਿ ਇਸ ਸਾਰੇ ਕੰਮ ਲਈ ਲੋੜ ਹੋਵੇਗੀ ਇਕ ਵੱਡੇ ਪੁਸਤਕਾਲੇ ਦੀ, ਜੋ ਕੋਸ਼ਾਂ, ਵਿਆਕਰਣਾਂ, ਟੀਕਾਵਾਂ ਤੇ ਹੋਰ ਹਵਾਲਾ-ਗ੍ਰੰਥਾਂ ਦਾ ਭੰਡਾਰ ਹੋਵੇਗਾ।

ਕਿੰਨਾ ਚੰਗਾ ਹੋਵੇ ਜੇ ਪ੍ਰੋ. ਸਾਹਿਬ ਸਿੰਘ ਦੀ ਇਸ ਜ਼ਰੂਰੀ ਕੰਮ ਵਿਚ ਕੀਤੀ ਪਹਿਲ, ਹੰਢਾਈ ਘਾਲ ਤੇ ਦਿੱਤੀ ਦੇਣ ਦੀ ਮਾਨਤਾ ਵਜੋਂ, ਇਸ ਮਹਾਨ ਸਾਹਿੱਤਿਕ ਤੇ ਧਾਰਮਿਕ ਯੱਗ ਦਾ ਸ੍ਰੀ ਗਣੇਸ਼, ਪ੍ਰੋਫ਼ੈਸਰ ਸਾਹਿਬ ਦੇ ਸ਼ੁਭ ਨਾਂ ਨਾਲ ਜੋੜ ਕੇ, ਉਨ੍ਹਾਂ ਦੇ ਸ਼ਤਾਬਦੀ ਸਾਲ 1992 ਵਿਚ ਹੀ ਕਰ ਦਿੱਤਾ ਜਾਵੇ।

ਹੈ ਕੋਈ ਸੰਸਥਾ, ਕੋਈ ਡੇਰਾ, ਕੋਈ ਯੂਨੀਵਰਸਿਟੀ, ਕੋਈ ਸਾਧ-ਸੰਗਤ, ਕੋਈ ਦੇਸਾਂ-ਬਦੇਸਾਂ ਵਿਚ ਵੱਸਦਾ ਮਹਾਦਾਨੀ ਜਾਂ ਜੀਵਨ-ਦਾਨੀ, ਜੋ ਮੇਰੀ ਇਹ ਗੱਲ ਪੜ੍ਹ-ਸੁਣ ਰਿਹਾ ਹੋਵੇ ?

# ਇਕ ਸਿੱਖ ਨੌਜਵਾਨ ਦੀ ਬੇਮਿਸਾਲ ਕੁਰਬਾਨੀ

ਪਿੱਛੇ ਜਿਹੇ ਜਦੋਂ ਯੂ.ਐਸ.ਏ. ਦੀ ਫ਼ੌਜੀ ਕਮਾਨ ਵੱਲੋਂ ਯੋਗੀ ਹਰਭਜਨ ਸਿੰਘ ਦੀ ਪ੍ਰੇਰਨਾ ਨਾਲ ਬਣੇ ਇਕ ਗੋਰੇ ਅਮਰੀਕਨ ਸਿੱਖ ਨਾਲ ਧਰਮ ਦੇ ਆਧਾਰ ਉੱਤੇ ਵਿਤਕਰਾ ਕੀਤਾ ਗਿਆ ਸੀ ਤਾਂ ਉਸ ਦੀ ਗੂੰਜ, ਅਨੇਕ ਸਿੱਖ ਅਤੇ ਗ਼ੈਰ-ਸਿੱਖ ਅਖ਼ਬਾਰਾਂ ਰਾਹੀਂ, ਸਾਰੀ ਦੁਨੀਆ ਦੇ ਕੰਨਾਂ ਤਕ ਪਹੁੰਚੀ ਸੀ। ਮੈਨੂੰ ਪੱਕਾ ਪਤਾ ਨਹੀਂ, ਪਰ ਉਸ ਅਮਰੀਕਨ ਸਿੱਖ ਵੱਲੋਂ ਵਿਤਕਰੇ ਵਿਰੁੱਧ ਦਾਇਰ ਹੋਇਆ ਮੁਕੱਦਮਾ, ਸ਼ਾਇਦ ਅਜੇ ਵੀ ਕਚਹਿਰੀ ਦੇ ਸਾਹਮਣੇ ਹੋਵੇ। 1983 ਵਿਚ ਯੂ.ਐਸ.ਏ. ਦੇ ਫ਼ੌਜੀ ਕਾਨੂੰਨ ਵੱਲੋਂ ਇਕ ਹੋਰ ਸਿੱਖ ਨੌਜਵਾਨ ਨਾਲ ਗੰਭੀਰ ਧਾਰਮਿਕ ਵਿਤਕਰੇ ਦਾ ਹੁਣੇ ਪਤਾ ਲੱਗਾ ਹੈ।

ਵੇਰਵਾ ਇਸ ਤਰ੍ਹਾਂ ਹੈ :

ਸਰਦਾਰ ਗੁਰਮਤਪਾਲ ਸਿੰਘ ਸੁਪੁੱਤਰ ਸਰਦਾਰ ਸਵਰਨ ਸਿੰਘ ਕੁਲਾਰ (ਪਿਛਲਾ ਪਿੰਡ, ਸੰਸਾਰਪੁਰ, ਜ਼ਿਲਾ ਜਲੰਧਰ) ਇਕ ਨਰੋਈ ਸਿਹਤ ਵਾਲਾ ਕੇਸਾਧਾਰੀ ਨੌਜਵਾਨ ਹੈ। ਉਸ ਦਾ ਜਨਮ 17 ਜੂਨ, 1961 ਨੂੰ ਸਿੰਗਾਪੁਰ ਵਿਚ ਹੋਇਆ। ਉਸ ਨੇ ਬੀ.ਏ. ਦਾ ਪਹਿਲਾ ਭਾਗ ਆਪਣੇ ਦੇਸ ਸਿੰਗਾਪੁਰ ਵਿਚ 1980 ਵਿਚ ਪਾਸ ਕੀਤਾ। ਸਿੰਗਾਪੁਰ ਰੀਪਬਲਿਕ ਦੇ ਕਾਨੂੰਨ ਅਨੁਸਾਰ ਹਰ ਨੌਜਵਾਨ ਨੂੰ ਫ਼ੌਜੀ ਸਿਖਲਾਈ ਲੈਣੀ ਪੈਂਦੀ ਹੈ। ਆਪਣੇ ਦੇਸ ਦੇ ਕਾਨੂੰਨ ਦੀ ਲੋੜ ਪੂਰੀ ਕਰਨ ਲਈ ਗੁਰਮਤਪਾਲ ਸਿੰਘ ਮਾਰਚ, 1981 ਵਿਚ ਕੰਪਲਸਰੀ ਨੈਸ਼ਨਲ ਸਰਵਿਸ ਵਿਚ ਭਰਤੀ ਹੋਇਆ। ਆਪਣੀ ਉੱਤਮ ਕਾਰਗੁਜ਼ਾਰੀ ਕਰਕੇ ਚਾਰ ਮਹੀਨਿਆਂ ਅੰਦਰ ਹੀ ਉਸ ਦੀ ਚੋਣ ਸਿੰਗਾਪੁਰ ਦੀ ਹਵਾਈ ਸੈਨਾ ਵਿਚ, 'ਪਾਇਲਟ ਟ੍ਰੇਨੀ' ਦੀ ਹੈਸੀਅਤ ਵਿਚ ਹੋ ਗਈ। ਜੁਲਾਈ, 1981 ਤੋਂ ਫ਼ਰਵਰੀ, 1983 ਤਕ ਟ੍ਰੇਨਿੰਗ ਲੈਣ ਪਿੱਛੋਂ ਉਸ ਨੇ ਬੜੀ ਅੱਛੀ ਪੋਜ਼ੀਸ਼ਨ ਉੱਤੇ ਪਾਈਲਟ ਦਾ ਇਮਤਿਹਾਨ ਪਾਸ ਕੀਤਾ। ਉਸ ਨੂੰ ਹੋਸ਼ਿਆਰ ਵੇਖ ਕੇ ਫ਼ਰਵਰੀ ਤੋਂ ਮਈ, 1983 ਤਕ 'ਫ਼ਾਈਟਰ-ਲੀਡ-ਇਨ' ਦੇ ਉਚੇਰੇ ਕੋਰਸ ਲਈ ਚੁਣ ਲਿਆ ਗਿਆ। ਜਿਹੜੇ ਨੌਜਵਾਨ ਇਸ ਔਖੇ ਕੋਰਸ ਵਿੱਚੋਂ ਪਾਸ ਹੋ ਜਾਂਦੇ ਹਨ, ਉਨ੍ਹਾਂ ਵਿੱਚੋਂ ਚੋਣਵੇਂ ਹਵਾਬਾਜ਼ਾਂ ਨੂੰ, ਸਿੰਗਾਪੁਰ ਦੀ ਯੂ.ਐਸ.ਏ. ਨਾਲ ਹੋਈ ਇਕ ਸੰਧੀ ਅਧੀਨ, 'ਔਪਰੇਸ਼ਨਲ ਕੋਰਸ' ਦੀ ਉਚੇਰੀ ਟ੍ਰੇਨਿੰਗ ਦੀ ਖ਼ਾਤਰ, ਛੇ ਮਹੀਨੇ ਲਈ, ਯੂ.ਐਸ.ਏ. ਦੀ ਜਲ-ਸੈਨਾ ਵਿਚ ਭੇਜਿਆ ਜਾਂਦਾ ਹੈ। ਗੁਰਮਤਪਾਲ ਸਿੰਘ 'ਫ਼ਾਈਟਰ-ਲੀਡ-ਇਨ' ਕੋਰਸ ਦੀਆਂ ਸਾਰੀਆਂ ਸਖ਼ਤ ਕਸਵੱਟੀਆਂ ਉੱਤੇ ਬੜੀ ਸ਼ਾਨ ਨਾਲ ਪੂਰਾ ਉਤਰਿਆ, ਜਿਸ ਕਰਕੇ ਉਸ ਨੂੰ, ਸਿੰਗਾਪੁਰ ਦੀ ਸਰਕਾਰ ਵੱਲੋਂ, ਅੰਤਿਮ ਉਚੇਰੀ ਸਿਖਲਾਈ ਲਈ ਯੂ.ਐਸ.ਏ. ਦੀ ਜਲ-ਸੈਨਾ ਨਾਲ ਸੰਬੰਧਿਤ ਹੋਣ ਬਾਰੇ ਹੁਕਮ ਜਾਰੀ ਕਰ ਦਿੱਤਾ ਗਿਆ। ਜਦੋਂ ਗੁਰਮਤਪਾਲ ਸਿੰਘ ਨੇ ਯੂ.ਐਸ.ਏ. ਵਿਚ ਪਹੁੰਚ ਕੇ ਜਲ-ਸੈਨਾ ਨੂੰ ਰਪੋਟ ਕੀਤੀ ਤਾਂ ਅਧਿਕਾਰੀਆਂ ਨੂੰ ਇਕ ਕੇਸਾਧਾਰੀ ਨੌਜਵਾਨ ਆਪਣੇ ਸਾਹਮਣੇ ਖੜਾ ਦਿੱਸਿਆ। ਉਸ ਨੂੰ ਵੇਖਦੇ ਸਾਰ ਅਮਰੀਕਨ ਅਫ਼ਸਰਾਂ ਵੱਲੋਂ ਹੁਕਮ ਸੁਣਾਇਆ ਗਿਆ ਕਿ ਜੇ ਸਾਡੇ ਪਾਸੋਂ ਸਿਖਲਾਈ ਲੈਣੀ ਹੈ ਤਾਂ ਫ਼ੌਰਨ

ਕੇਸਾਂ ਤੇ ਦਾੜ੍ਹੀ ਉੱਤੇ ਉਸਤਰਾ ਫਿਰਵਾ ਕੇ ਆਓ, ਵਰਨਾ ਤੁਹਾਨੂੰ ਵਾਪਸ ਸਿੰਗਾਪੁਰ ਜਾਣਾ ਪਵੇਗਾ।

ਨੌਜਵਾਨ ਗੁਰਮਤਪਾਲ ਸਿੰਘ ਇਕ ਪਲ ਲਈ ਵੀ ਕਿਸੇ ਜੱਕੋ-ਤੱਕੇ ਵਿਚ ਨਾ ਪਿਆ ਤੇ ਭਵਿੱਖ ਦੇ ਸਾਰੇ ਸੁਨਹਿਰੀ ਸੁਫ਼ਨਿਆਂ ਨੂੰ ਲੱਤ ਮਾਰ ਕੇ ਆਪਣੇ ਦੇਸ ਸਿੰਗਾਪੁਰ ਵਾਪਸ ਚਲਾ ਗਿਆ।

ਕੋਈ ਹੈ ਜਿਸ ਨੂੰ ਇਹ ਦੱਸਣ ਦੀ ਲੋੜ ਹੋਵੇ ਕਿ ਦਾੜ੍ਹੀ ਰੱਖਣ ਦਾ ਰਿਵਾਜ ਦੁਨੀਆ ਭਰ ਦੇ ਮਲਾਹਾਂ ਤੇ ਜਲ-ਸੈਨਿਕਾਂ ਵਿਚ ਮੌਜੂਦ ਹੈ। ਭਾਰਤ ਦੀ ਵਾਯੂ-ਸੈਨਾ, ਜਲ-ਸੈਨਾ ਤੇ ਥਲ-ਸੈਨਾ ਵਿਚ ਦਾੜ੍ਹੀ ਕੇਸਾਂ ਵਾਲੇ ਸਿੱਖ ਬੜੇ ਕਾਮਯਾਬ ਸੈਨਿਕ ਮੰਨੇ ਜਾਂਦੇ ਰਹੇ ਹਨ। ਭਾਰਤੀ ਵਾਯੂ-ਸੈਨਾ ਵਿਚ ਮਿਹਰ ਸਿੰਘ ਦੀ ਦਲੇਰੀ ਇਕ ਅਮੁੱਕ ਦੰਦ-ਕਥਾ ਬਣੀ ਹੋਈ ਹੈ। ਕੁੱਝ ਚਿਰ ਪਹਿਲਾਂ ਸਰਦਾਰ ਅਰਜਨ ਸਿੰਘ ਤੇ ਸਰਦਾਰ ਦਿਲਬਾਗ ਸਿੰਘ ਹਵਾਈ ਫ਼ੌਜ ਦੇ ਸਿਰਮੌਰ ਸਨ। ਉਨ੍ਹਾਂ ਦੇ ਕੇਸਾਂ ਨੇ ਉਨ੍ਹਾਂ ਦੀ ਹਵਾਬਾਜ਼ੀ ਜਾਂ ਲੜਨ-ਯੋਗਤਾ ਵਿਚ ਕੋਈ ਵਿਘਨ ਨਹੀਂ ਪਾਇਆ।

ਯੂ.ਐਸ.ਏ. ਦੀ ਸਰਕਾਰ ਵੱਲੋਂ ਰਿਪਬਲਿਕ ਆਫ਼ ਸਿੰਗਾਪੁਰ ਦੇ ਇਕ ਹੋਣਹਾਰ ਸਿੱਖ ਸੈਨਿਕ ਨੂੰ, ਧਾਰਮਿਕ ਵਿਤਕਰੇ ਦੇ ਆਧਾਰ ਉੱਤੇ, ਉਚੇਰੀ ਸਿਖਲਾਈ ਤੋਂ ਵਾਂਝਿਆਂ ਰੱਖਣ ਦੇ ਵਿਰੁੱਧ ਸਿੱਖਾਂ ਨੂੰ ਤਾਂ ਰੋਸ ਹੋਣਾ ਹੀ ਚਾਹੀਦਾ ਹੈ, ਮੇਰੇ ਖ਼ਿਆਲ ਵਿਚ ਹਰ ਧਰਮ-ਨਿਰਪੇਖ ਵਿਅਕਤੀ ਵੱਲੋਂ ਵੀ ਇਸ ਵਿਤਕਰੇ ਵਿਰੁੱਧ ਤਿੱਖਾ ਪ੍ਰਤਿਕਰਮ ਪ੍ਰਗਟ ਹੋਣਾ ਚਾਹੀਦਾ ਹੈ ਤੇ ਗੁਰਮਤਪਾਲ ਸਿੰਘ ਨੂੰ ਉਸ ਦੀ ਅਸੂਲ-ਪ੍ਰਸਤੀ, ਦ੍ਰਿੜ੍ਹਤਾ ਤੇ ਕੁਰਬਾਨੀ ਉੱਤੇ ਸ਼ਾਬਾਸ਼ ਦੇਣੀ ਚਾਹੀਦੀ ਹੈ।

ਮੈਂ ਗੁਰਮਤਪਾਲ ਸਿੰਘ ਨੂੰ 1983 ਵਿਚ ਸਿੰਗਾਪੁਰ ਦੇ ਇਕ ਗੁਰਦੁਆਰੇ ਵਿਚ ਮਿਲਿਆ ਸਾਂ। ਉਸ ਨੇ ਪੀਲੀ ਕੇਸਕੀ ਉੱਤੇ ਕਾਲੀ ਦਸਤਾਰ ਸਵਾਰ ਕੇ ਬੰਨ੍ਹੀ ਹੋਈ ਸੀ। ਉਸ ਦੀ ਨਿੱਕੀ-ਨਿੱਕੀ ਖੁੱਲ੍ਹੀ ਦਾੜ੍ਹੀ ਨੇ ਉਸ ਦੇ ਖ਼ੂਬਸੂਰਤ ਚਿਹਰੇ ਨੂੰ ਇਕ ਫੱਬਵੇਂ ਫ਼ਰੇਮ ਦੀ ਤਰ੍ਹਾਂ ਕੱਜਿਆ ਹੋਇਆ ਸੀ। ਉਸ ਦੀ ਹਰ ਹਰਕਤ ਵਿਚ ਇਕ ਫ਼ੌਜੀ ਸੰਜਮ ਸੀ ਤੇ ਉਸ ਦੀ ਹਰ ਗੱਲ ਭਰੋਸੇ-ਭਰੀ ਸੀ। ਮੈਂ ਉਸ ਨੂੰ ਪੁੱਛਿਆ :

"ਮੈਂ ਸੁਣਿਆ ਹੈ ਕਿ ਜਦੋਂ ਅਮਰੀਕਨ ਜਲ ਸੈਨਾ ਦੇ ਅਫ਼ਸਰਾਂ ਨੇ ਤੁਹਾਡੇ ਉੱਤੇ ਕੇਸ ਦਾੜ੍ਹੀ ਮੁਨਾਉਣ ਦੀ ਸ਼ਰਤ ਲਾਈ ਤਾਂ ਤੁਸੀਂ ਆਪਣੇ ਮਾਪਿਆਂ ਤੋਂ ਪੁੱਛੇ ਬਿਨਾਂ, ਓਥੇ ਖੜੇ-ਖੜੋਤੇ ਇਹੋ ਜਿਹੀ ਕੋਈ ਸ਼ਰਤ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ।"

ਉਹ ਬੋਲਿਆ, "ਤੁਸੀਂ ਠੀਕ ਸੁਣਿਐ ਜੀ।"

ਮੈਂ ਕਿਹਾ, "ਕੀ ਇਹ ਸ਼ਰਤ ਧਾਰਮਿਕ ਵਿਤਕਰੇ ਕਰ ਕੇ ਲਾਈ ਗਈ ?"

ਉਸ ਨੇ ਕਿਹਾ, "ਇਹ ਸ਼ਰਤ ਯੂ.ਐਸ.ਏ. ਦੀ ਨੇਵੀ ਦੇ ਨਿਯਮਾਂ ਦੀ ਪੂਰਤੀ ਲਈ ਲਾਈ ਗਈ ਹੋਵੇਗੀ ਤੇ ਹੋ ਗਿਆ ਵਿਤਕਰਾ।"

"ਪਰ ਸੰਧੀ ਅਧੀਨ ਆਪਣੇ ਕਿਸ ਸ਼ਹਿਰੀ ਨੂੰ ਕਿਹੜੀ ਟ੍ਰੇਨਿੰਗ ਦਿਵਾਉਣੀ ਹੈ, ਇਸ ਦਾ ਫ਼ੈਸਲਾ ਸਿੰਗਾਪੁਰ ਦੀ ਆਜ਼ਾਦ ਸਰਕਾਰ ਨੇ ਕਰਨਾ ਹੁੰਦਾ ਹੈ ਕਿ ਯੂ.ਐਸ.ਏ. ਦੀ ਸਰਕਾਰ ਨੇ ?" ਮੈਂ ਪੁੱਛਿਆ।

"ਇਸ ਸਵਾਲ ਦਾ ਸੰਬੰਧ ਉਚੇਰੀ ਰਾਜਨੀਤੀ ਨਾਲ ਹੈ, ਜਿਸ ਬਾਰੇ ਮੈਂ ਕੁੱਝ ਨਹੀਂ ਕਹਿਣਾ ਚਾਹੁੰਦਾ। ਹਾਂ, ਇਕ ਗੱਲ ਸਪਸ਼ਟ ਹੈ ਕਿ ਮੇਰਾ ਦੇਸ ਆਜ਼ਾਦ ਹੈ ਤੇ ਉਸ ਦੀ ਚੋਣ

ਵਿਚ ਕਿਸੇ ਹੋਰ ਦੇਸ ਦੇ ਦਖ਼ਲ ਦਾ ਸਵਾਲ ਹੀ ਪੈਦਾ ਨਹੀਂ ਹੋਣਾ ਚਾਹੀਦਾ।" ਉਸ ਨੇ ਜਵਾਬ ਦਿੱਤਾ।

ਮੈਂ ਪੁੱਛਿਆ, "ਤੁਹਾਨੂੰ ਆਪਣੇ ਕੀਤੇ ਉੱਤੇ ਕੋਈ ਪਛਤਾਵਾ ਤਾਂ ਨਹੀਂ ?"

ਮੇਰਾ ਇਹ ਸਵਾਲ ਸੁਣ ਕੇ ਉਸ ਦੇ ਬੁੱਲ੍ਹਾਂ ਉੱਤੇ ਖੇਡਦੀ ਕੁਦਰਤੀ ਮੁਸਕਰਾਹਟ ਨੇ ਉਸ ਦਾ ਸਾਰਾ ਚਿਹਰਾ ਮੱਲ ਲਿਆ ਤੇ ਉਹ ਬੋਲਿਆ, "ਸੋਚ-ਸਮਝ ਕੇ ਕੀਤੇ ਫ਼ੈਸਲੇ ਦਾ ਪਛਤਾਵਾ ਕਿਉਂ ਹੋਣਾ ਸੀ ਜੀ ?"

"ਤੁਹਾਨੂੰ ਜੇ ਅੱਜ ਮੁੜ ਕੇ ਉਹੀ ਫ਼ੈਸਲਾ ਕਰਨਾ ਪੈ ਜਾਏ, ਫੇਰ ਕੀ ਕਰੋਗੇ ?"

"ਮੇਰਾ ਖ਼ਿਆਲ ਹੈ, ਅੱਗੇ ਵਾਲੇ ਹਾਲਾਤ ਵਿਚ ਅੱਗੇ ਵਾਲਾ ਫ਼ੈਸਲਾ ਹੀ ਕਰਾਂਗਾ।"

ਗੁਰਮਤਪਾਲ ਸਿੰਘ ਦਾ ਪਿਤਾ, ਉਸ ਵੇਲੇ ਉਸ ਦੇ ਨਾਲ ਸੀ। ਮੈਂ ਉਸ ਵੱਲ ਇਸ਼ਾਰਾ ਕਰ ਕੇ ਪੁੱਛਿਆ, "ਆਪਣੀਆਂ ਆਸਾਂ ਉੱਤੇ ਪਾਣੀ ਫਿਰਿਆ ਵੇਖ ਕੇ ਤੁਹਾਡੇ ਮਾਪਿਆਂ ਦਾ ਪ੍ਰਤਿਕਰਮ ਤੁਹਾਡੇ ਵਿਰੁੱਧ ਤਾਂ ਨਹੀਂ ਸੀ ?"

"ਉਹ ਮੇਰੇ ਵੱਲੋਂ ਚੁੱਕੇ ਗਏ ਕਦਮ ਉੱਤੇ ਖ਼ੁਸ਼ ਤੇ ਸੰਤੁਸ਼ਟ ਹਨ।" ਉਸ ਨੇ ਜਵਾਬ ਦਿੱਤਾ।

"ਸਿੰਗਾਪੁਰ ਦੀ ਸਰਕਾਰ ਨੇ ਤੁਹਾਡੇ ਕੇਸ ਬਾਰੇ ਯੂ.ਐਸ.ਏ. ਦੀ ਸਰਕਾਰ ਪਾਸ ਕੋਈ ਰੋਸ ਪ੍ਰਗਟ ਕੀਤਾ ਹੈ ਕਿ ਨਹੀਂ ?"

"ਮੈਨੂੰ ਪਤਾ ਨਹੀਂ, ਪਰ ਜੇ ਮੈਨੂੰ ਪਤਾ ਹੋਵੇ ਤਾਂ ਵੀ ਮੈਂ ਆਪਣੀ ਸਰਕਾਰ ਦੀਆਂ ਅੰਦਰਲੀਆਂ ਗੱਲਾਂ ਕਿਸੇ ਨੂੰ ਦੱਸਣ ਲਈ ਤਿਆਰ ਨਹੀਂ ਹੋਵਾਂਗਾ।" ਤੇ ਕੁੱਝ ਪਲ ਠਹਿਰਣ ਪਿੱਛੋਂ ਉਹ ਫੇਰ ਬੋਲਿਆ, "ਜੇ ਤੁਸੀਂ ਇਸ ਘਟਨਾ ਬਾਰੇ ਹਿੰਦੁਸਤਾਨ ਵਿਚ ਜਾ ਕੇ ਕੁੱਝ ਲਿਖਣਾ ਚਾਹੋ ਤਾਂ ਚੇਤੇ ਰੱਖਿਓ ਕਿ ਮੇਰਾ ਦੇਸ, ਸਿੰਗਾਪੁਰ, ਜਿਸ ਨੂੰ ਮੈਂ ਬੜਾ ਪਿਆਰ ਕਰਦਾ ਹਾਂ, ਕਿਸੇ ਪੱਧਰ ਉੱਤੇ, ਭਾਵੇਂ ਉਹ ਫ਼ੌਜੀ ਹੋਵੇ, ਧਾਰਮਿਕ ਵਿਤਕਰੇ ਨੂੰ ਅਸਲੋਂ ਜਾਇਜ਼ ਨਹੀਂ ਸਮਝਦਾ।"

ਉਸ ਤੋਂ ਵਿਦਾਇਗੀ ਲੈਣ ਤੋਂ ਪਹਿਲਾਂ ਮੈਂ ਉਸ ਨੂੰ ਟੋਹਣ ਲਈ ਆਖ਼ਰੀ ਸਵਾਲ ਇਸ ਤਰ੍ਹਾਂ ਪੁੱਛਿਆ, "ਸਰਦਾਰ ਗੁਰਮਤਪਾਲ ਸਿੰਘ! ਆਪਾਂ ਗੁਰਦੁਆਰੇ ਵਿਚ ਬੈਠੇ ਹਾਂ ਤੇ ਮੈਂ ਤੁਹਾਡੇ ਵਿਚਾਰਾਂ ਤੋਂ ਵੀ ਜਾਣੂ ਹੋ ਚੁੱਕਾ ਹਾਂ, ਇਸ ਲਈ ਮੇਰੇ ਸਵਾਲ ਨੂੰ ਗ਼ਲਤ ਸਮਝਣ ਦੀ ਕੋਸ਼ਿਸ਼ ਨਾ ਕਰਨੀ। ਮੈਂ ਤੁਹਾਥੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਕੇਸ ਗਵਾ ਲੈਂਦੇ ਤਾਂ ਤੁਹਾਡਾ ਕੀ ਨੁਕਸਾਨ ਹੋਣਾ ਸੀ ?"

"ਕੇਸ ਮੈਨੂੰ ਤੁਹਾਡੇ ਨਾਲ ਤੇ ਦੁਨੀਆ ਦੇ ਸਾਰੇ ਸਿੱਖਾਂ ਨਾਲ ਜੋੜਦੇ ਹਨ। ਇਹ ਮੇਰੇ ਸਿੱਖ ਧਰਮ ਦੀ ਨਿਸ਼ਾਨੀ ਹਨ ਤੇ ਸਿੱਖ ਧਰਮ ਮੈਨੂੰ ਚੰਗੇ ਪਾਸੇ ਲੱਗਣ ਦੀ ਪ੍ਰੇਰਨਾ ਦੇਂਦਾ ਆਇਆ ਹੈ। ਮੈਨੂੰ ਆਪਣੇ ਸਿੱਖ ਵੀਰਾਂ ਦਾ ਇਤਿਹਾਸ ਪੜ੍ਹ ਕੇ ਬੜਾ ਉਤਸਾਹ ਤੇ ਹੌਂਸਲਾ ਮਿਲਦਾ ਹੈ। ਮੈਂ ਕੇਸ ਕਟਾ ਕੇ ਇਨ੍ਹਾਂ ਸਾਰੇ ਸੰਬੰਧਾਂ ਨਾਲੋਂ ਟੁੱਟ ਜਾਣਾ ਸੀ।" ਉਸ ਨੇ ਬੜੇ ਭਰੋਸੇ ਵਾਲੀ ਸੁਰ ਵਿਚ ਕਿਹਾ।

ਗੁਰਮਤਪਾਲ ਸਿੰਘ ਦੇ ਭਵਿੱਖ ਬਾਰੇ ਸ਼ੁਭ ਚਿੰਤਾ ਪ੍ਰਗਟਾਉਂਦਾ, ਜਦੋਂ ਮੈਂ ਉਸ ਪਾਸੋਂ ਤੇ ਉਸ ਦੇ ਪਿਤਾ ਪਾਸੋਂ ਵਿਦਾ ਹੋਇਆ ਤਾਂ ਉਸ ਨੌਜਵਾਨ ਸਿੰਗਾਪੁਰੀ ਸਿੱਖ ਦੇ ਦ੍ਰਿੜ੍ਹ ਵਿਸ਼ਵਾਸ, ਅਸੂਲ-ਪ੍ਰਸਤੀ ਤੇ ਆਦਰਸ਼-ਪਾਲ ਕੁਰਬਾਨੀ ਦੇ ਸਾਹਮਣੇ ਮੈਨੂੰ ਆਪਣਾ ਆਪ ਬਹੁਤ ਛੋਟਾ-ਛੋਟਾ ਲੱਗਾ।

# *ਸਹਾਇਕ ਪੁਸਤਕਾਂ*

## 1. ਹੱਥ-ਲਿਖਤਾਂ

*(ੳ) ਪੰਜਾਬੀ :*


ਉਦਾਸੀ, ਸੇਵਾ ਦਾਸ, *ਪਰਚੀਆਂ ਸੇਵਾ ਦਾਸ,* ਹ.ਲਿ. ਨੰਬਰ 297, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।

ਭੰਗੂ, ਰਤਨ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼,* ਸੰਮਤ 1898 ਬਿ., ਹ.ਲਿ. ਨੰਬਰ 276, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।


*(ਅ) ਫ਼ਾਰਸੀ :*


ਖ਼ੁਸ਼ਹਾਲ ਚੰਦ, *ਤਾਰੀਖ਼ਿ ਮੁਹੰਮਦਸ਼ਾਹੀ,* 1152-53 ਹਿਜਰੀ, ਲਾਹੌਰ, ਪੰਜਾਬ ਪਬਲਿਕ ਲਾਇਬ੍ਰੇਰੀ।


## 2. ਛਪੀਆਂ ਹੋਈਆਂ ਕਿਤਾਬਾਂ

*(ੳ) ਪੰਜਾਬੀ :*


ਉਦਾਸੀ, ਸੇਵਾ ਦਾਸ, *ਪਰਚੀਆਂ ਸੇਵਾ ਦਾਸ/ਸਾਖੀਆਂ ਪਾਤਸਾਹੀਆਂ ਦਸਾਂ ਕੀਆਂ,* 1962, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਉਦਾਸੀਨ, ਗੋਬਿੰਦ ਦਾਸ, ਸੰਤ, *ਕਠਨ ਗੁਰਬਾਣੀ ਪਾਠ ਸਟੀਕ,* 1954, ਅੰਮ੍ਰਿਤਸਰ, ਬੂਟਾ ਸਿੰਘ ਪ੍ਰਤਾਪ ਸਿੰਘ।

—, *ਪ੍ਰਯਾ ਸ੍ਰੀ ਗੁਰੂ ਗ੍ਰੰਥ ਸਾਹਿਬ,* 1930, ਅੰਮ੍ਰਿਤਸਰ, ਭਾਈ ਸੰਤ ਸਿੰਘ ਪੁੱਤਰ ਫ਼ਤੇ ਸਿੰਘ ਜੀ ਨਕਸ਼ੇ ਨਵੀਸ।

ਅਸ਼ੋਕ, ਸ਼ਮਸ਼ੇਰ ਸਿੰਘ (ਸੰਪਾ.), *ਨੀਸਾਣ ਤੇ ਹੁਕਮਨਾਮੇ,* 1967, ਅੰਮ੍ਰਿਤਸਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

—, ਗੁਰ ਬਿਲਾਸ ਪਾਤਸ਼ਾਹੀ ਦਸਵੀਂ, 1968, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਸਾਹਿਬ ਸਿੰਘ, ਪ੍ਰੋ., (ਟੀਕਾਕਾਰ), *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,* ਸੱਤਵੀਂ ਪੋਥੀ, 1964, ਜਲੰਧਰ, ਰਾਜ ਪਬਲਿਸ਼ਰਜ਼।

ਸੈਨਾਪਤਿ ਕਵਿ, *ਸ੍ਰੀ ਗੁਰ ਸੋਭਾ,* (ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ), 1967, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

ਸੰਤੋਖ ਸਿੰਘ, ਭਾਈ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਪੰਜਵੀਂ, ਚੌਥਾ ਐਡੀਸ਼ਨ, 1962, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।

—, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਜਿਲਦ ਬਾਰ੍ਹਵੀਂ, 1993, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

ਸੰਤੋਖ ਸਿੰਘ, ਭਾਈ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਚੌਦਵੀਂ, 1992, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।

*ਸ੍ਰੀ ਗੁਰੂ ਗ੍ਰੰਥ ਸਾਹਿਬ*, 1978, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

*ਸ੍ਰੀ ਦਸਮ ਗ੍ਰੰਥ ਸਾਹਿਬ ਜੀ*, 1952, ਅੰਮ੍ਰਿਤਸਰ, ਖ਼ਾਲਸਾ ਨੈਸ਼ਨਲ ਏਜੰਸੀ।

—, *ਅਕਾਲ ਉਸਤਤ*।

—, *ਕ੍ਰਿਸ਼ਣ ਅਵਤਾਰ*।

—, *ਗਿਆਨ ਪ੍ਰਬੋਧ*।

—, *ਚਉਬੀਸ ਅਉਤਾਰ*।

—, *ਚੰਡੀ ਚਰਿਤ੍ਰ*।

—, *ਬਚਿਤ੍ਰ ਨਾਟਕ*।

—, *ਰਾਮ ਅਵਤਾਰ*।

ਕਪੂਰ ਸਿੰਘ, *ਸਾਚੀ ਸਾਖੀ*, 1979, ਦਿੱਲੀ, ਨਵਯੁਗ ਪਬਲਿਸ਼ਰਜ਼।

ਕਲਿਆਣ ਦਾਸ, ਸੁਆਮੀ, *ਸਭ ਤੋਂ ਵੱਡਾ ਸਤਿਗੁਰੁ ਨਾਨਕ*, ਦੂਜਾ ਭਾਗ, ਸੰਮਤ ਗੁ. ਨਾ. ਭਾਦਰੋਂ 492, ਗੁਰਦੁਆਰਾ ਬਿਸ਼ਨੂੰ ਧਾਮ, ਡਾਕਖ਼ਾਨਾ ਕੋਸੀ, ਜ਼ਿਲਾ ਮਥੁਰਾ, ਉੱਤਰ ਪ੍ਰਦੇਸ਼।

ਕੋਇਰ ਸਿੰਘ, *ਗੁਰ ਬਿਲਾਸ ਪਾਤਸ਼ਾਹੀ ਦਸਵੀਂ*, (ਸੰਪਾ. ਸ਼ਮਸ਼ੇਰ ਸਿੰਘ ਅਸ਼ੋਕ), 1968, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਗਣੇਸ਼ਾ ਸਿੰਘ, ਮਹੰਤ, *ਭਾਰਤ ਮਤ ਦਰਪਨ*, 1926, ਅੰਮ੍ਰਿਤਸਰ।

—, *ਨਿਰਮਲ ਭੂਸ਼ਣ ਅਰਥਾਤ ਇਤਿਹਾਸ ਨਿਰਮਲ ਭੇਖ*, ਸੰਮਤ 1994, ਅੰਮ੍ਰਿਤਸਰ, ਮਹੰਤ ਹਰੀ ਸਿੰਘ।

ਗਿਆਨ ਸਿੰਘ, ਗਿਆਨੀ, *ਸ੍ਰੀ ਗੁਰੂ ਪੰਥ ਪ੍ਰਕਾਸ਼*, 1889, ਅੰਮ੍ਰਿਤਸਰ, ਮਤਬਾ ਚਸ਼ਮਾ-ਇ-ਨੂਰ।

—, *ਨਿਰਮਲ ਪੰਥ ਪ੍ਰਦੀਪਕਾ*, (ਸੰਪਾ. ਇੰਦਰ ਸਿੰਘ ਚਕ੍ਰਵਰਤੀ), 1962, ਕਨਖਲ, ਨਿਰਮਲ ਪੰਚੈਤੀ ਅਖਾੜਾ।

ਗੁਲਸ਼ਨ, ਧੰਨਾ ਸਿੰਘ, *ਅੱਜ ਦਾ ਪੰਜਾਬ ਤੇ ਸਿੱਖ ਰਾਜਨੀਤੀ*, 1979, ਰਾਮਪੁਰਾ ਫੂਲ, ਧਾਲੀਵਾਲ ਪਬਲਿਸ਼ਿੰਗ ਹਾਊਸ।

ਗੋਇਆ, ਨੰਦ ਲਾਲ, *ਜੋਤ ਵਿਕਾਸ*, (ਉਲਥਾਕਾਰ ਮਹਾਂ ਸਿੰਘ ਗਿਆਨੀ), 1966, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।

ਗੰਡਾ ਸਿੰਘ, ਡਾ. (ਸੰਪਾ.), *ਹੁਕਮਨਾਮੇ*, 1967, ਪਟਿਆਲਾ, ਪੰਜਾਬੀ ਯੂਨੀਵਰਸਿਟੀ।

ਛਿੱਬਰ, ਕੇਸਰ ਸਿੰਘ, *ਬੰਸਾਵਲੀਨਾਮਾ*, (ਸੰਪਾ. ਰਤਨ ਸਿੰਘ ਜੱਗੀ), ਪਰਖ, ਅੰਕ 2, 1972, ਚੰਡੀਗੜ੍ਹ, ਪੰਜਾਬ ਯੂਨੀਵਰਸਿਟੀ।

ਜਗਜੀਤ ਸਿੰਘ, ਡਾ., *ਸਿੰਘ ਸਭਾ ਲਹਿਰ*, ਦੂਜੀ ਵਾਰ, 1974, ਲੁਧਿਆਣਾ, ਲਾਹੌਰ ਬੁਕ ਸ਼ਾਪ।

ਦਿਆਲ ਸਿੰਘ, ਮਹੰਤ, *ਨਿਰਮਲ ਪੰਥ ਦਰਸ਼ਨ*, ਹਿੱਸਾ ਪਹਿਲਾ, ਸੰਮਤ 2009, ਲੇਖਕ ਹੀ ਪ੍ਰਕਾਸ਼ਕ ਹੈ।

ਦਿਲਗੀਰ, ਹਰਜਿੰਦਰ ਸਿੰਘ, *ਸ਼੍ਰੋਮਣੀ ਅਕਾਲੀ ਦਲ*, 1980, ਚੰਡੀਗੜ੍ਹ, ਮਾਡਰਨ ਪਬਲਿਸ਼ਰਜ਼।

ਦੰਡੀ ਸੁਆਮੀ, ਰਾਮ ਤੀਰਥ, *ਸਰਬੋਤਮ ਧਰਮ ਗ੍ਰੰਥ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ*, ਨਵੀਂ ਦਿੱਲੀ, ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ। (ਸੰਨ ਨਹੀਂ ਦਿੱਤਾ ਹੋਇਆ।)

ਨਾਭਾ, ਕਾਨ੍ਹ ਸਿੰਘ, *ਗੁਰਮਤਿ ਸੁਧਾਕਰ*, ਤੀਜੀ ਵਾਰ, 1922, ਅੰਮ੍ਰਿਤਸਰ, ਗੁਰਮਤਿ ਪ੍ਰੈਸ।
—, *ਸ੍ਰੀ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼*, ਦੂਜਾ ਸੰਸਕਰਣ, 1960, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।
—, *ਗੁਰਮਤਿ ਮਾਰਤੰਡ*, ਪਹਿਲਾ ਭਾਗ, 1962, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।
ਪਦਮ, ਪਿਆਰਾ ਸਿੰਘ, *ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ*, 1976, ਪਟਿਆਲਾ, ਲੇਖਕ ਹੀ ਪ੍ਰਕਾਸ਼ਕ ਹੈ।
ਬਚਨ ਸਿੰਘ, ਗਿਆਨੀ ਤੇ ਹੋਰ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਟੀਕ*, ਦੂਜੀ ਛਾਪ, 1970, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।
ਬਲਬੀਰ ਸਿੰਘ, ਡਾ., *ਸ੍ਰੀ ਚਰਨ ਹਰਿ ਵਿਸਥਾਰ*, ਜਿਲਦ 1, ਸੈਂਚੀ ਪਹਿਲੀ, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।
ਭੱਲਾ, ਸਰੂਪ ਦਾਸ, *ਮਹਿਮਾ ਪ੍ਰਕਾਸ਼*, (ਸੰਪਾ. ਗੋਬਿੰਦ ਸਿੰਘ ਲਾਂਬਾ ਤੇ ਖ਼ਜ਼ਾਨ ਸਿੰਘ), ਭਾਗ ਦੂਜਾ, 1971, ਪਟਿਆਲਾ, ਭਾਸ਼ਾ ਵਿਭਾਗ, ਪੰਜਾਬ।
ਭੰਗੂ, ਰਤਨ ਸਿੰਘ ਸ਼ਹੀਦ, *ਪ੍ਰਾਚੀਨ ਪੰਥ ਪ੍ਰਕਾਸ਼*, ਚੌਥੀ ਛਾਪ, 1964, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।
ਲਾਲ ਚੰਦ, ਸੰਤ, *ਸ੍ਰੀ ਸੰਤ ਰਤਨ ਮਾਲ*, 1924, ਸ੍ਰੀ ਮਹੰਤ ਜਵਾਹਰ ਸਿੰਘ (ਮਿਠਾ ਟਿਵਾਣਾ), ਮਹੰਤ ਤੁਲਸੀ ਦਾਸ (ਕੋਟ ਸੁਲਤਾਨ), ਮਹੰਤ ਗੁਲਾਬ ਸਿੰਘ ਜੀ (ਨੂਰਪੁਰ) ਨੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਛਪਵਾਈ।
ਵਿਦਿਆਰਥੀ, ਦੇਵਿੰਦਰ ਸਿੰਘ (ਸੰਪਾ.), *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ*, 1983, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।
ਵੀਰ ਸਿੰਘ, ਭਾਈ (ਸੰਪਾ.), *ਸੰਤ ਗਾਥਾ*, ਭਾਗ ਦੂਜਾ, ਤੀਜੀ ਵਾਰ, 1948, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।
—, *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, 1950, ਅੰਮ੍ਰਿਤਸਰ, ਖ਼ਾਲਸਾ ਸਮਾਚਾਰ।
*ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਚੌਥੀ ਪੋਥੀ, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

***(ਅ) ਹਿੰਦੀ :***

*ਦਸਮ ਪਾਤਸ਼ਾਹੀ ਕਾ ਗੁਰੂ ਗ੍ਰੰਥ ਸਾਹਿਬ*, ਸੰਮਤ 1952, ਲਾਹੌਰ, ਐਂਗਲੋ ਸੰਸਕ੍ਰਿਤ ਛਾਪਾਖ਼ਾਨਾ (ਗੁਰਮਖੀ ਅੱਖਰਾਂ ਵਿਚ)।
ਰਮੇਸ਼ ਕੁੰਤਲ ਮੇਘ, ਡਾ. (ਸੰਪਾ.), *ਨਵਮ ਗੁਰੂ ਪਰ ਬਾਰਹ ਨਿਬੰਧ*, 1982, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ।

***(ੲ) ਫ਼ਾਰਸੀ :***

ਮੁਹਸਿਨ ਫ਼ਾਨੀ, ***ਦਬਿਸਤਾਨਿ-ਮਜ਼ਾਹਿਬ***, 1904 ਈ., ਕਾਨਪੁਰ, ਨਵਲ ਕਿਸ਼ੋਰ।
ਖ਼ਾਫ਼ੀ ਖ਼ਾਨ, *ਮੁੰਤਖ਼ਿਬੁਲ-ਲੁਬਾਬ*, 1874 ਈ., ਕਲਕੱਤਾ।

***(ਸ) ਅੰਗਰੇਜ਼ੀ :***

Apte, V.S., *The Student's Sanskrit - English Dictionary*, 1963, Delhi, Moti Lal Banarsi Dass.

Arnold Toynbee, *An Historian's Approach to Religion,* 1956, Oxford.
Banerjee, A.C., *Indian Constitutional Documents,* Part II.
Cunningham, Joseph Dewey, *A History of the Sikhs,* 1955, Delhi, S. Chand & Co.
Dhillon, Paul Singh, *A Tale of Two Rivers,* 1983, Chandigarh, Dhillon Publishers.
Daiches David and Anthony Thosby (General Editors), *The Modern World II,* Realities, 1972, London, Aldus Books.
Duggal, Devinder Singh, *The Truth about the Sikhs,* no date, Amritsar, S.G.P.C.
Dumont, Louis, *Religion, Politics and History in India,* 1970, Paris, Mouton Publishers.
*Gazetteer of Gujranwala District,* 1883-84.
Ian Colvix, *The Life of General Dyer,* Second ed. 1931, London, William Blackwood & Sons Ltd.
Mohan Lal, *Disintegration of Punjab,* 1984, Chandigarh, Sameer Prakashan.
Teja Singh & Ganda Singh, *A Short History of the Sikhs,* 1950, Bombay, Oriental Longman Ltd.
*The Collected Works of Mahatma Gandhi,* Vol. XXVI, 1967, New Delhi, Publication Division, Ministry of Information & Broadcasting, Govt. of India.
*The Punjab River-Water Dispute,* Chandigarh, Council of Sikh Affairs.
Trumpp, Ernest, *The Adi Granth,* 1970, New Delhi.

## 3. ਅਖ਼ਬਾਰ

*(ੳ) ਪੰਜਾਬੀ :*

ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ, 17 ਫ਼ਰਵਰੀ, 1991.

*(ਅ) ਅੰਗਰੇਜ਼ੀ :*

*The Statesman,* Calcutta; 7 July, 1946.
*Young India,* 19-3-1931.

## 4. ਰਿਸਾਲੇ

*(ੳ) ਪੰਜਾਬੀ :*

ਆਲੋਚਨਾ, ਜਨਵਰੀ-ਦਸੰਬਰ, 1970, ਲੁਧਿਆਣਾ, ਪੰਜਾਬੀ ਸਾਹਿੱਤ ਅਕਾਡਮੀ।
*ਪੰਜਾਬੀ ਪ੍ਰਕਾਸ਼,* ਜੂਨ, 1936, ਲਾਹੌਰ।

### *(ਅ) ਅੰਗਰੇਜ਼ੀ :*